# ਤਤਕਰਾ


| | | | |
|---|---|---|---|
| 1. | ਕਹਾਣੀ ਅਤੇ ਪੰਜਾਬੀ ਕਹਾਣੀ | ਹਰਿਭਜਨ ਸਿੰਘ | VII |
| 2. | ਤਾਸ਼ ਦੀ ਆਦਤ | ਨਾਨਕ ਸਿੰਘ | 1 |
| 3. | ਭਾਬੀ ਮੈਨਾ | ਗੁਰਬਖ਼ਸ਼ ਸਿੰਘ | 5 |
| 4. | ਪੇਮੀ ਦੇ ਨਿਆਣੇ | ਸੰਤ ਸਿੰਘ ਸੇਖੋਂ | 16 |
| 5. | ਖ਼ਸਮਾਂ ਖਾਣੇ | ਗੁਰਮੁਖ ਸਿੰਘ ਮੁਸਾਫ਼ਿਰ | 20 |
| 6. | ਰਾਸ-ਲੀਲ੍ਹਾ | ਸੁਜਾਨ ਸਿੰਘ | 26 |
| 7. | ਕਰਾਮਾਤ | ਕਰਤਾਰ ਸਿੰਘ ਦੁੱਗਲ | 35 |
| 8. | ਦਸੌਂਧਾ ਸਿੰਘ | ਦੇਵਿੰਦਰ ਸਤਿਆਰਥੀ | 40 |
| 9. | ਖੱਬਲ | ਕੁਲਵੰਤ ਸਿੰਘ ਵਿਰਕ | 52 |
| 10. | ਇਕ ਹਉਕਾ | ਅੰਮ੍ਰਿਤਾ ਪ੍ਰੀਤਮ | 57 |
| 11. | ਸਵੇਰ ਹੋਣ ਤਕ | ਸੰਤੋਖ ਸਿੰਘ ਧੀਰ | 65 |
| 12. | ਛਵ੍ਹੀਆਂ ਦੀ ਰੁੱਤ | ਮਹਿੰਦਰ ਸਿੰਘ ਸਰਨਾ | 72 |
| 13. | ਭਾਗਾਂ ਦੀ ਡੋਰ | ਨਵਤੇਜ ਸਿੰਘ | 82 |
| 14. | ਮੋਤੀ | ਮਹਿੰਦਰ ਸਿੰਘ ਜੋਸ਼ੀ | 89 |
| 15. | ਬਾਜ਼ਾਰ ਦਾ ਮਾਤਮ | ਲੋਚਨ ਬਖ਼ਸ਼ੀ | 94 |
| 16. | ਕਰੀਰ ਦੀ ਢਿੰਗਰੀ | ਗੁਰਦਿਆਲ ਸਿੰਘ | 100 |
| 17. | ਸੂਲੀ ਉਤੇ ਲਟਕੇ ਪਲ | ਅਜੀਤ ਕੌਰ | 109 |
| 18. | ਠੱਗੀ | ਗੁਲਜ਼ਾਰ ਸਿੰਘ ਸੰਧੂ | 117 |
| 19. | ਮਰਨ-ਰੁੱਤ | ਦਲੀਪ ਕੌਰ ਟਿਵਾਣਾ | 123 |
| 20. | ਮਾਈ ਸੱਧਰਾਂ | ਬੂਟਾ ਸਿੰਘ | 127 |
| 21. | ਆਪਣੀ ਆਪਣੀ ਸੀਮਾ | ਜਸਵੰਤ ਸਿੰਘ ਵਿਰਦੀ | 133 |
| 22. | ਮੈਨੂੰ ਟੈਗੋਰ ਬਣਾ ਦੇ, ਮਾਂ. | ਮੋਹਨ ਭੰਡਾਰੀ | 138 |
| 23. | ਅੰਤਿਕਾ | | 145 |

# ਕਹਾਣੀ ਅਤੇ ਪੰਜਾਬੀ ਕਹਾਣੀ

ਸਾਹਿਤ ਦੇ ਲਗਭਗ ਸਾਰੇ ਰੂਪਾਂ ਵਿਚ ਛੋਟੀ ਕਹਾਣੀ, ਸ਼ਾਇਦ, ਸਭ ਤੋਂ ਵਧ ਸਹਿਜ ਅਤੇ ਪ੍ਰਾਕਿਰਤਕ ਹੈ। ਕਵੀ ਅਤੇ ਕਾਵਿ-ਸ਼ਾਸਤ੍ਰੀ ਵੀ ਇਸੇ ਪ੍ਰਕਾਰ ਦਾ ਦਾਅਵਾ ਕਵਿਤਾ ਦੇ ਪ੍ਰਸੰਗ ਵਿਚ ਕਰਦੇ ਰਹੇ ਹਨ, ਇਹ ਦਾਅਵਾ ਇਤਨੀ ਵਾਰ ਦੁਹਰਾਇਆ ਗਿਆ ਹੈ ਕਿ ਖ਼ਾਹਮਖ਼ਾਹ ਸ਼ਕ ਲਈ ਗੁੰਜਾਇਸ਼ ਪੈਦਾ ਹੁੰਦੀ ਜਾ ਰਹੀ ਹੈ। ਕਵਿਤਾ ਸਹਿਜ, ਸੈਭੰ ਸਿਰਜਨ ਹੈ ਜੋ ਆਵੇਸ਼ ਦੇ ਛਿਣ ਵਿਚ ਖ਼ੁਦ ਰੌਅ ਬੂਟੇ ਵਾਂਗ ਮਨੁੱਖ ਦੀ ਮਿੱਟੀ ਵਿਚੋਂ ਫੁਟ ਨਿਕਲਦਾ ਹੈ, ਇਸ ਪ੍ਰਕਾਰ ਦੇ ਅਨੇਕਾਂ ਕਥਨ ਕਵੀਆਂ ਅਤੇ ਕਾਵਿ-ਸ਼ਾਸਤ੍ਰੀਆਂ ਨਾਲ ਸੰਬੰਧਿਤ ਹਨ। ਮੈਨੂੰ ਕੋਈ ਸੰਦੇਹ ਨਹੀਂ ਕਿ ਇਹ ਕਥਨ ਭਾਵੁਕ ਅਤੇ ਬੌਧਿਕ ਈਮਾਨਦਾਰੀ ਨਾਲ ਉਚਰੇ ਜਾਂਦੇ ਹਨ, ਪਰ ਇਹਨਾਂ ਉਪਰ ਕਿੰਤੂ ਕਰਨ ਵਾਲਿਆਂ ਦੀ ਈਮਾਨਦਾਰੀ ਵੀ ਮਸ਼ਕੂਕ ਨਹੀਂ। ਕੁਝ ਵੀ ਹੈ, ਈਮਾਨਦਾਰੀ ਸੱਚਾਈ ਦਾ ਬਦਲ ਨਹੀਂ। ਕਹਾਣੀਕਾਰਾਂ ਨੇ ਇਸ ਪ੍ਰਕਾਰ ਦੀਆਂ ਉਕਤੀਆਂ ਤੋਂ ਗੁਰੇਜ਼ ਕੀਤਾ ਹੈ। ਖ਼ੁਸ਼ਕਿਸਮਤੀ ਨਾਲ ਕਹਾਣੀ-ਕਲਾ ਦੀ ਪ੍ਰਕਿਰਤੀ ਦੀ ਪੁਣ-ਛਾਣ ਕਰਨ ਵਾਲੇ ਕਥਾ-ਸ਼ਾਸਤਰ ਦੀ ਕੋਈ ਪੱਕੀ, ਪੀਡੀ ਪਰੰਪਰਾ ਵੀ ਸਥਾਪਿਤ ਨਹੀਂ ਹੋਈ। ਵਿਕੋਲਿਤ੍ਰੀਆਂ ਕਹਾਣੀਆਂ ਜਾਂ ਕਹਾਣੀ-ਸੰਗ੍ਰਹਿਆਂ ਦੀ ਆਲੋਚਨਾ ਕਰਨ ਵੇਲੇ ਕਿਸੇ ਆਲੋਚਕ ਨੇ ਕੁਝ ਕੁ ਬੱਝਵੇਂ ਨੇਮਾਂ ਨੂੰ ਆਪਣੀ ਕਸਵੱਟੀ ਨਹੀਂ ਬਣਾਇਆ।

ਕਹਾਣੀ ਦੀ ਸਹਿਜ ਪ੍ਰਕਿਰਤੀ ਇਤਨੀ ਸਪਸ਼ਟ ਅਤੇ ਸਰਲ ਹੈ ਕਿ ਕਹਾਣੀਕਾਰਾਂ ਅਤੇ ਕਹਾਣੀਕਲਾ ਦੇ ਹਿਮਾਇਤੀਆਂ ਨੂੰ ਇਸ ਉਪਰ ਉਚੇਚਾ ਜ਼ੋਰ ਦੇਣ ਦੀ ਲੋੜ ਪ੍ਰਤੀਤ ਨਹੀਂ ਹੋਈ। ਇਸ ਦੇ ਉਲਟ ਦੂਸਰੇ ਸਾਹਿਤ-ਰੂਪਾਂ ਦਾ ਰਚਨਾ-ਪ੍ਰਬੰਧ ਵਧੇਰੇ ਪੇਚੀਦਾ ਹੈ। ਕਵਿਤਾ ਦਾ ਛੰਦ-ਪ੍ਰਬੰਧ, ਲੈਅ-ਯੋਜਨਾ, ਅਲੰਕਾਰ-ਵਿਧਾਨ, ਸ਼ਬਦ-ਘਾੜਤ ਆਦਿ ਤਾਂ ਇਤਨੇ ਗੁੰਝਲਦਾਰ ਹਨ ਕਿ ਅਚੇਤ ਹੀ ਪ੍ਰਭਾਵ ਪੈਂਦਾ ਹੈ ਕਿ ਇਹ ਜ਼ਰੂਰ ਕਿਸੇ ਲੰਮੀ ਘਾਲ ਅਤੇ ਮੁਸ਼ਕਿਲ ਮਸ਼ਕ ਦੇ ਬਾਅਦ ਹੀ ਕਵੀਆਂ ਨੂੰ ਪ੍ਰਾਪਤ ਹੁੰਦੇ ਹਨ। ਇਸ ਪ੍ਰਕਾਰ ਦੀ ਗੁੰਝਲਦਾਰ ਘਾੜਤ ਜਾਂ ਯੋਜਨਾ ਨਾ ਕਹਾਣੀ ਦੇ ਖ਼ਮੀਰ ਵਿਚ ਹੈ, ਨਾ ਉਸ ਦੇ ਵਿਹਾਰ ਵਿਚ। ਮੁਸ਼ਕਿਲ ਜ਼ਮੀਨ ਵਿਚ ਸਿੱਧੀ ਸੌਖੀ ਗੱਲ ਕਹਿ ਸਕਣ ਦਾ ਜੋ ਕ੍ਰਿਸ਼ਮਾ ਕਵਿਤਾ ਵਿਚ ਹੁੰਦਾ ਹੈ, ਉਸ ਵਾਸਤੇ, ਸ਼ਾਇਦ, ਰੱਬੀ ਆਵੇਸ਼ ਦੀ ਸਹਾਇਤਾ ਜ਼ਰੂਰੀ ਹੋਵੇ। ਪਰ ਕਹਾਣੀ ਤਾਂ ਸਹਿਜ-ਸਾਧਾਰਣ ਸਚ ਨੂੰ ਸਰਲ-ਸਪਸ਼ਟ ਰੂਪ ਵਿਚ ਕਹਿੰਦੀ ਹੈ। ਇਸੇ ਵਾਸਤੇ ਏਸ ਕਲਾ ਨੂੰ ਨਾ ਕਿਸੇ ਮੁਸ਼ਕਿਲ-ਕੁਸ਼ਾ ਦੇਵਤੇ ਦੀ ਮੁਹਤਾਜੀ ਹੈ ਨਾ ਕਿਸੇ ਗੁੰਝਲਦਾਰ ਸਾਹਿਤ-ਸ਼ਾਸਤਰ ਦੀ।

ਏਸ ਸਹਿਜ-ਪ੍ਰਕਿਰਤੀ ਦੀਆਂ ਜੜ੍ਹਾਂ ਮਨੁੱਖ ਦੀ ਸਾਧਾਰਣਤਾ ਵਿਚ ਹਨ। ਜਿਸ ਮਨੁੱਖ ਨੂੰ ਆਪਣੀ ਸਾਧਾਰਣਤਾ ਉਪਰ ਇਤਕਾਦ ਨਹੀਂ ਅਤੇ ਉਹ ਲੇਖਕ ਹੋਣ ਦੇ

ਨਾਤੇ ਇਕ ਵਿਲੱਖਣ ਜਿਹਾ ਪੋਜ਼ ਲੈਣਾ ਚਾਹੁੰਦਾ ਹੈ, ਉਹ ਛੋਟੀ ਕਹਾਣੀ ਤੋਂ ਇਲਾਵਾ ਕਿਸੇ ਹੋਰ ਸਾਹਿਤ-ਰੂਪ ਉਪਰ ਹੱਥ ਅਜ਼ਮਾਵੇ ਤਾਂ ਉਸ ਦੀ ਅਕਾਂਖਿਆਂ ਦੇ ਬਰ ਆਉਣ ਦੀ ਆਸ ਵਧੇਰੇ ਹੋ ਸਕਦੀ ਹੈ। ਪੰਜਾਬੀ ਕਹਾਣੀ ਨੂੰ ਕੋਈ ਵੀਰ ਸਿੰਘ, ਪੂਰਨ ਸਿੰਘ ਜਾਂ ਦੀਵਾਨ ਸਿੰਘ (ਕਾਲੇ ਪਾਣੀ) ਨਹੀਂ ਮਿਲ ਸਕਿਆ ਤਾਂ ਇਸ ਦਾ ਕਾਰਨ ਇਹ ਨਹੀਂ ਕਿ ਆਧੁਨਿਕ ਪੰਜਾਬੀ ਕਹਾਣੀ ਦੀ ਪ੍ਰਾਪਤੀ ਆਧੁਨਿਕ ਪੰਜਾਬੀ ਕਵਿਤਾ ਤੋਂ ਘਟ ਹੈ। ਕਾਰਨ ਸਗੋਂ ਇਹ ਹੈ ਕਿ ਇਸ ਪ੍ਰਕਾਰ ਦਾ ਚਰਿਤ੍ਰ ਜਾਂ ਜੀਵਨ-ਵਿਧੀ ਕਹਾਣੀ-ਕਲਾ ਦੇ ਅਨੁਕੂਲ ਨਹੀਂ। ਸੰਸਾਰ-ਪ੍ਰਸਿੱਧ ਕਹਾਣੀਕਾਰਾਂ (ਉਦਾਹਰਣ ਵਜੋਂ ਮੋਪਾਸਾਂ ਅਤੇ ਚੈਖੋਵ) ਦੀ ਪ੍ਰਤਿਭਾ ਦੀਆਂ ਜੜ੍ਹਾਂ ਵੀ ਸਾਧਾਰਣ ਅਤੇ ਸੰਤੁਲਿਤ ਮਨੁੱਖਤਾ ਵਿਚ ਸਨ।

ਸਹਿਜ-ਸੁੰਦਰ ਅਤੇ ਸਾਧਾਰਣ-ਸੰਤੁਲਿਤ ਹੋਣ ਦੇ ਨਾਲ ਨਾਲ ਹੀ ਕਹਾਣੀ ਸਾਰੇ ਸਾਹਿਤ-ਰੂਪਾਂ ਵਿਚ ਸਭ ਤੋਂ ਵਧੀਕ ਆਜ਼ਾਦ ਵੀ ਹੈ। ਕਹਾਣੀ-ਵਰਗੇ ਮੁਕਤ ਲੇਖਨ ਦਾ ਮੁਕਾਬਲਾ ਨਿਬੰਧ ਤੋਂ ਸਿਵਾ ਸ਼ਾਇਦ ਹੀ ਕੋਈ ਹੋਰ ਸਾਹਿੱਤ ਰੂਪ ਕਰ ਸਕਦਾ ਹੋਵੇ। ਇਸ ਮੁਕਤ ਚਰਿਤ੍ਰ ਦੀਆਂ ਜੜ੍ਹਾਂ ਵੀ ਕਿਸੇ ਨਿਸਚਿਤ ਕਥਾ-ਸ਼ਾਸਤਰ ਦੀ ਅਣਹੋਂਦ ਵਿਚ ਹਨ। ਸ਼ਾਸਤਰ, ਨਾ ਚਾਹੁੰਦੇ ਹੋਇਆਂ ਵੀ, ਸਿਰਜਨ ਨੂੰ ਕਿਸੇ ਨਾ ਕਿਸੇ ਪ੍ਰਕਾਰ ਦੇ ਬੰਧਨ ਵਿਚ ਬੰਨ੍ਹ ਲੈਂਦਾ ਹੈ। ਜਦੋਂ ਪੜ੍ਹੇ ਲਿਖੇ ਲੋਕਾਂ ਵਿਚਕਾਰ ਕਾਵਿ-ਸ਼ਾਸਤਰ ਨੂੰ ਆਦਰਯੋਗ ਸਥਾਨ ਮਿਲ ਜਾਵੇ ਤਾਂ ਕਵੀਆਂ ਨੂੰ ਚਾਹੁੰਦੇ ਨਾ ਚਾਹੁੰਦੇ ਕਾਵਿ-ਪੰਡਿਤਾਂ ਦੀ ਗੱਲ ਸੁਣਨੀ ਹੀ ਪੈਂਦੀ ਹੈ। ਇਸ ਪ੍ਰਕਾਰ ਉਹ ਕਾਵਿ-ਰਚਨਾ ਤੋਂ ਪਹਿਲਾਂ ਹੀ ਉਸ ਦੀ ਖ਼ੁਦ-ਮੁਖ਼ਤਾਰ ਹਸਤੀ ਤੋਂ ਇਨਕਾਰੀ ਹੋ ਜਾਂਦੇ ਹਨ। ਆਧੁਨਿਕ ਕਾਲ ਵਿਚ ਕਵੀ ਆਪ ਹੀ ਕਾਵਿ-ਸ਼ਾਸਤ੍ਰੀ ਜਾਂ ਆਲੋਚਕ ਬਣਨ ਦੀ ਰੀਝ ਪਾਲਣ ਲਗ ਪਏ ਹਨ। ਇਸ ਦੋ-ਚਿੱਤ ਸੰਕਟ ਤੋਂ ਸਪਸ਼ਟ ਸੰਕੇਤ ਮਿਲਦਾ ਹੈ ਕਿ ਉਹਨਾਂ ਦਾ ਕਵੀ-ਰੂਪ ਉਹਨਾਂ ਦੇ ਹੀ ਆਲਚੋਕ-ਰੂਪ ਦਾ ਗ਼ੁਲਾਮ ਹੁੰਦਾ ਜਾ ਰਿਹਾ ਹੈ। ਲੇਖਕ ਜਦੋਂ ਇਕ ਵਾਰ ਇਕ ਆਲੋਚਨਾ-ਸਿਧਾਂਤ ਦੀ ਸਥਾਪਨਾ ਕਰ ਦੇਂਦਾ ਹੈ ਤਾਂ ਉਸ ਦੀਆਂ ਅਗਲੇਰੀਆਂ ਰਚਨਾਵਾਂ ਇਸੇ ਸਿਧਾਂਤ ਦੀ ਤਾਬਿਆ ਹੋ ਜਾਂਦੀਆਂ ਹਨ। ਆਪਣੇ ਪੁਰਾਣ ਕਥਨ ਦੀ ਗ਼ੁਲਾਮੀ, ਭਾਵੇਂ ਆਪਣੀ ਹੀ ਗ਼ੁਲਾਮੀ ਹੈ, ਕਲਾ ਦੀਆਂ ਸੰਭਾਵਨਾਵਾਂ ਨੂੰ ਸੰਗੋੜ ਦੇਂਦੀ ਹੈ। ਸੁਭਾਗ ਨਾਲ, ਕਹਾਣੀਕਾਰ ਇਸ ਪ੍ਰਕਾਰ ਦੀ ਗ਼ੁਲਾਮੀ ਵਿਚ ਨਹੀਂ ਫਸੇ। ਭਾਈ ਵੀਰ ਸਿੰਘ ਅਤੇ ਪ੍ਰੋਫ਼ੈਸਰ ਪੂਰਨ ਸਿੰਘ ਦੇ ਆਪਣੇ ਨਿਸਚਿਤ ਕਾਵਿ-ਸਿਧਾਂਤ ਹਨ ਜਿਨ੍ਹਾਂ ਦਾ ਸਪਸ਼ਟ ਉਲੇਖ ਇਹਨਾਂ ਦੀਆਂ ਵਾਰਤਕ ਲਿਖਤਾਂ ਵਿਚ ਮਿਲਦਾ ਹੈ। ਵੀਰ ਸਿੰਘ ਅਤੇ ਪੂਰਨ ਸਿੰਘ ਦੇ ਸਮਕਾਲੀ ਕਹਾਣੀਕਾਰਾਂ ਨੇ ਆਪਣੇ ਰਚਨਾ-ਸਿਧਾਂਤ ਬਾਰੇ ਚੁੱਪ ਰਹਿਣਾ ਹੀ ਉਚਿਤ ਸਮਝਿਆ ਹੈ। ਕਵੀ-ਆਲੋਚਕ ਜਸਬੀਰ ਸਿੰਘ ਦਾ ਕੋਈ ਸਮਕਾਲੀ ਕਹਾਣੀਕਾਰ-ਆਲੋਚਕ ਨਹੀਂ ਮਿਲਦਾ। ਇਸ ਦਾ ਇਹ ਅਰਥ ਨਹੀਂ ਕਿ ਸਾਡੇ ਕਹਾਣੀਕਾਰ ਆਲੋਚਨਾਤਮਕ ਬਿਰਤੀ ਤੋਂ ਵਿਰਵੇ ਹਨ। ਆਲੋਚਨਾਤਮਕ ਬਿਰਤੀ ਨੂੰ ਕਹਾਣੀਕਾਰਾਂ ਨੇ ਸੰਜਮ ਦੇ ਰੂਪ ਵਿਚ ਵਰਤਿਆ ਹੈ, ਬੰਧਨ ਦੇ ਰੂਪ ਵਿਚ ਨਹੀਂ। ਉਂਞ ਤਾਂ ਕਿਸੇ ਪ੍ਰਕਾਰ ਦੇ ਸਾਹਿਤ-ਰੂਪ ਦਾ ਕੋਈ ਅੰਤਿਮ ਸਿਧਾਂਤ ਨਹੀਂ ਹੋ ਸਕਦਾ, ਕਹਾਣੀ ਦਾ ਬਿਲਕੁਲ ਹੀ ਨਹੀਂ। ਕਹਾਣੀ ਦੀ ਪਹਿਲੀ ਲੋੜ ਹੈ ਕਹਾਣੀਕਾਰ ਤੇ ਦੂਸਰੀ ਲੋੜ ਸਰੋਤਾ। ਇਹਨਾਂ ਦੋਹਾਂ ਦੇ ਵਿਚਕਾਰ ਸਹਿਜ ਰਿਸ਼ਤਾ ਕਹਾਣੀ ਹੈ, ਕਹਾਣੀ ਦਾ ਸਿਧਾਂਤ ਨਹੀਂ। ਜਦੋਂ ਕਿਸੇ

ਇਕ ਕਹਾਣੀ ਦੀ ਰਚਨਾ-ਵਿਧੀ ਆਪਣੇ ਆਪ ਨੂੰ ਦੁਹਰਾਉਂਦੀ ਹੈ ਅਤੇ ਪੈਰੋ ਪੈਰ ਸਥਿਰ ਹੋ ਕੇ ਅਪਣੀ ਤਾਜ਼ਗੀ ਗੁਆ ਬੈਠਦੀ ਹੈ, ਤਾਂ ਸਿਧਾਂਤ-ਨਿਰੂਪਣ ਨੂੰ ਮੌਕਾ ਮਿਲਦਾ ਹੈ। ਪਰ, ਜਿਵੇਂ ਹੀ ਸਿਧਾਂਤ ਸਥਿਰ ਹੋਣ ਲਗਦਾ ਹੈ ਕਹਾਣੀ ਦੀ ਵਿਧੀ-ਵਿਸ਼ੇਸ਼ ਆਪਣੀ ਹੋਣੀ ਭੋਗ ਚੁਕਦੀ ਹੈ। ਉਦਾਹਰਣ ਵਜੋਂ ਆਪਣੇ ਤਿੰਨ ਸ਼ਿਰੋਮਣੀ ਕਹਾਣੀਕਾਰਾਂ, ਨਾਨਕ ਸਿੰਘ *(ਤਾਸ਼ ਦੀ ਆਦਤ)*, ਸੰਤ ਸਿੰਘ ਸੇਖੋਂ *(ਪੇਮੀ ਦੇ ਨਿਆਣੇ)*, ਕਰਤਾਰ ਸਿੰਘ ਦੁੱਗਲ *(ਕਰਾਮਾਤ)* ਦੀਆਂ ਇਸ ਸੰਗ੍ਰਹਿ ਵਿਚ ਸੰਮਿਲਿਤ ਕਹਾਣੀਆਂ ਉਪਰ ਇਕ ਤਰਦੀ ਹੋਈ ਨਜ਼ਰ ਸੁੱਟਣ ਤੇ ਹੀ ਸਪਸ਼ਟ ਹੋ ਜਾਵੇਗਾ ਕਿ ਕਿਸੇ ਇਕ ਦੀ ਰਚਨਾ-ਵਿਧੀ ਦੂਸਰੀ ਵਿਚ ਦੁਹਰਾਈ ਨਹੀਂ ਗਈ। ਨਤੀਜਾ ਇਹ ਹੈ ਕਿ ਇਹਨਾਂ ਤਿੰਨ ਉੱਤਮ ਕਹਾਣੀਆਂ ਦੇ ਆਧਾਰ ਤੇ ਕਿਸੇ ਇਕ ਰਚਨਾ-ਸਿਧਾਂਤ ਦਾ ਨਿਰੂਪਣ ਕਠਿਨ ਹੈ। ਮਜ਼ਾ ਤਾਂ ਇਹ ਹੈ ਕਿ ਸੇਖੋਂ, ਦੁੱਗਲ, ਧੀਰ ਦੀਆਂ ਆਪਣੀਆਂ ਕਹਾਣੀਆਂ ਵਿਚ ਵੀ ਪੇਮੀ ਦੇ *ਨਿਆਣੇ*, *ਕਰਾਮਾਤ*, *ਸਵੇਰ ਹੋਣ ਤਕ* ਵੀ ਰਚਨਾ-ਵਿਧੀ ਦੁਹਰਾਈ ਨਹੀਂ ਜਾ ਸਕੀ, ਹਾਲਾਂਕਿ ਅਤਿਅੰਤ ਹਰਮਨਪਿਆਰਾ ਹੋਣ ਸਦਕਾ ਇਹਨਾਂ ਵਿਚੋਂ ਹਰ ਇਕ ਦੀ ਰਚਨਾ-ਵਿਧੀ ਨੂੰ ਦੁਹਰਾਉਣ ਲਈ ਪ੍ਰਲੋਭਨ ਮੌਜੂਦ ਸੀ। ਮੈਂ ਇਸੇ ਨੂੰ ਕਹਾਣੀ-ਕਲਾ ਦੀ ਆਜ਼ਾਦ ਜਾਂ ਮੁਕਤ ਬਿਰਤੀ ਦਾ ਪ੍ਰਮਾਣ ਸਮਝਦਾ ਹਾਂ।

ਇਹ ਆਜ਼ਾਦ ਬਿਰਤੀ ਕਹਾਣੀ ਦੇ ਇਤਿਹਾਸ ਵਿਚ ਵੀ ਪ੍ਰਤਿਬਿੰਬਿਤ ਹੁੰਦੀ ਹੈ। ਕਾਵਿ ਪ੍ਰਵਾਹ ਦੇ ਸੰਬੰਧ ਵਿਚ ਜਿਸ ਪ੍ਰਕਾਰ ਦੀ ਕਤਰੀ-ਵਿਉਂਤੀ ਕਾਲ-ਵੰਡ ਪੇਸ਼ ਕੀਤੀ ਜਾਂਦੀ ਹੈ, ਉਸ ਪ੍ਰਕਾਰ ਦੀ ਵੰਡ ਕਹਾਣੀ ਦੇ ਸੰਬੰਧ ਵਿਚ ਮੁਮਕਿਨ ਨਹੀਂ। ਆਧੁਨਿਕ ਪੰਜਾਬੀ-ਕਾਵਿ ਦੇ ਬੈਂਤ-ਕਾਲ, ਰੋਮਾਨੀ ਗੀਤ-ਕਾਲ, ਪ੍ਰਗਤੀਵਾਦੀ ਕਾਲ, ਪ੍ਰਯੋਗਵਾਦੀ ਕਾਲ ਵਾਂਗ ਕਹਾਣੀ ਦੇ ਨਿਖੜਵੇਂ ਕਾਲਾਂ ਦਾ ਉਲੇਖ ਨਹੀਂ ਮਿਲਦਾ। ਕੁਝ ਅਜਿਹੀਆਂ ਕਹਾਣੀਆਂ ਅਵੱਸ਼ ਮਿਲਦੀਆਂ ਹਨ, ਜਿਨ੍ਹਾਂ ਨੂੰ ਪ੍ਰਗਤੀਵਾਦੀ ਜਾਂ ਪ੍ਰਯੋਗਵਾਦੀ ਆਖਿਆ ਜਾ ਸਕੇ, ਪਰ ਸਾਡੀ ਕਹਾਣੀ ਦੇ ਇਤਿਹਾਸ ਵਿਚ ਕਿਸੇ ਕਾਲ-ਖੰਡ ਨੂੰ ਇਹਨਾਂ ਨਾਵਾਂ ਨਾਲ ਸੰਬੰਧਿਤ ਨਹੀਂ ਕੀਤਾ ਜਾ ਸਕਦਾ। ਕਾਰਣ ? ਹਰ ਕਹਾਣੀ ਕਿਸੇ ਅਦੁੱਤੀ ਸੰਭਾਵਨਾ ਨੂੰ ਉਜਾਗਰ ਕਰਦੀ ਹੈ ਤੇ ਉਸ ਦੀ ਉਸਾਰੀ ਸ਼ੁਧ ਅਨੁਕਰਣ ਬਿਰਤੀ ਰਾਹੀਂ ਸੰਭਵ ਨਹੀਂ।

ਇਸੇ ਆਜ਼ਾਦ ਜਾਂ ਮੁਕਤ ਬਿਰਤੀ ਸਦਕਾ ਕਹਾਣੀਕਾਰ ਹਮੇਸ਼ਾ ਆਪਣੇ ਪਾਠਕ ਤਕ ਪਹੁੰਚਣ ਲਈ ਉਤਸਕ ਰਹਿੰਦਾ ਹੈ। ਪਾਠਕ-ਬਾਹਰੀ ਦਿਸ਼ਾ ਕਹਾਣੀ ਨੂੰ ਪਰਵਾਨ ਨਹੀਂ। ਲੇਖਕਾਂ ਅਤੇ ਪਾਠਕਾਂ ਵਿਚਕਾਰ ਖ਼ਲੀਜ ਦਿਨੋ ਦਿਨ ਵਧਦੀ ਜਾ ਰਹੀ ਹੈ। ਪਾਠਕ ਦਿਨੋ ਦਿਨ ਆਪਣੇ ਆਪ ਨੂੰ ਡੌਰ-ਭੌਰ ਜਾਂ ਗੁਆਚੇ-ਗੁਆਚੇ ਜਿਹੇ ਮਹਿਸੂਸ ਕਰ ਰਹੇ ਹਨ, ਸਾਹਿਤ-ਦੇਸ਼ ਉਹਨਾਂ ਵਾਸਤੇ ਪੈਰੋ ਪੈਰ ਬੇਗਾਨਾ ਜਿਹਾ ਹੁੰਦਾ ਜਾ ਰਿਹਾ ਹੈ। ਇਸ ਦਾ ਮੁਖ ਕਾਰਣ ਤਾਂ ਇਹੋ ਪ੍ਰਤੀਤ ਹੁੰਦਾ ਹੈ ਕਿ ਸਾਹਿੱਤ ਦੀ ਪਹਿਲੀ ਵਫ਼ਾ ਆਪਣੇ ਪਾਠਕ ਪ੍ਰਤੀ ਨਹੀਂ ਰਹੀ। ਕਹਾਣੀ ਵਿਚ ਅਜਿਹੀ ਖ਼ਲੀਜ ਹਾਲੇ ਵੇਖਣ ਵਿਚ ਨਹੀਂ ਆਈ। ਕੁਝ ਇਕ ਅਪਵਾਦਾਂ ਨੂੰ ਛਡ ਕੇ ਕਹਾਣੀ ਆਪਣੇ ਪਾਠਕ ਦੀ ਦਿਸ਼ਾ ਵਲ ਹੀ ਸਫ਼ਰ ਕਰਦੀ ਰਹੀ ਹੈ। ਮੋਹਨ ਸਿੰਘ — ਅੰਮ੍ਰਿਤਾ ਪ੍ਰੀਤਮ ਕਾਲ ਦੇ ਬਾਅਦ ਪੰਜਾਬੀ ਕਵਿਤਾ ਬਹੁਤ ਕਰਕੇ ਆਪਣੇ ਪਾਠਕਾਂ ਨਾਲੋਂ ਜੇ ਅਸਲੋਂ ਟੁੱਟ ਨਹੀਂ ਗਈ ਤਾਂ ਨਿਸਚੇ

ਤੌਰ ਤੇ ਦੂਰ ਜ਼ਰੂਰ ਹ ਗਈ ਹੈ। ਪਰ ਇਸ ਦੇ ਉਲਟ ਪੰਜਾਬੀ ਕਹਾਣੀ ਦੀ ਸੇਧ ਪਾਠਕਾਂ ਵਲ ਹੀ ਰਹੀ ਹੈ। ਅਤੇ, ਪ੍ਰਬੁੱਧ ਪਾਠਕ ਸਮਕਾਲੀ ਕਵਿਤਾ ਨੂੰ ਗ੍ਰਹਿਣ ਕਰਨ ਵਿਚ ਜਿਸ ਪ੍ਰਕਾਰ ਦੀ ਦਿੱਕਤ ਮਹਿਸੂਸ ਕਰਦਾ ਹੈ, ਉਸ ਪ੍ਰਕਾਰ ਦੀ ਦਿੱਕਤ ਉਸ ਨੂੰ ਕਹਾਣੀ ਦੇ ਪ੍ਰਸੰਗ ਵਿਚ ਨਹੀਂ ਹੋ ਰਹੀ। ਕਹਾਣੀ ਦੀ ਆਜ਼ਾਦ ਬਿਰਤੀ ਵਿਚ ਹੀ ਆਪਣੀ ਪ੍ਰਕਾਰ ਦਾ ਸੰਜਮ ਹੈ। ਇਹ ਸੰਜਮ ਉਸ ਦੀ ਪਾਠਕ-ਮੁਖ ਬਿਰਤੀ ਵਿਚੋਂ ਉਪਜਦਾ ਹੈ। ਸਾਹਿਤ ਅਤੇ ਕਲਾ ਦੇ ਕਈ ਰੂਪ ਅਜਿਹੇ ਹਨ ਜਿਨ੍ਹਾਂ ਦੇ ਰਚਣਹਾਰ ਸਰੋਤਿਆਂ, ਦਰਸ਼ਕਾਂ ਜਾਂ ਪਾਠਕਾਂ ਵਲੋਂ ਉਦਾਸੀਨ ਹੋਣ ਦਾ ਦਾਅਵਾ ਕਰ ਸਕਦੇ ਹਨ। ਅਜਿਹਾ ਦਾਅਵਾ ਉਹਨਾਂ ਨੂੰ ਪੁਗਦਾ ਵੀ ਹੈ। ਪਰ, ਇਸ ਪ੍ਰਕਾਰ ਦਾ ਦਾਅਵਾ ਅਜੇ ਕਹਾਣੀ ਦੇ ਖੇਤਰ ਵਿਚ ਨਹੀਂ ਕੀਤਾ ਗਿਆ। 'ਕਲਾ ਕਲਾ ਲਈ' — 'ਕਾਵਿ ਕਾਵਿ ਲਈ' ਦਾ ਸਿਧਾਂਤ ਪੂਰੀ ਈਮਾਨਦਾਰੀ ਨਾਲ ਨਿਰੂਪਿਤ ਕੀਤਾ ਗਿਆ ਹੈ, ਪਰ 'ਕਹਾਣੀ ਕਹਾਣੀ ਲਈ' ਵਰਗਾ ਕੋਈ ਸਿਧਾਂਤ ਨਾ ਕਹਾਣੀਕਾਰਾਂ ਨੇ ਪੇਸ਼ ਕੀਤਾ ਹੈ ਨਾ ਕਹਾਣੀ-ਕਲਾ ਦੇ ਪੰਡਿਤਾਂ ਨੇ। ਲੋਕ-ਤੰਤ੍ਰੀ ਜੁਗ ਵਿਚ ਕਹਾਣੀ ਦੀ ਵੱਡੀ ਲੋਕਪ੍ਰਿਯਤਾ ਹੀ ਇਸ ਗੱਲ ਦੀ ਜ਼ਾਮਨ ਹੈ ਕਿ ਕਹਾਣੀ ਲਈ ਇਸ ਪ੍ਰਕਾਰ ਦਾ ਸਿਧਾਂਤ ਸਥਿਰ ਨਾ ਹੋ ਸਕੇਗਾ।

ਉਪਰੋਕਤ ਬਹਿਸ ਤੋਂ ਇਹ ਵਿਸ਼ਵਾਸ ਪੱਕਾ ਹੁੰਦਾ ਹੈ ਕਿ ਕਹਾਣੀ, ਸ਼ਾਇਦ, ਸਾਰੇ ਸਾਹਿਤ-ਰੂਪਾਂ ਵਿਚ ਸਭ ਤੋਂ ਪ੍ਰਾਚੀਨ ਹੈ। ਜਦੋਂ ਮਨੁੱਖਜਾਤੀ ਆਪਣੇ ਸਹਿਜਾਤੀਆਂ ਜਾਂ ਜੀਵ-ਜੰਤੂਆਂ ਨਾਲ ਵੰਨਸੁਵੰਨੇ ਘਟਨਾ-ਸੰਬੰਧਾਂ ਵਿਚ ਜੁੜੀ, ਕਹਾਣੀ ਦਾ ਅਰੰਭ ਹੋਇਆ। ਕਹਾਣੀ-ਜੁਗ ਨੂੰ ਭਾਸ਼ਾ-ਜੁਗ ਤੋਂ ਵੀ ਪ੍ਰਾਚੀਨ ਮੰਨਿਆ ਜਾ ਸਕਦਾ ਹੈ। ਭਾਸ਼ਾ-ਜੁਗ ਤੋਂ ਪਹਿਲਾਂ ਕਹਾਣੀ ਇਸ਼ਾਰਿਆਂ ਰਾਹੀਂ ਤੁਰਦੀ ਹੋਵੇਗੀ ਜਾਂ ਨਾਚ ਰਾਹੀਂ ਪ੍ਰਗਟ ਹੁੰਦੀ ਹੋਵੇਗੀ, ਅਜਿਹਾ ਅਨੁਮਾਨ ਸਹਿਜ ਵਿਚ ਹੀ ਕੀਤਾ ਜਾ ਸਕਦਾ ਹੈ। ਚਿਤਰ-ਕਲਾ, ਨਿਰਤ-ਕਲਾ, ਨਾਟ-ਕਲਾ ਅਤੇ ਕਾਵਿ-ਕਲਾ ਦਾ ਪ੍ਰਥਮ ਆਧਾਰ ਕਹਾਣੀ ਹੀ ਹੈ। ਵਿਦਵਾਨਾਂ ਦਾ ਮਤ ਹੈ ਕਿ ਹਰ ਕਾਵਿ-ਕਿਰਤ ਦਾ ਆਰੰਭ ਕਿਸੇ ਜ਼ਾਤੀ ਅਨੁਭਵ ਤੋਂ ਹੀ ਹੁੰਦਾ ਹੈ, ਬਾਅਦ ਵਿਚ ਕਵੀ ਜ਼ਾਤੀ ਨੂੰ ਜਮਾਤੀ, ਸਰਬਕਾਲੀ ਜਾਂ ਸਰਬਸਥਾਨੀ ਬਣਾ ਦੇਂਦਾ ਹੈ। ਇਹ ਜ਼ਾਤੀ ਅਨੁਭਵ ਕਹਾਣੀ ਹੀ ਹੈ। ਅਸਲ ਵਿਚ, ਹਰ ਅਨੁਭਵ-ਖੰਡ ਇਕ ਕਹਾਣੀ ਹੈ। ਇਕ ਤਰ੍ਹਾਂ ਨਾਲ ਹਰ ਸਾਹਿਤਕ ਕਿਰਤ ਦਾ ਪ੍ਰੇਰਨਾ-ਬਿੰਦੂ ਇਕ ਅਨੁਭਵ, ਜਾਂ ਕਹਾਣੀ ਹੈ, ਇਹ ਰਚਨਾ ਤੋਂ ਵੀ ਪਹਿਲਾਂ ਦਾ ਤੱਤ ਹੈ। ਰਚਨਾ ਵੇਲੇ ਹਰ ਸਾਹਿਤਕਾਰ ਕਿਸੇ ਕਹਾਣੀ ਨੂੰ ਜਾਂ ਪ੍ਰਗਟਾਅ ਰਿਹਾ ਹੁੰਦਾ ਹੈ ਜਾਂ ਲੁਕਾ ਰਿਹਾ ਹੁੰਦਾ ਹੈ — ਇਸ ਪ੍ਰਗਟਾਵੇ ਜਾਂ ਲੁਕਾਵੇ ਤੋਂ ਬਚ ਨਿਕਲਣ ਦਾ ਕੋਈ ਰਸਤਾ ਨਹੀਂ, ਕਹਾਣੀ ਹਰ ਸਾਹਿਤਕ ਰੂਪ ਦੀ ਰਚਨਾ-ਪ੍ਰਾਚੀਨਤਮ ਕਾਵਿ ਵਿਚ ਘਟਨਾ ਜਾਂ ਕਹਾਣੀ ਦੇ ਸੂਖਮ ਪਰ ਸਪਸ਼ਟ ਸੰਕੇਤ ਮਿਲਦੇ ਹਨ। ਰਿਗਵੇਦ ਵਿਚ ਯਮ-ਯਮੀ, ਉਰਵਸ਼ੀ-ਪਰੂਰਵਾ ਦੀਆਂ ਕਹਾਣੀਆਂ ਦੁਆਲੇ ਉੱਸਰੇ ਸੂਕਤ ਇਸ ਗੱਲ ਦਾ ਪ੍ਰਮਾਣ ਹਨ। ਬਨ-ਦੇਵੀ, ਇੰਦਰ-ਦੇਵਤਾ, ਨਦੀ-ਬੰਦਨਾ, ਜੂਆ, ਡੱਡੂ, ਆਦਿ ਨਾਲ ਸੰਬੰਧਿਤ ਸੂਕਤਾਂ ਵਿਚੋਂ ਵੀ ਕੋਈ ਨਾ ਕੋਈ ਕਹਾਣੀ ਝਾਤੀਆਂ ਮਾਰਦੀ ਨਜ਼ਰ ਆਉਂਦੀ ਹੈ। ਉਪਨਿਸ਼ਦਾਂ ਵਿਚ ਕਥਾ ਆਪਦੇ ਭਰੇ ਪੂਰੇ ਰੂਪ ਵਿਚ ਮੌਜੂਦ ਹੈ। ਸ਼ੁੱਧ ਅਧਿਆਤਮਕ ਸਿਖਿਆ ਨਾਲ ਸੰਬੰਧਿਤ ਹੁੰਦੇ ਹੋਏ ਵੀ ਉਪਨਿਸ਼ਦ ਕਥਾ-ਕਹਾਣੀ ਦੇ ਮੁਹਤਾਜ ਹਨ। ਪੁਰਾਣ-ਕਾਲ ਨੂੰ ਤਾਂ ਸੰਸਕ੍ਰਿਤ ਕਥਾ-ਸਾਹਿਤ ਦਾ ਜੋਬਨ-

ਕਾਲ ਮੰਨਿਆ ਜਾ ਸਕਦਾ ਹੈ। ਰਾਮਾਇਣ ਅਤੇ ਮਹਾਂਭਾਰਤ ਵਿਚ ਅਨੇਕਾ-ਨੇਕ ਕਹਾਣੀਆਂ ਖਿਲਰੀਆਂ ਪਈਆਂ ਹਨ। ਇਹਨਾਂ ਦੋਹਾਂ ਮਹਾਂ-ਕਾਵਿਆਂ ਦੀ ਅਪੂਰਬ ਲੋਕ-ਪ੍ਰਿਯਤਾ ਦਾ ਆਧਾਰ ਇਹਨਾਂ ਦੀ ਕਥਾ-ਸੰਪਦਾ ਹੀ ਹੈ। ਕਹਾਣੀ ਨੇ ਕਵਿਤਾ, ਨਾਟਕ, ਨਾਵਲ ਆਦਿ ਕਈ ਸਾਹਿਤ ਰੂਪਾਂ ਨੂੰ ਲੋਕ-ਪ੍ਰਿਯਤਾ ਪ੍ਰਾਪਤ ਕਰਨ ਵਿਚ ਸਹਾਇਤਾ ਦਿਤੀ ਹੈ, ਇਹ ਗੱਲ ਕਿਸੇ ਉਚੇਚੇ ਉਦਾਹਰਣ ਦੀ ਮੁਹਤਾਜ ਨਹੀਂ। ਮੁੱਢਲੇ ਸਮਿਆਂ ਵਿਚ ਕਹਾਣੀ ਇਕ ਆਦਿ-ਜੁਗਾਦੀ ਸਚ ਵਾਂਗ ਸਮੁੱਚੇ ਸਾਹਿਤ-ਸੰਸਾਰ ਵਿਚ ਸਮਾਈ ਹੋਈ ਸੀ, ਉਸ ਦਾ ਆਪਣਾ ਨਿੱਖੜਵਾਂ ਸਾਹਿਤ ਰੂਪ ਬਹੁਤ ਬਾਅਦ ਵਿਚ ਸਥਾਪਤ ਹੋਇਆ। ਜਾਤਕ-ਕਥਾ, ਬ੍ਰਿਹਦ-ਕਥਾ, ਕਥਾ-ਸਰਿਤ-ਸਾਗਰ, ਪੰਚ-ਤੰਤਰ ਆਦਿ ਤੋਂ ਬਹੁਤ ਪਹਿਲਾਂ ਕਹਾਣੀ ਆਪਣੀ ਹੋਂਦ ਜਤਾ ਚੁੱਕੀ ਸੀ। ਯੂਨਾਨੀ-ਕਾਵਿ ਦੇ ਮੋਢੀ ਹੋਮਰ ਦੀ ਕੀਰਤੀ ਦਾ ਆਧਾਰ ਕਹਾਣੀ ਹੀ ਹੈ। ਅੰਗਰੇਜ਼ੀ ਜ਼ਬਾਨ ਦੇ ਆਦਿ-ਕਵੀ ਚੱਾਸਰ ਦੀ ਪ੍ਰਸਿੱਧੀ ਦਾ ਆਧਾਰ ਵੀ **ਕੈਂਟਰਬਰੀ ਟੇਲਜ਼** ਹੀ ਹਨ। ਅਜ ਚੱਾਸਰ ਦੀ ਕਵਿਤਾ ਨੂੰ ਉਸ ਦੇ ਮੂਲ ਰੂਪ ਵਿਚ ਪੜ੍ਹਨ ਵਾਲੇ ਵਿਦਵਾਨਾਂ ਅਤੇ ਵਿਦਿਆਰਥੀਆਂ ਦੀ ਗਿਣਤੀ ਸੀਮਿਤ ਹੈ, ਪਰ ਉਸ ਦੀਆਂ ਕਹਾਣੀਆਂ ਦੇ ਸਾਰ-ਅੰਸ਼ ਤਾਂ ਕਿਸੇ ਨਾ ਕਿਸੇ ਰੂਪ ਵਿਚ ਅਜ ਵੀ ਵਖੋ ਵਖਰੀ ਉਮਰ ਦੇ ਪਾਠਕ ਬਹੁਤ ਚਾਅ ਨਾਲ ਪੜ੍ਹਦੇ ਹਨ।

ਪੰਜਾਬੀ ਸਾਹਿਤ ਦਾ ਮੁੱਢ ਵਾਰਾਂ ਨਾਲ ਬੱਝਾ; ਉਹਨਾਂ ਦੀ ਉਸਾਰੀ ਵੀ ਕਹਾਣੀ ਉਪਰ ਹੀ ਹੈ। ਬਹੁਤ ਸਾਰਾ ਵਾਰ-ਸਾਹਿਤ ਲੁਪਤ ਹੈ, ਪਰ ਵਾਰਾਂ ਦੇ ਜੋ ਸੰਕੇਤ ਪ੍ਰਾਪਤ ਹਨ, ਉਹਨਾਂ ਤੋਂ ਇਹੋ ਪਤਾ ਲਗਦਾ ਹੈ ਕਿ ਵਾਰਾਂ ਕਥਾ ਦਾ ਹੀ ਇਕ ਰੂਪ ਹਨ। ਕੁਝ ਸਮਾਂ ਪੰਜਾਬੀ ਕਵਿਤਾ ਨੂੰ ਕਹਾਣੀ ਤੋਂ ਬਿਨਾਂ ਹੀ ਕਟਣਾ ਪਿਆ, ਪਰ ਉਸ ਸਮੇਂ ਵੀ ਕਾਵਿ-ਪ੍ਰਵਾਹ ਦੇ ਨਾਲ ਕਥਾ-ਪ੍ਰਵਾਹ ਚਲਦਾ ਰਿਹਾ। ਗੁਰਮਤਿ ਸਾਹਿਤ ਦੇ ਐਨ ਸਮਵਿੱਥ ਸਾਖੀ-ਸਾਹਿੱਤ ਇਕ ਅਨਿੱਖੜ ਹਮਸਫ਼ਰ ਵਾਂਗ ਚਲਦਾ ਰਿਹਾ ਹੈ। ਪੰਜਾਬ ਦੀ ਨਿਰਗੁਣ-ਪਰੰਪਰਾ ਦੀ ਲੰਮੀ ਉਮਰ ਦਾ ਇਕ ਉੱਘਾ ਕਾਰਣ ਇਹ ਸਾਹਿਤ ਹੀ ਹੈ। ਪੰਜਾਬੀ ਕਿੱਸਾ-ਸਾਹਿਤ ਦਾ ਨਿਰਪੱਖ ਲੇਖਾ-ਜੋਖਾ ਵੀ ਇਸੇ ਸਚ ਵਲ ਸੰਕੇਤ ਕਰਦਾ ਪ੍ਰਤੀਤ ਹੁੰਦਾ ਹੈ ਕਿ ਉਸ ਦੀ ਜੀਵਟ ਦਾ ਆਧਾਰ ਉਸ ਦੇ ਕਵਿਤਵ-ਗੁਣ ਤੋਂ ਕਿਤੇ ਵਧੇਰੇ ਉਸ ਦੀ ਕਥਾ-ਪ੍ਰਤਿਭਾ ਹੈ। ਸੰਖੇਪ ਵਿਚ, ਪੰਜਾਬੀ ਸਾਹਿਤ ਵਿਚ ਕਹਾਣੀ ਕਦੇ ਕਾਵਿ ਦੇ ਅੰਗ-ਰੂਪ ਵਿਚ ਅਤੇ ਕਦੇ ਆਪਣੇ ਖ਼ੁਦ-ਮੁਖ਼ਤਾਰ, ਸੁਤੰਤਰ ਰੂਪ ਵਿਚ ਆਪਣੀ ਹੋਂਦ ਜਤਾਉਂਦੀ ਰਹੀ ਹੈ।

ਛੋਟੀ ਕਹਾਣੀ ਆਧੁਨਿਕ ਜੁਗ ਦੀ ਪੈਦਾਵਾਰ ਹੈ। ਛੋਟੀ ਨੂੰ 'ਸ਼ਾਰਟ' ਦਾ ਅਨੁਵਾਦ ਮਾਤਰ ਸਮਝ ਲੈਣਾ ਉਚਿਤ ਨਹੀਂ ਹੋਵੇਗਾ। ਕੁਲ ਮਿਲਾ ਕੇ, ਛੋਟੀ ਕਹਾਣੀ ਦੇ ਚਰਿਤਰ ਨੂੰ ਜਿਤਨਾ ਉਚਿਤ ਪ੍ਰਗਟਾਵਾ 'ਛੋਟੀ' ਸ਼ਬਦ ਰਾਹੀਂ ਮਿਲਦਾ ਹੈ, ਉਤਨਾ 'ਸ਼ਾਰਟ' ਜਾਂ ਲੱਘੂ ਆਦਿ ਸ਼ਬਦਾਂ ਰਾਹੀਂ ਮੁਮਕਿਨ ਨਹੀਂ। 'ਸ਼ਾਰਟ' ਤਾਂ ਕੇਵਲ ਉਸ ਦੇ ਰੂਪ ਦੀ ਹੀ ਗਵਾਹੀ ਭਰ ਸਕਦਾ ਹੈ, ਪਰ ਉਸ ਦੇ ਖ਼ਮੀਰ ਜਾਂ ਚਰਿਤਰ ਦੀ ਪ੍ਰਮਾਣਿਕਤਾ ਦਾ ਪਤਾ 'ਛੋਟੀ' ਰਾਹੀਂ ਹੀ ਮਿਲੇਗਾ। ਕੁਝ ਸਾਖੀਆਂ ਆਪਣੇ ਰੂਪ-ਆਕਾਰ ਵਿਚ ਅਜੋਕੀ ਕਹਾਣੀ ਤੋਂ ਵਖਰੀਆਂ ਨਹੀਂ, ਪਰ ਨਾ ਉਹ 'ਛੋਟੇ' ਮਨੁੱਖ ਦਾ ਉਲੇਖ ਹਨ, ਤੇ ਨਾ ਉਹਨਾਂ ਦੇ ਲਕਸ਼ ਅਤੇ ਆਦਰਸ਼ ਹੀ 'ਛੋਟੇ' ਹਨ। ਉਹਨਾਂ ਦੀ ਭਾਵ-ਪੱਧਰ ਅਤੇ ਵਿਚਾਰ-ਭੂਮੀ

ਵਿਚ ਸਹਿਜ-ਸਰਲ-ਸਾਧਾਰਣ ਜਾਂ ਛੋਟੀ ਮਨੁੱਖਤਾ ਵਿਖਾਈ ਨਹੀਂ ਦੇਂਦੀ। ਸਾਹਿਤ ਨੂੰ ਵੀ ਮਨੁੱਖੀ ਸਾਧਾਰਣਤਾ ਦੀ ਮਹੱਤਾ ਪਛਾਣਨ ਵਿਚ ਖ਼ਾਸਾ ਵਕਤ ਲੱਗਾ ਹੈ। ਆਧੁਨਿਕ ਮਨੋਵਿਗਿਆਨ ਨੇ ਮਨੁੱਖ ਨੂੰ ਨਵੀਂ ਅੱਖ ਬਖ਼ਸ਼ੀ ਹੈ, ਜਿਸ ਰਾਹੀਂ ਪਤਾ ਲੱਗਾ ਹੈ ਕਿ ਮਨੁੱਖਤਾ ਦੀ ਹੋਂਦ-ਵਿਧੀ ਉਸ ਦੇ ਛੋਟੇਪਨ ਰਾਹੀਂ ਹੀ ਕਾਰਜ ਕਰਦੀ ਹੈ। ਸਾਡੇ ਹਥਲੇ ਸੰਗ੍ਰਹਿ ਵਿਚ ਕਰਤਾਰ ਸਿੰਘ ਦੁੱਗਲ ਦੀ ਕਹਾਣੀ 'ਕਰਾਮਾਤ' ਵਿਚ ਇਹ ਸੱਚ ਅਛੋਪਲੇ ਹੀ ਪੇਸ਼ ਹੋਇਆ ਹੈ। ਪੰਜਾ ਸਾਹਿਬ ਦੀ ਸਾਖੀ ਨੂੰ ਛੋਟੀ ਕਹਾਣੀ ਬਣਨ ਲਈ 'ਛੋਟੀ' ਮਨੁੱਖਤਾ ਜਾਂ ਸੰਜਮ ਸਵੀਕਾਰਨਾ ਪਿਆ ਹੈ, ਕਰਾਮਾਤ ਨੂੰ ਸੰਭਵ ਬਣਨ ਲਈ ਮਨੁੱਖ ਦੀ ਸਾਧਾਰਣਤਾ ਨਾਲ ਸੰਬੰਧਿਤ ਹੋਣਾ ਪਿਆ ਹੈ। ਚਰਿਤਰ ਦੀ ਸਾਧਾਰਣਤਾ ਸਦਕਾ ਹੀ ਕਹਾਣੀ ਸਮੇਂ ਅਤੇ ਸਥਾਨ ਨੂੰ ਵੀ ਸਾਧਾਰਣ ਪੱਧਰ ਉਪਰ ਰਖਦੀ ਹੈ। ਸਾਧਾਰਣ ਕਾਲ ਵਰਤਮਾਨ ਕਾਲ ਹੈ। ਛੋਟੀ ਕਹਾਣੀ ਨੇ ਆਪਣੇ ਪੈਰ ਬੜੇ ਸਿਰੜ ਨਾਲ ਵਰਤਮਾਨ ਵਿਚ ਹੀ ਟਿਕਾਏ ਰੱਖੇ ਹਨ। ਨਾ ਸਾਖੀਆਂ ਵਾਂਗ ਉਹ ਭੂਤਕਾਲ ਵਿਚ ਵਿਚਰਦੀ ਹੈ, ਨਾ ਪਰੀ-ਕਥਾ ਵਾਂਗ ਸਦਾ-ਕਲਾ ਵਿਚ। ਉਸ ਦਾ ਸਮਾਂ ਵਰਤਮਾਨ ਹੈ ਅਤੇ ਇਸ ਸਿਲਸਿਲੇ ਵਿਚ ਉਹਨੂੰ ਕਿਸੇ ਪ੍ਰਕਾਰ ਦਾ ਸਮਝੌਤਾ ਪਸੰਦ ਨਹੀਂ। ਉਸ ਦਾ ਸਥਾਨ ਵੀ ਵਰਤਮਾਨ ਮਨੁੱਖ ਦੇ ਨੇੜੇ-ਤੇੜੇ ਦਾ ਸੰਸਾਰ ਹੈ। ਛੋਟੀ ਕਹਾਣੀ ਦੀ ਸੰਗਤ ਵਿਚ ਬਹੁਤ ਦੇਰ ਤਕ ਰਹਿਣ ਸਦਕਾ ਹੀ ਤਾਲਸਤਾਏ ਨੂੰ ਜ਼ਿੰਦਗੀ ਦੇ ਤਿੰਨ ਵੱਡੇ ਸਦਗੁਣਾਂ ਦਾ ਪਤਾ ਲੱਗਾ। ਇਸ ਗਿਆਨ ਨੂੰ ਉਸ ਨੇ ਆਪਣੀ ਇਕ ਕਹਾਣੀ ਵਿਚ ਪ੍ਰਗਟਾਇਆ ਹੈ। ਇਕ ਰਾਜਾ ਤਿੰਨ ਪ੍ਰਸ਼ਨਾਂ ਦੇ ਉੱਤਰ ਲੱਭਣ ਲਈ ਰਿਸ਼ੀ ਪਾਸ ਪਹੁੰਚਦਾ ਹੈ। ਪ੍ਰਸ਼ਨ ਹਨ : ਸਭ ਤੋਂ ਉੱਤਮ ਸਮਾਂ ਕਿਹੜਾ ਹੈ ? ਸਭ ਤੋਂ ਉੱਤਮ ਸਥਾਨ ਕਿਹੜਾ ਹੈ ? ਅਤੇ ਸਭ ਤੋਂ ਉੱਤਮ ਬੰਦਾ ਕੌਣ ਹੈ ? ਕਹਾਣੀ ਦੇ ਅੰਤ ਵਿਚ ਉੱਤਰ ਉਭਰਦੇ ਹਨ : ਸਭ ਤੋਂ ਉੱਤਮ ਵੇਲਾ ਹੁਣ ਦਾ ਵੇਲਾ ਹੈ, ਸਭ ਤੋਂ ਉੱਤਮ ਸਥਾਨ ਉਹ, ਜਿਥੇ ਤੁਸੀਂ ਮੌਜੂਦ ਹੋ ਤੇ ਸਭ ਤੋਂ ਉੱਤਮ ਬੰਦਾ ਉਹ, ਜਿਸ ਨਾਲ ਤੁਸੀਂ ਹੁਣ ਗੱਲਬਾਤ ਕਰ ਰਹੇ ਹੋ। ਛੋਟੀ ਕਹਾਣੀ ਇਹਨਾਂ ਤਿੰਨ ਧਰੂ-ਸਚਾਈਆਂ ਉਪਰ ਹੀ ਆਪਣੀ ਹੋਂਦ ਉਸਾਰਦੀ ਹੈ।

ਛੋਟੀ ਕਹਾਣੀ ਆਧੁਨਿਕ ਜੁਗ ਦੀ ਪੈਦਾਵਾਰ ਹੈ — ਇਸ ਕਥਨ ਦੀ ਅਤੀ ਸਰਲ ਵਿਆਖਿਆ ਵਜੋਂ ਇਹ ਸਮਝ ਲਿਆ ਜਾਂਦਾ ਹੈ ਕਿ ਇਸ ਦਾ ਜਨਮ ਅੰਗਰੇਜ਼ੀ ਸਾਹਿਤ ਦੇ ਪ੍ਰਭਾਵ ਸਰੂਪ ਹੋਇਆ ਹੈ। ਇਹ ਵਿਆਖਿਆ ਸੱਚ ਹੈ, ਪਰ ਪੂਰਣ ਸੱਚ ਨਹੀਂ। ਕੋਈ ਵੀ ਜਾਤੀ ਜਾਂ ਭਾਸ਼ਾ ਬਾਹਰੀ ਪ੍ਰਭਾਵ ਨੂੰ ਆਪਣੀ ਪ੍ਰਤਿਭਾ ਅਨੁਸਾਰ ਹੀ ਗ੍ਰਹਿਣ ਕਰਦੀ ਹੈ। ਅੰਗਰੇਜ਼ੀ ਸਾਹਿਤ ਜਾਂ ਅੰਗਰੇਜ਼ ਜਾਤੀ ਨਾਲ ਵਾਹ ਪੈਣ ਤੋਂ ਪਹਿਲਾਂ ਭਾਰਤ ਅਤੇ ਉਸ ਦੇ ਅੰਗ ਪੰਜਾਬ ਵਿਚ ਖ਼ਾਸਾ ਅਮੀਰ ਕਥਾ-ਸਾਹਿਤ ਮੌਜੂਦ ਸੀ। ਛੋਟੀ ਕਹਾਣੀ ਤੋਂ ਬਹੁਤ ਪਹਿਲਾਂ ਕਹਾਣੀ ਆਪਣੇ ਪੈਰ ਜਮਾ ਚੁੱਕੀ ਸੀ। ਪੰਜਾਬੀ ਗੱਦ ਦਾ ਸਭ ਤੋਂ ਪਹਿਲਾ ਸਾਹਿਤ-ਰੂਪ ਸਾਖੀ ਜਾਂ ਇਕ ਵਿਸ਼ੇਸ਼ ਪ੍ਰਕਾਰ ਦੀ ਕਹਾਣੀ ਹੀ ਹੈ। ਅੰਗਰੇਜ਼ ਜਾਤੀ ਨਾਲ ਸੰਪਰਕ ਹੋਣ ਨਾਲ ਭਾਰਤ ਵਿਚ ਮਧਵਰਗ ਦਾ ਜਨਮ ਹੋਇਆ ਹੈ। ਇਹ ਵਰਗ ਨਾ ਮਹਾਨ ਹੈ, ਨਾ ਹੀਨ, ਇਹ ਕੇਵਲ 'ਛੋਟਾ' ਹੈ। ਇਸ ਰਾਹੀਂ ਮਨੁੱਖ ਨੂੰ ਛੋਟੇ ਦੀ ਮਹਿਮਾ ਪਛਾਣਨ ਦਾ ਮੌਕਾ ਮਿਲਿਆ ਤੇ ਇਸੇ ਪਛਾਣ ਨੇ ਕਹਾਣੀ ਨੂੰ ਛੋਟੀ ਕਹਾਣੀ ਬਣਨ ਦਾ ਮੌਕਾ ਦਿਤਾ।

ਏਥੇ ਛੋਟੇ ਦੇ ਸੰਬੰਧ ਵਿਚ ਕੁਝ ਸ਼ਬਦ ਅਯੋਗ ਨਹੀਂ ਹੋਣਗੇ। ਅਸੀਂ ਛੋਟੇ ਦੀ ਵਰਤੋਂ ਵੱਡੇ ਦੇ ਵਿਪਰੀਤ ਅਰਥਾਂ ਵਿਚ ਨਹੀਂ ਕਰ ਰਹੇ। ਵੱਡੇ ਦੇ ਮੁਕਾਬਲੇ ਵਿਚ ਛੋਟੇ ਦੀ ਸੰਕਲਪਣਾ ਪ੍ਰਾਚੀਨ ਅਤੇ ਮਧਕਾਲੀਨ ਜੀਵਨ-ਵਿਧੀ ਦਾ ਅੰਗ ਰਹੀ ਹੈ। ਅਤੇ ਉਸ ਸਮੇਂ ਦੀਆਂ ਕਹਾਣੀਆਂ ਵਿਚ ਇਸ ਦਾ ਵਿਰਲਾ ਜਿਹਾ ਜ਼ਿਕਰ ਵੀ ਮਿਲਦਾ ਹੈ। ਵਿਰਾਟ ਬ੍ਰਹਮ ਦੇ ਮੁਕਾਬਲੇ ਵਿਚ ਤੁਛ ਜੀਵ, ਮਹਾਂਬਲੀ ਰਾਜ-ਅਧਿਕਾਰੀ ਦੇ ਮੁਕਾਬਲੇ ਵਿਚ ਕਰਤੱਵ-ਮੁਖ ਪਰਜਾ, ਜਾਂ ਕੀਟਾਂ ਅੰਦਰ ਕੀਟ ਵਾਲੀ ਸਾਪੇਖ ਤੁੱਛਤਾ ਆਧੁਨਿਕ ਛੋਟੀ ਕਹਾਣੀ ਦਾ ਮਜ਼ਮੂਨ ਨਹੀਂ, ਭਾਵੇਂ ਕਵਿਤਾ ਵਿਚ ਇਸ ਪ੍ਰਕਾਰ ਦੀ ਸਾਪੇਖ ਤੁੱਛਤਾ ਵਾਸਤੇ ਅਜੇ ਵੀ ਸਥਾਨ ਹੈ। ਛੋਟੀ ਕਹਾਣੀ ਵਿਚ ਸਵੀਕਾਰਿਆ ਮਨੁੱਖ ਸ਼ੁਧ ਨਿਰਪੇਖ ਰੂਪ ਵਿਚ ਛੋਟਾ, ਹੈ, ਕਿਉਂਕਿ ਉਹ ਮਨੁੱਖ ਨੂੰ ਮਨੁੱਖ-ਬਾਹਰੇ ਸੰਦਰਭ ਵਿਚ ਪੇਸ਼ ਹੀ ਨਹੀਂ ਕਰਦੀ। ਅਵਤਾਰ-ਰਾਜੇ, ਕਰਾਮਾਤੀ ਗੁਰੂ-ਪੀਰ, ਮਾਨਵਤਾ ਤੋਂ ਵਿਰਵੇ ਦੈਂਤ ਜਾਂ ਦੇਵਤੇ ਛੋਟੀ ਕਹਾਣੀ ਦਾ ਵਿਸ਼ਾ ਨਹੀਂ, ਇਹ ਨਾ ਉਸ ਦੀ ਅਗਰ-ਭੂਮੀ ਹਨ, ਨਾ ਪਿੱਠ-ਭੂਮੀ। ਛੋਟੀ ਕਹਾਣੀ ਨੇ ਮਨੁੱਖ ਨੂੰ ਆਪਣੇ ਹੀ ਸੰਦਰਭ ਵਿਚ ਪੇਸ਼ ਕੀਤਾ ਹੈ। ਛੋਟੀ ਕਹਾਣੀ ਦਾ ਮਨੁੱਖ ਆਪਣੀ ਹੀ ਸੰਭਾਵਨਾ ਦੇ ਮੁਕਾਬਲੇ ਵਿਚ ਛੋਟਾ ਹੈ। ਜੇ ਕੋਈ ਮੁਕਾਬਲਾ ਹੈ ਤਾਂ ਉਸੇ ਦੇ ਹੀ ਆਦਰਸ਼ ਅਤੇ ਯਥਾਰਥ ਵਿਚਕਾਰ। ਮਾਨਵੀ ਛੋਟੇ ਪਨ ਦੀ ਕਸਵੱਟੀ ਇਹ ਹੈ ਕਿ ਉਸ ਨਾਲ ਸੰਬੰਧਿਤ ਹਰ ਤੱਥ ਪ੍ਰਮਾਣਿਕ ਹੁੰਦਾ ਹੋਇਆ ਵੀ ਅੰਤਮ ਅਤੇ ਪੂਰਨ ਨਹੀਂ।

ਮਨੁੱਖ ਪਾਤਰਾਂ ਨਾਲ ਰੱਜੀ-ਪੁੱਜੀ ਛੋਟੀ ਕਹਾਣੀ ਵਿਚ ਨਾਇਕ ਦਾ ਅਭਾਵ ਇਸ ਸੱਚ ਵਲ ਸੰਕੇਤ ਕਰਦਾ ਹੈ। 'ਨਾਇਕ' ਹੀ ਨਹੀਂ, ਛੋਟੀ ਕਹਾਣੀ ਖਲ-ਨਾਇਕ ਤੋਂ ਵੀ ਮੁਕਤ ਹੁੰਦੀ ਜਾ ਰਹੀ ਹੈ। ਇਹ ਮਨੁੱਖ ਨੂੰ ਪੁਰਾਣੀ ਟ੍ਰੈਜਿਡੀ ਵਾਂਗ ਨਾ ਮਨੁੱਖਤਾ ਤੋਂ ਉਤਾਂਹ ਚੁਕਦੀ ਹੈ ਨਾ ਕਾਮੇਡੀ ਵਾਂਗ ਹੇਠਾਂ ਡੇਗਦੀ ਹੈ। ਛੋਟੀ ਕਹਣੀ ਦੇ ਅਭਿਆਸੀ ਨੂੰ ਇਹ ਸੱਚ ਸਹਿਜੇ ਹੀ ਪ੍ਰਾਪਤ ਹੁੰਦਾ ਜਾ ਰਿਹਾ ਹੈ ਕਿ ਇਨਸਾਨ ਇਨਸਾਨੀਅਤ ਤੋਂ ਡਿਗ ਨਹੀਂ ਸਕਦਾ ਕਿਉਂਕਿ ਇਨਸਾਨੀਅਤ ਓਹੋ ਕੁਝ ਹੈ ਜੋ ਇਨਸਾਨ ਕਰਦਾ, ਸੋਚਦਾ ਜਾਂ ਮਹਿਸੂਸਦਾ ਹੈ।

ਕਹਾਣੀ ਤੋਂ ਛੋਟੀ ਕਹਾਣੀ ਵਲ ਦੀ ਯਾਤਰਾ ਘਟਨਾ-ਪ੍ਰਵਾਹ ਤੋਂ ਘਟਨਾ-ਬਿੰਦੂ ਤਕ ਦੀ ਯਾਤਰਾ ਹੈ। ਪ੍ਰਾਚੀਨ ਜੀਵਨ-ਵਿਧੀ ਦੀਰਘ-ਸੂਤ੍ਰੀ ਸੀ ਅਤੇ ਇਸ ਵਿਚ ਕ੍ਰਮ, ਸਿਲਸਿਲੇ ਜਾਂ ਪ੍ਰਵਾਹ ਦੀ ਅਨਿਵਾਰ ਲੋੜ ਰਹਿੰਦੀ ਸੀ। ਜਿਵੇਂ ਕੋਈ ਵਿਅਕਤੀ ਆਪਣਾ ਲੰਮਾ ਅੱਗੜ ਪਿੱਛੜ ਦੱਸੇ ਬਿਨਾਂ ਆਪਣੀ ਹੀ ਹੋਂਦ ਦੀ ਪਛਾਣਨਜੋਗ ਗਵਾਹੀ ਨਹੀਂ ਸੀ ਭਰਦਾ, ਇਸੇ ਪ੍ਰਕਾਰ ਸਾਹਿਤ-ਰੂਪਾਂ ਵਿਚ ਲੰਮਾ ਲਮਕਣ ਦੀ ਪ੍ਰਵਿਰਤੀ ਸੀ। ਸ਼ੁਧ ਹੁਣ ਦੀ ਖ਼ੁਦਮੁਖ਼ਤਾਰ ਹਕੀਕਤ ਨੂੰ ਪਛਾਣਨ ਜਾਂ ਜੀਊਣ ਦਾ ਸਲੀਕਾ ਜ਼ਿੰਦਗੀ ਦਾ ਅੰਗ ਨਹੀਂ ਸੀ ਬਣਿਆ। ਸਰਬ-ਸਾਧਾਰਣ ਦੀ ਜੀਵਨ-ਵਿਧੀ ਵਿਚ ਆਧੁਨਿਕਤਾ ਦਾ ਪ੍ਰਵੇਸ਼ ਇਸ ਸਲੀਕੇ ਦੇ ਰੂਪ ਵਿਚ ਹੀ ਹੋਇਆ। ਆਧੁਨਿਕ ਮਨੁੱਖ ਪਾਸ ਮਹੱਤਵ-ਭਰਪੂਰ ਘਟਨਾਵਾਂ ਤਾਂ ਹਨ, ਘਟਨਾ-ਕ੍ਰਮ ਕੋਈ ਨਹੀਂ। ਮਨੁੱਖ ਵਧਦਾ, ਵਿਗਸਦਾ ਹੀ ਨਹੀਂ, ਉਹ ਸਾਲਮ-ਸਬੂਤ ਬਦਲ ਵੀ ਸਕਦਾ ਹੈ। ਹੁਣ ਵਿਅਕਤੀ ਆਪਣੀ ਸੰਬੰਧ-ਮੁਕਤ ਛੋਟੀ [illegible] ਦੀ ਮਹਿਮਾ ਪਛਾਣਨ ਲਗ ਪਿਆ ਹੈ। ਘਟਨਾ-ਕ੍ਰਮ ਦੀ ਥਾਂ ਘਟਨਾ-ਬਿੰਦੂ ਨੇ

ਆਪਣਾ ਮਹੱਤਵ ਸਥਾਪਿਤ ਕਰ ਲਿਆ ਹੈ। ਛੋਟੀ ਕਹਾਣੀ ਨੂੰ 'ਤੋਰ' ਦੀ ਮੁਥਾਜੀ ਨਹੀਂ, ਉਸ ਨੇ 'ਫਟ' ਕੇ ਆਪਣੀ ਹੋਂਦ ਦਾ ਪਰਿਚਯ ਦੇਣਾ ਹੈ।

ਛੋਟੀ ਕਹਾਣੀ ਦਾ ਚਰਿਤਰ ਉਹਨਾਂ ਦੇ ਰਾਜਪੂਤ ਸਿਪਾਹੀਆਂ ਵਰਗਾ ਹੈ ਜੋ ਰੁਜ਼ਗਾਰ ਦੀ ਤਲਾਸ਼ ਵਿਚ ਅਕਬਰ ਦੇ ਦਰਬਾਰ ਵਿਚ ਤੁਰ ਆਏ ਸਨ। ਜਦੋਂ ਉਹਨਾਂ ਪਾਸੋਂ ਬਹਾਦਰੀ ਦਾ ਪ੍ਰਮਾਣ ਪੁੱਛਿਆ ਗਿਆ, ਤਾਂ ਉਹ ਦਰਬਾਰ ਵਿਚ ਆਪਣੀ ਕ੍ਰਿਪਾਣ-ਸਾਧਨਾ ਦੇ ਜੌਹਰ ਵਿਖਾਉਂਦੇ ਹੋਏ ਕਟ ਮਰੇ, ਆਪਣਾ ਅੱਗੜ-ਪਿੱਛੜ ਦੱਸਣ ਦੀ ਲੋੜ ਉਹਨਾਂ ਮਹਿਸੂਸ ਹੀ ਨਾ ਕੀਤੀ। ਪੰਜਾਬੀ ਮਿਸਾਲ ਵਜੋਂ, ਨਾਨਕ ਸਿੰਘ ਦੀ ਛੋਟੀ ਕਹਾਣੀ 'ਤਾਸ਼ ਦੀ ਆਦਤ' ਦਾ ਜ਼ਿਕਰ ਮੁਨਾਸਿਬ ਰਹੇਗਾ। ਨਾਨਕ ਸਿੰਘ ਦਾ ਨਾਵਲ ਆਮ ਤੌਰ ਤੇ ਦੀਰਘ-ਸੂਤ੍ਰੀ ਹੁੰਦਾ ਹੈ ਤੇ ਉਸ ਦੀ ਰੋਚਕਤਾ ਦਾ ਬਹੁਤਾ ਤਕਵਾ ਕਥਾ-ਕ੍ਰਮ ਉਪਰ ਹੀ ਹੁੰਦਾ ਹੈ। ਪਰ ਉਸ ਦੀ ਛੋਟੀ ਕਹਾਣੀ ਕੇਵਲ ਇਕ ਧਮਾਕੇ ਵਾਂਗ ਫਟ ਕੇ ਸਾਨੂੰ ਹੈਰਾਨ ਵੀ ਕਰਦੀ ਹੈ ਤੇ ਆਨੰਦਿਤ ਵੀ। ਕੇਵਲ ਇਕ ਘਟਨਾ ਮਧ-ਵਰਗ ਦੀ ਸਮੁੱਚੀ ਚਰਿਤਰ-ਵਿਧੀ ਦੀ ਵਿਆਖਿਆ ਕਰ ਜਾਂਦੀ ਹੈ। ਮਜ਼ੇ ਦੀ ਗੱਲ ਤਾਂ ਇਹ ਹੈ ਕਿ ਇਸ ਘਟਨਾ ਲਈ ਵੀ ਵਾਪਰਨਾ ਲਾਜ਼ਮੀ ਨਹੀਂ, ਵਾਪਰਨ ਦੀ ਸੰਭਾਵਨਾ ਹੀ ਛੋਟੀ ਕਹਾਣੀ ਦੇ ਪ੍ਰਭਾਵ ਨੂੰ ਉਸਾਰਨ ਲਈ ਕਾਫ਼ੀ ਹੈ। 'ਪੋਮੀ ਦੇ ਨਿਆਣੇ' ਵੀ ਘਟਨਾ ਨਹੀਂ, ਘਟਨਾ ਦੀ ਸੰਭਾਵਨਾ ਉਪਰ ਉਸਰੀ ਹੋਈ ਹੈ। ਘਟਨਾ ਤੋਂ ਪਹਿਲਾਂ ਘਟਨਾ ਦਾ ਭੈ ਆਪਣੀ ਗੱਲ ਕਹਿ ਗਿਆ ਹੈ। 'ਸੂਲੀ ਤੇ ਲਟਕੇ ਪਲ' ਵਿਚ ਵੀ ਘਟਨਾ ਦੀ ਸੰਭਾਵਨਾ ਦਾ ਵਾਤਾਵਰਨ ਹੈ। ਗੱਲ ਸਸਪੈਂਸ ਤੋਂ ਸ਼ੁਰੂ ਹੋ ਕੇ ਸਸਪੈਂਸ ਉਪਰ ਹੀ ਖ਼ਤਮ ਹੋ ਜਾਂਦੀ ਹੈ। ਅੱਗੋਂ ਕੀ ਹੋਇਆ ? ਇਸ ਸਵਾਲ ਦਾ ਜਵਾਬ ਲੱਭਣ ਦੇ ਜਤਨ ਵਿਚ ਲੰਮਾ ਸਿਲਸਿਲਾ ਖਿਲਾਰਿਆ ਨਹੀਂ ਗਿਆ। ਕੁਝ ਕਹਾਣੀਆਂ ਵਿਚ ਹਲਕਾ ਜਿਹਾ ਖਿਲਾਰ ਵੀ ਵਿਖਾਈ ਦੇਂਦਾ ਹੈ, ਪਰ ਉਥੇ ਖਿਲਾਰ ਘਟਨਾ ਦਾ ਨਹੀਂ ਚਰਿਤਰ ਦਾ ਹੈ। ਮਿਸਾਲ ਵਜੋਂ 'ਸਵਰੇ ਹੋਣ ਤਕ' ਕਹਾਣੀ ਵਿਚ ਇਕ ਸਥਿਤੀ ਹੀ ਖਿੱਲਰ ਕੇ ਆਪਣੀ ਗੱਲ ਕਹਿ ਗਈ ਹੈ। ਘਟਨਾਵਾ ਦੀ ਸੰਗਲੀ ਜੋੜਨ ਦੀ ਲੋੜ ਨਹੀਂ ਪਈ। ਭਾਵੇਂ ਕਹਾਣੀ ਘਟਨਾ-ਕ੍ਰਮ ਦੀ ਮੁਥਾਜੀ ਤੋਂ ਮੁਕਤ ਹੈ, ਪਰ ਉਸ ਵਾਸਤੇ ਇਸ ਪ੍ਰਕਾਰ ਦਾ ਕ੍ਰਮ ਵਰਜਿਤ ਨਹੀਂ। ਕਦੀ ਕਦੀ ਕੋਈ ਛੋਟੀ ਕਹਾਣੀ ਕ੍ਰਮ ਦੀ ਵਰਤੋਂ ਕਰਕੇ ਆਪਣੇ ਪੁਰਾਣੇ ਅਸਲੇ ਦੀ ਖ਼ਬਰ ਦੇ ਜਾਂਦੀ ਹੈ। ਸੁਜਾਨ ਸਿੰਘ ਨੂੰ ਘਟਨਾ-ਕ੍ਰਮ ਦਾ ਬਹੁਤ ਸ਼ੌਕ ਰਿਹਾ ਹੈ। ਉਸ ਦੇ ਪਹਿਲੇ ਕਹਾਣੀ-ਸੰਗ੍ਰਹਿ **ਦੁਖ-ਸੁਖ** ਵਿਚ ਕੁਝ ਕਹਾਣੀਆਂ ਨਿਰੋਲ ਕ੍ਰਮ-ਵਿਧੀ ਰਾਹੀਂ ਉਸਰੀਆਂ ਹਨ। 'ਰਾਸ-ਲੀਲਾ' ਦੀ ਰਚਨਾ ਵੀ ਇਸੇ ਵਿਧੀ ਅਨੁਸਾਰ ਹੋਈ ਹੈ। 'ਭਾਬੀ ਮੈਨਾ' ਵਿਚ ਵੀ ਇਹੋ ਵਿਧੀ ਕੰਮ ਕਰਦੀ ਪ੍ਰਤੀਤ ਹੁੰਦੀ ਹੈ। ਕ੍ਰਮ ਤੋਂ ਬਿੰਦੂ ਤਕ ਦੀ ਯਾਤਰਾ ਵਿਚ ਇਹ ਕਹਾਣੀਆਂ ਕ੍ਰਮ ਦੇ ਵਧੇਰੇ ਨੇੜੇ ਹੁੰਦਿਆਂ ਵੀ ਬਿੰਦੂ ਵਲ ਜਾਣ ਦੇ ਉੱਦਮ ਵਿਚ ਹੀ ਹਨ। 'ਦਸੌਂਧਾ ਸਿੰਘ' ਨਾਮਕ ਕਹਾਣੀ ਵਿਚ ਘਟਨਾਵਾਂ ਦਾ ਇਕ ਸਿਲਸਿਲਾ ਹੈ, ਪਰ ਸੰਗਲੀ ਨਹੀਂ। ਅੱਗੋਂ ਕੀ ਹੋਇਆ ? ਦਾ ਉੱਤਰ ਲੱਭਣ ਦਾ ਜਤਨ ਨਹੀਂ। ਇਹ ਇਕ ਪ੍ਰਕਾਰ ਦਾ ਚਰਿਤਰ-ਵਿਸਤਾਰ ਹੈ, ਜੋ ਘਟਨਾ-ਕ੍ਰਮ ਰਾਹੀਂ ਪੇਸ਼ ਹੋਇਆ ਹੈ। ਰੋਚਕਤਾ ਦਾ ਕੇਂਦਰ-ਬਿੰਦੂ ਚਰਿਤਰ-ਗਤੀ ਹੈ, ਘਟਨਾ-ਗਤੀ ਨਹੀਂ।

ਘਟਨਾ-ਗਤੀ ਤੋਂ ਮੁਕਤ ਹੋਣ ਵਿਚ ਹੀ ਛੋਟੀ ਕਹਾਣੀ ਦੀ ਪ੍ਰਕਿਰਤੀ ਦਾ

ਭੇਤ ਲੁਕਿਆ ਹੋਇਆ ਹੈ। ਕੁਝ ਸਿਧਾਂਤਕਾਰਾਂ ਨੇ ਇਕ ਮਤ ਪ੍ਰਚਲਿਤ ਕੀਤਾ ਹੈ ਕਿ ਛੋਟੀ ਕਹਾਣੀ ਅਜਿਹੀ ਕਹਾਣੀ ਹੈ, ਜਿਸ ਨੂੰ ਇਕੋ ਬੈਠਕ ਵਿਚ ਖ਼ਤਮ ਕੀਤਾ ਜਾ ਸਕੇ। ਇਕੋ ਬੈਠਕ ਵਿਚ ਤਾਂ ਦਰਜਨਾਂ ਲਤੀਫ਼ੇ ਵੀ ਖ਼ਤਮ ਕੀਤੇ ਜਾ ਸਕਦੇ ਹਨ। ਫੇਰ, ਇਹ ਨਿਰਣਾ ਕਰਨਾ ਕਠਿਨ ਹੈ ਕਿ ਇਕ ਬੈਠਕ ਦਾ ਵਕਫ਼ਾ ਕਿੰਨਾ ਕੁ ਹੁੰਦਾ ਹੈ। ਤੁਹਾਡੀ ਇਕ ਬੈਠਕ ਦਾ ਵਕਫ਼ਾ ਮੇਰੀ ਇਕ ਬੈਠਕ ਦੇ ਵਕਫ਼ੇ ਤੋਂ ਭਿੰਨ ਹੋ ਸਕਦਾ ਹੈ। ਇਸ ਸਿਧਾਂਤ ਦਾ ਵੱਡਾ ਨੁਕਸ ਇਹ ਹੈ ਕਿ ਇਸ ਦੀ ਕਸਵੱਟੀ ਪਾਠਕ ਦਾ ਸਮਾਂ ਹੈ, ਕਹਾਣੀ ਦੀ ਆਪਣੀ ਅੰਦਰਲੀ ਜ਼ਰੂਰਤ ਨਹੀਂ; ਇਹ ਸਿਧਾਂਤ ਸ਼ੌਕ ਨੂੰ ਸਾਹਿੱਤਕਤਾ ਉਪਰ ਤਰਜੀਹ ਦੇਂਦਾ ਹੈ। ਅਸਲ ਵਿਚ ਕਹਾਣੀ ਦੇ ਛੋਟੇਪਨ ਦਾ ਨਿਰਣਾ ਪਾਠਕ ਦੀ ਜ਼ਰੂਰਤ ਅਨੁਸਾਰ ਨਹੀਂ ਹੁੰਦਾ, ਕਹਾਣੀ ਦੇ ਖ਼ਮੀਰ ਮੁਤਾਬਕ ਹੁੰਦਾ ਹੈ। ਕਹਾਣੀ ਦਾ ਛੋਟਾਪਨ ਇਹ ਹੈ ਕਿ ਉਸ ਨੇ ਸਾਧਾਰਣ ਮਨੁੱਖ ਤੋ ਵੱਡਾ ਹੋਣ ਦਾ ਕਦੇ ਜਤਨ ਨਹੀਂ ਕੀਤਾ ! ਉਸ ਨੂੰ ਪਲਾਟ, ਵਿਗਾਸ ਜਾਂ ਫਲ-ਪ੍ਰਾਪਤੀ ਦੀਆਂ ਜ਼ਰੂਰਤਾਂ ਮੁਤਾਬਕ ਵੱਡਾ ਜਾਂ ਛੋਟਾ ਹੋਣ ਦੀ ਮਜਬੂਰੀ ਤੋਂ ਬਰੀ ਸਮਝਣਾ ਚਾਹੀਦਾ ਹੈ। ਉਸ ਦੀ ਇੱਕੋ ਵਫ਼ਾ ਹੈ ਤੇ ਉਹ ਹੈ ਜੀਉਂਦੇ ਵਿਅਕਤੀ ਪ੍ਰਤੀ। ਵਿਅਕਤੀ ਘਟਨਾਵਾਂ ਸਿਰਜਦਾ ਹੈ, ਪਰ ਘਟਨਾ-ਸੰਗਲੀ ਦੇ ਬੰਧਨ ਤੋਂ ਆਜ਼ਾਦ ਰਹਿ ਸਕਦਾ ਹੈ। ਬਿਲਕੁਲ ਇਹੋ ਸੱਚ ਛੋਟੀ ਕਹਾਣੀ ਉਪਰ ਲਾਗੂ ਹੁੰਦਾ ਹੈ। ਛੋਟੀ ਕਹਾਣੀ ਅਤਿਅੰਤ ਸਰਲ ਉਕਤੀ ਵੀ ਹੋ ਸਕਦੀ ਹੈ ਅਤੇ ਅਤਿਅੰਤ ਪੇਚੀਦਾ ਬਣਤਰ ਵੀ। ਇਸ ਨੂੰ ਛਿੱਲੇ-ਤ੍ਰਾਸ਼ੇ ਸੰਗਠਨ ਰਾਹੀਂ ਵੀ ਪੇਸ਼ ਕੀਤਾ ਜਾ ਸਕਦਾ ਹੈ ਅਤੇ ਖਿਲਰੀ-ਬਿਖਰੀ ਬੇਤਰਤੀਬੀ ਰਾਹੀਂ ਵੀ। ਇਹ ਸ਼ੁਧ ਸ਼ੈਲੀ ਵੀ ਹੋ ਸਕਦੀ ਹੈ ਅਤੇ ਸ਼ੁਧ ਰਚਨਾ ਵੀ। ਕਹਾਣੀਕਾਰ ਕਿਸੇ ਜੀਉਂਦੇ ਵਿਅਕਤੀ ਨੂੰ ਚਿਤਰਨ ਲਈ ਉਸ ਦੀ ਸਥਿਤੀ ਜਾਂ ਗਤੀ ਦੇ ਹਾਣ ਦੀ ਰਚਨਾ-ਜੁਗਤ ਲਭ ਸਕਦਾ ਹੈ। ਜਿਵੇਂ ਵਿਅਕਤੀ ਨੂੰ ਆਪਣੀ ਪ੍ਰਾਣ-ਸ਼ਕਤੀ ਦੇ ਪ੍ਰਗਟਾਵੇ ਲਈ ਕਈ ਰਾਹ ਹਨ, ਇਸੇ ਪ੍ਰਕਾਰ ਕਹਾਣੀਕਾਰ ਨੂੰ ਰਚਨਾ-ਕਰਮ ਲਈ ਕਈ ਵਿਕਲਪ ਮਿਲ ਜਾਂਦੇ ਹਨ। ਕਹਾਣੀਕਾਰ ਨੂੰ ਕੇਵਲ ਇੱਕੋ ਸੰਜਮ ਦੀ ਪਾਲਣਾ ਕਰਨੀ ਪੈਂਦੀ ਹੈ ਕਿ ਉਹ ਵਿਅਕਤੀ ਦੀ ਸਮਰੱਥਾ ਤੋਂ ਵਡੇਰਾ ਜਾਂ ਵਖਰਾ ਹੋਣ ਦਾ ਜਤਨ ਨਾ ਕਰੇ। ਇਸ ਸੰਜਮ ਦਾ ਨਿਭਾਹ ਕਰਨ ਵਾਲੇ ਕਹਾਣੀਕਾਰ ਨੂੰ ਪਾਠਕ ਦੀ ਬੈਠਕ ਦੀ ਚਿੰਤਾ ਨਹੀਂ ਹੋਣੀ ਚਾਹੀਦੀ। ਪਾਠਕ ਨੂੰ ਵਿਅਕਤੀ ਦੇ ਹਾਣ ਦਾ ਸਮਾਂ ਹਮੇਸ਼ਾ ਲਭ ਸਕਦਾ ਹੈ। ਮੋਪਾਸਾ ਅਤੇ ਚੇਖ਼ੋਵ ਨੇ ਛੋਟੀ ਕਹਾਣੀ ਨੂੰ ਉਸ ਕਲਾ-ਕੈਦ ਵਿਚੋਂ ਰਿਹਾਈ ਦਿਵਾਈ, ਜਿਸ ਵਿਚ ਐਡਗਰ ਐਲਨ ਪੋ ਨੇ ਉਸ ਨੂੰ ਬੰਦ ਕਰ ਦਿਤਾ ਸੀ। ਉਹਨਾਂ ਕਹਾਣੀ ਨੂੰ ਕਲਾ ਦੇ ਪਾਬੰਦ ਨਾ ਕਰ ਕੇ ਵਿਅਕਤੀ-ਜੀਵਨ ਦੇ ਅਧੀਨ ਕੀਤਾ। ਉਹਨਾਂ ਦੀਆਂ ਕਹਾਣੀਆਂ ਮਾਤ-ਲੋਕ ਵਿਚ ਵਿਚਰਨ ਵਾਲੇ ਮਨੁੱਖ ਦੇ ਦੁਖ-ਸੁਖ ਦਾ ਜਸ਼ਨ ਮਨਾਉਂਦੀਆਂ ਹਨ ਅਤੇ ਉਹ ਵਿਅਕਤੀ ਦੇ ਦੁਖ-ਸੁਖ ਦੇ ਟੁਕੜਿਆ ਜਿੱਡੀਆਂ ਹੀ ਛੋਟੀਆਂ ਅਤੇ ਦਿਲਚਸਪ ਹਨ। ਪੰਜਾਬੀ ਕਹਾਣੀਕਾਰਾਂ ਨੇ ਕਦੇ ਵੀ ਕਲਾ-ਕਹਾਣੀਆਂ ਲਿਖਣ ਦਾ ਜਤਨ ਨਹੀਂ ਕੀਤਾ, ਉਹਨਾਂ ਦੇ ਸ਼ੌਕ ਦਾ ਮੂੰਹ ਵਿਅਕਤੀ ਕਹਾਣੀਆਂ ਵਲ ਰਿਹਾ ਹੈ।

ਇਹਨਾਂ ਕਹਾਣੀਆਂ ਦੀ ਚੋਣ ਸਮੇਂ ਇਸ ਗੱਲ ਦਾ ਧਿਆਨ ਵੀ ਰਖਿਆ ਗਿਆ ਹੈ ਕਿ ਜਿੱਥੋਂ ਤਕ ਹੋ ਸਕੇ ਇਹ ਪੰਜਾਬੀ ਜੀਵਨ ਦੀ ਵਿਸ਼ੇਸ਼ਤਾ ਜਾਂ ਵੱਖਰ ਦਾ ਕੁਝ

ਅੰਦਾਜ਼ਾ ਪੰਜਾਬ-ਬਾਹਰੇ ਲੋਕਾਂ ਨੂੰ ਦੇ ਸੱਕਣ। ਇਸ ਦ੍ਰਿਸ਼ਟੀ ਤੋਂ ਵਾਚਦਿਆਂ ਵੀ ਕੁਝ ਰੋਚਕ ਅਤੇ ਸਿਖਿਆਦਾਇਕ ਤੱਥ ਹੱਥ ਲੱਗੇ ਹਨ। ਪਹਿਲਾਂ ਤਾਂ ਇਹ ਕਿ ਸਾਡੀ ਛੋਟੀ ਕਹਾਣੀ ਵਿਅਕਤੀ ਨਾਲ ਸੰਬੰਧਿਤ ਹੁੰਦੀ ਹੋਈ ਵੀ ਵਿਅਕਤੀ-ਵਿਚਿਤ੍ਰਤਾ ਉਪਰ ਜ਼ੋਰ ਨਹੀਂ ਦੇਂਦੀ। ਪੰਜਾਬੀ ਕਹਾਣੀ ਨੇ ਸਾਂਝੀ ਮਨੁੱਖਤਾ ਦਾ ਹੀ ਪੱਖ ਪੂਰਿਆ ਹੈ, ਵਿਅਕਤੀ-ਵੱਖਰ ਵਲ ਵਿਸ਼ੇਸ਼ ਧਿਆਨ ਨਹੀਂ ਦਿੱਤਾ। ਕੁਲ ਮਿਲਾ ਕੇ, ਪੰਜਾਬੀ ਕਹਾਣੀ ਸਰਬ ਪਰਵਾਨਿਤ ਮਨੁੱਖੀ 'ਨਾਰਮ' ਦੇ ਹੀ ਲਾਗ-ਪਾਸ ਰਹੀ ਹੈ। ਉਸ ਵਿਚ ਸੰਸਕਾਰੀ ਜੜਤਾ ਨਹੀਂ, ਉਸ ਵਿਚ ਖ਼ਾਹਮਖ਼ਾਹ ਲੋਕ-ਬਾਹਰਾ ਬਣਨ ਦੀ ਪ੍ਰਵਿਰਤੀ ਵੀ ਨਹੀਂ। ਕਹਾਣੀ ਸਾਧਾਰਣ ਮਨੁੱਖ ਪ੍ਰਤੀ ਇਤਨੀ ਵਫ਼ਾਦਾਰ ਹੈ ਕਿ ਉਸ ਨੇ ਕਿਸੇ ਪ੍ਰਕਾਰ ਦੇ ਅਤੀ-ਮੰਡਲ ਵਿਚ ਪ੍ਰਵੇਸ਼ ਕਰਨਾ ਉਚਿਤ ਨਹੀਂ ਸਮਝਿਆ। ਹਉਕਾ, ਮਰਨ-ਰੁੱਤ, ਰਾਸ-ਲੀਲਾ ਆਦਿ ਕਹਾਣੀਆਂ ਸੰਸਕਾਰਾਂ ਦੇ ਗਾਡੀਰਾਹ ਤੋਂ ਰਤਾ ਕੁ ਪਰ੍ਹਾਂ ਸਰਕਦੀਆਂ ਹਨ, ਪਰ ਕੁਲ ਮਿਲਾ ਕੇ 'ਨਾਰਮਲ' ਮਨੁੱਖਤਾ ਪ੍ਰਤੀ ਆਪਣੀ ਦੋਸਤੀ ਦੀ ਹੀ ਹਾਮੀ ਭਰਦੀਆਂ ਹਨ। ਪ੍ਰਾਦੇਸ਼ਿਕ ਵੱਖਰਾਂ ਦਾ ਵਿਖਾਵਾ ਸਾਪੇਖ ਪ੍ਰਸੰਗਾਂ ਵਿਚ ਹੀ ਹੁੰਦਾ ਹੈ। ਰਾਜਨੀਤਿਕ ਜ਼ਰੂਰਤਾਂ ਦੇ ਮਤੀਹ ਹੋ ਕੇ ਪੰਜਾਬ ਦਾ ਇਕ ਵਰਗ ਦੂਸਰੇ ਵਰਗ ਦੇ ਮੁਕਾਬਲੇ ਵਿਚ ਆਪਣੀ ਵੱਖਰ ਜਾਂ ਵਿਚਿਤ੍ਰਤਾ ਦਾ ਜਿਸ ਪ੍ਰਕਾਰ ਦਾ ਵਿਖਾਵਾ ਕਰਦਾ ਹੈ, ਉਸ ਦਾ ਲੇਸ਼ ਮਾਤਰ ਸੰਕੇਤ ਵੀ ਪੰਜਾਬੀ ਕਹਾਣੀਆਂ ਵਿਚ ਨਹੀਂ ਮਿਲਦਾ। ਵਕਤੀ ਵੱਖਰਾਂ ਨੂੰ ਪੰਜਾਬੀ ਸਾਹਿਤ ਨੇ ਸਵੀਕਾਰ ਨਹੀਂ ਕੀਤਾ। ਪ੍ਰਦੇਸ਼-ਭਾਵਨਾ ਜਾਂ ਟੋਲਾ-ਭਾਵਨਾ ਨੂੰ ਆਪਣੇ ਸੁਰ ਉਚਾਰਣ ਦਾ ਮੌਕਾ ਪੰਜਾਬੀ ਕਹਾਣੀ ਨੇ ਨਹੀਂ ਦਿੱਤਾ।

ਪੰਜਾਬ ਦੇ ਭੋਇ-ਮੰਡਲ ਜਾਂ ਮੌਸਮ ਨੇ ਪੰਜਾਬੀ ਕਹਾਣੀ ਵਿਚ ਪਛਾਨਣਯੋਗ ਹਿੱਸਾ ਨਹੀਂ ਪਾਇਆ। ਹਥੇਲੀ ਵਾਂਗ ਸਪਾਟ, ਸਮਤਲ ਵਿਛੀ ਪੰਜਾਬ ਦੀ ਧਰਤੀ ਲਗਭਗ ਬੇਨਕਸ਼ ਹੈ, ਉਹ ਹਰ ਥਾਂ ਇਕੋ ਜਿਹੀ ਹੈ। ਨਾ ਇਥੇ ਉੱਚੇ ਪਰਬਤ ਨਾ ਡੂੰਘੀਆਂ ਖੱਡਾਂ, ਨਾ ਸਮੁੰਦਰ, ਨਾ ਝੀਲਾਂ, ਨਾ ਬਰੇਤੇ। ਨਾ ਰੱਖਾਂ, ਨਾ ਬੇਲੇ, ਨਾ ਜੰਗਲ। ਪੰਜਾਬ ਦੇ ਅਤਿਅੰਤ ਸਭਿਅ ਭੋਇ-ਮੰਡਲ ਤੇ ਅਸੀਲ ਮੌਸਮ ਨੇ ਪੰਜਾਬੀ ਸਾਹਿਤ ਅਤੇ ਸੰਸਕ੍ਰਿਤੀ ਨੂੰ ਸਹਿਜ ਸੰਤੁਲਨ ਦੇ ਨੇੜੇ ਰਖਿਆ ਹੈ। ਉਸ ਦਾ ਕਹਾਣੀ-ਸਾਹਿੱਤ ਵੀ ਅਤੀਵਾਦ ਨੂੰ ਛੱਡ ਕੇ ਮੱਧ-ਮਾਰਗ ਦੇ ਨੇੜੇ-ਤੇੜੇ ਰਿਹਾ ਹੈ। ਧਰਤੀ ਅਤੇ ਮੌਸਮ ਵਿਚ ਵਖਰੀ ਕਿਸਮ ਦੇ ਉਤਾਰ-ਚੜ੍ਹਾਉ ਹੋਣ ਤਾਂ ਉਹ ਗਲਪ-ਸੰਸਾਰ ਵਿਚ ਆਪਣੀ ਮਹੱਤਾ ਦੇ ਸੂਚਕ ਪਾਤਰ ਬਣ ਜਾਂਦੇ ਹਨ ਅਤੇ ਕਹਾਣੀ ਦੀ ਤੋਰ ਅਤੇ ਦਿਸ਼ਾ ਨੂੰ ਪ੍ਰਭਾਵਿਤ ਕਰਦੇ ਹਨ। ਪੰਜਾਬ ਦੇ ਮਨੁੱਖ ਦੀ ਨਾ ਧਰਤੀ ਨਾਲ ਕੋਈ ਤਕਰਾਰ ਹੈ ਨਾ ਮੌਸਮ ਨਾਲ ਗੁਫ਼ਤਗੂ। ਸਾਡੀ ਧਰਤੀ ਅਤੇ ਸਾਡੇ ਮੌਸਮ ਕੁਲ ਮਿਲ ਕੇ ਗ਼ੈਰ-ਡਰਾਮਾਈ ਹਨ। ਧਰਤੀ ਜਾਂ ਮੌਸਮ ਨਾ ਪੰਜਾਬੀ ਕਹਾਣੀ ਨੂੰ ਵਲਦਾਰ ਬਣਾਉਂਦੇ ਹਨ ਨਾ ਗਹਿਰਾ। ਪੰਜਾਬੀ ਕਹਾਣੀ ਦਾ ਸਾਰਾ ਦਵੰਦ, ਸੰਘਰਸ਼ ਜਾਂ ਤਕਰਾਰ ਮਨੁੱਖਾਂ ਵਿਚਕਾਰ ਹੈ। ਇਸ ਸੰਗ੍ਰਹਿ ਵਿਚ ਕੇਵਲ ਇਕ ਕਹਾਣੀ 'ਦਸੌਂਧਾ ਸਿੰਘ' ਹੀ ਅਜਿਹੀ ਹੈ ਜਿਥੇ ਧਰਤੀ ਅਤੇ ਮੌਸਮ ਦੋਹਾਂ ਨੇ ਸਕ੍ਰਿਅ ਪਾਤਰ ਵਾਂਗ ਆਪਣਾ ਸੀਰ ਪਾਇਆ ਹੈ। ਪਰ ਉਥੇ ਵੀ ਇਹ ਦੋਵੇਂ ਸੰਦਰਭ ਪੰਜਾਬ-ਬਾਹਰੇ ਹਨ। ਪੰਜਾਬੀ ਕਹਾਣੀ ਦਾ ਸੰਦਰਭ ਅਤੇ ਪ੍ਰਸੰਗ ਕੱਲਮੁਕੱਲਾ ਮਨੁੱਖ ਹੈ। ਉਸ ਦੇ ਮੋੜ, ਉਤਾਰ-ਚੜ੍ਹਾਉ ਅਤੇ ਗਹਿਰਾਈਆਂ ਸ਼ੁਧ ਮਨੁੱਖੀ ਸੰਦਰਭ ਵਿਚੋਂ ਉਤਪੰਨ ਹੋਏ ਹਨ। ਸ਼ੁਧ ਮਨੁੱਖੀ

ਵਰਤਮਾਨ ਨਾਲ ਸੰਬੰਧਿਤ ਹੋਣ ਸਦਕਾ ਪੰਜਾਬੀ ਕਹਾਣੀ ਨੇ ਆਪਣੇ ਸੰਸਕ੍ਰਿਤਿਕ ਅਤੀਤ ਜਾਂ ਇਤਿਹਾਸ ਨੂੰ ਵੀ ਗੱਲ ਉਚਾਰਣ ਨਹੀਂ ਦਿੱਤੀ। ਸਾਡੀ ਕਵਿਤਾ, ਨਾਵਲ ਅਤੇ ਨਾਟਕ ਦਾ ਇਕ ਬਹੁਤ ਵੱਡਾ ਅੰਸ਼ ਸਾਡੇ ਇਲਾਕਾਈ ਇਤਿਹਾਸ ਨਾਲ ਸੰਬੰਧਿਤ ਹੈ, ਪਰ ਸਾਡੀ ਕਹਾਣੀ ਇਸ ਪ੍ਰਕਾਰ ਦੀ ਇਲਾਕਾਈ ਬਿਰਤੀ ਤੋਂ ਲਗਭਗ ਕੋਰੀ ਹੈ। ਅੱਵਲ ਤਾਂ 'ਕਰਾਮਾਤ' ਵਰਗੀਆਂ ਇਤਿਹਾਸ-ਸੰਬੰਧਿਤ ਕਹਾਣੀਆਂ ਦੀ ਗਿਣਤੀ ਅਧ ਦਰਜਨ ਤਕ ਵੀ ਮੁਸ਼ਕਿਲ ਨਾਲ ਅੱਪੜਦੀ ਹੈ, ਦੂਸਰੇ ਇਸ ਪ੍ਰਕਾਰ ਦੀ ਕਹਾਣੀ ਵੀ ਸ਼ੁਧ ਅਤੀਤ ਨਾਲ ਸੰਬੰਧਿਤ ਨਹੀਂ। ਪੰਜਾਬੀ ਕਹਾਣੀ ਦੀ ਗਹਿਰਾਈ ਮਨੁੱਖੀ ਵਰਤਮਾਨ ਵਿਚ ਹੈ। ਦੇਸ਼ ਦੀ ਵੰਡ ਬਾਈ ਤੇਈ ਸਾਲ ਪੁਰਾਣੀ ਹੋ ਚੁੱਕੀ ਹੈ, ਇਸ ਮਹਾ ਘਟਨਾ ਨਾਲ ਸੰਬੰਧਿਤ ਕਹਾਣੀਆਂ ਦੇ ਅਧਿਐਨ ਤੋਂ ਬਹੁਤ ਰੋਚਕ ਨਤੀਜੇ ਪ੍ਰਾਪਤ ਹੁੰਦੇ ਹਨ। ਇਹਨਾਂ ਕਹਾਣੀਆਂ ਵਿਚ ਵੀ ਇਤਿਹਾਸਕ ਕੁੜਿੱਤਣ ਅਸਲੋਂ .ਗਾਇਬ ਹੈ ਕਿਉਂਕਿ ਇਹਨਾਂ ਵਿਚ ਇਤਿਹਾਸਕ ਅਤੀਤ ਨਾਲ ਨਾ ਜੁੜ ਕੇ ਮਨੁੱਖੀ ਵਰਤਮਾਨ ਨਾਲ ਹੀ ਜੁੜੇ ਰਹਿਣ ਦੀ ਪ੍ਰਵਿਰਤੀ ਹੈ। ਖੱਬਲ, ਮੋਤੀ, ਖਸਮਾਂ ਖਾਣੇ ਉਪਰ ਇਕ ਝਾਤ ਤੋਂ ਹੀ ਪਤਾ ਲਗ ਜਾਵੇਗਾ ਕਿ ਇਕ ਤਾਂ ਕੁੜਿੱਤਣ ਦਾ ਲੇਪ ਬਹੁਤਾ ਗਾੜ੍ਹਾ ਨਹੀਂ ਤੇ ਦੂਸਰੇ ਕੁੜਿੱਤਣ ਜਿਤਨੀ ਵੀ ਹੈ ਆਪਣੇ ਨੇੜੇ ਦੇ ਵਰਤਮਾਨ ਚਰਿਤ੍ਰ ਪ੍ਰਤੀ ਹੈ। 'ਖੱਬਲ' ਕਹਾਣੀ ਤਾਂ ਉਸਰੀ ਵੀ ਪਾਕਿਸਤਾਨੀ ਧਰਤੀ ਉਪਰ ਤੇ ਵੀਹ ਸਾਲ ਪੁਰਾਣੇ ਸਮੇਂ ਵਿਚ ਹੈ, ਪਰ ਉਸ ਸਮੇਂ ਅਤੇ ਸਥਾਨ ਦੇ ਤਅਸੁਬ ਤੋਂ ਅਸਲੋਂ ਪਾਕ ਹੈ। ਸਮੇਂ, ਸਥਾਨ ਅਤੇ ਇਤਿਹਾਸ ਦੀ ਸਹਾਇਤਾ ਲਏ ਬਿਨਾਂ ਇਕਹਿਰੀ ਮਨੁੱਖਤਾ ਰਾਹੀਂ ਗਹਿਰਾਈ ਅਤੇ ਵਿਸ਼ਾਲਤਾ ਪੈਦਾ ਕਰਨ ਦਾ ਜੋ ਉੱਦਮ ਪੰਜਾਬੀ ਕਹਾਣੀ ਵਿਚ ਹੋਇਆ ਹੈ, ਉਸ ਦਾ ਨਿਰੋਲ ਵਸਤੂਮੂਲਕ ਅਧਿਐਨ ਕਰਨ ਪਿਛੋਂ ਵੀ ਮਾਣ ਕਰਨ ਨੂੰ ਜੀਅ ਕਰਦਾ ਹੈ।

ਅੰਤ ਵਿਚ, ਕੇਵਲ ਇਕ ਹੋਰ ਗੱਲ ਦਾ ਜ਼ਿਕਰ ਮੁਨਾਸਿਬ ਜਾਪਦਾ ਹੈ : ਆਪਣੇ ਆਲੇ-ਦੁਆਲੇ ਦੇ ਵਰਤਮਾਨ ਨਾਲ ਸੰਬੰਧਿਤ ਹੁੰਦੀ ਹੋਈ ਵੀ ਪੰਜਾਬੀ ਕਹਾਣੀ ਨੇ ਆਪਣਾ ਨਿਜੀ ਚਰਿਤ੍ਰ ਸੰਭਾਲ ਕੇ ਰਖਿਆ ਹੈ। ਘਟਨਾਵਾਂ ਨਾਲ ਸੰਬੰਧਿਤ ਹੁੰਦੀ ਹੋਈ ਵੀ ਸਾਡੀ ਕਹਾਣੀ ਘਟਨਾ-ਸਥਿਤੀ ਤੋਂ ਵਧੇਰੇ ਮਨੋਸਥਿਤੀ ਪ੍ਰਤੀ ਵਫ਼ਾਦਾਰ ਰਹੀ ਹੈ। ਇਤਿਹਾਸਕ ਦ੍ਰਿਸ਼ਟੀ ਤੋਂ ਜੋ ਕੁਝ ਵੀ ਮਹੱਤਵਸ਼ਾਲੀ ਹੈ, ਲਾਜ਼ਮੀ ਨਹੀਂ ਕਿ ਉਹ ਸਾਹਿੱਤਕ ਦ੍ਰਿਸ਼ਟੀ ਤੋਂ ਵੀ ਮਹੱਤਵਸ਼ਾਲੀ ਹੋਵੇ। ਸਮਕਾਲੀਨ ਪੰਜਾਬ ਦੇ ਸ਼ੁਧ ਇਤਿਹਾਸਕ ਸੰਕੇਤਾਂ ਲਈ ਪੰਜਾਬੀ ਕਹਾਣੀ ਦਾ ਅਧਿਐਨ ਵਿਸ਼ੇਸ਼ ਲਾਹੇਵੰਦ ਨਹੀਂ ਹੋਵੇਗਾ। ਦੇਸ਼ ਦੀ ਆਜ਼ਾਦੀ ਤੇ ਉਸ ਪਿੱਛੋਂ ਵਾਪਰੀਆਂ ਦੋ ਜੰਗਾਂ ਦਾ ਸਿੱਧਾ ਕਥਨ ਸਾਡੀਆਂ ਕਹਾਣੀਆਂ ਵਿਚ ਨਹੀਂ ਮਿਲੇਗਾ। ਨਵੇਂ ਪੰਜਾਬ ਦੀ ਉਦਯੋਗਿਕ ਉਸਾਰੀ ਤੇ ਬਨਸਪਤਿ ਕਰਾਂਤੀ, ਪੰਜਾਬੀ ਪ੍ਰਾਂਤ ਲਈ ਐਜੀਟੇਸ਼ਨ, ਪੰਜਾਬ ਵੰਡ, ਮਰਨ-ਬ੍ਰਤ ਆਦਿ ਸਾਡੀ ਕਹਾਣੀ ਵਿਚ ਸਿੱਧਾ ਪ੍ਰਵੇਸ਼ ਨਹੀਂ ਪਾ ਸਕੇ। ਸਾਡੀ ਕਹਾਣੀ ਵਰਤਮਾਨ ਦੀ ਸਤਹ ਵਿਚ ਨਹੀਂ, ਵਰਤਮਾਨ ਦੀ ਗਹਿਰਾਈ ਵਿਚ ਵਿਚਰਦੀ ਹੈ ਤੇ ਗਹਿਰਾਈ ਘਟਨਾ ਵਿਚ ਨਹੀਂ ਉਸ ਦੇ ਮਨੋਪ੍ਰਭਾਵ ਵਿਚ ਹੈ। ਇਸੇ ਕਾਰਣ ਇਹਨਾਂ ਕਹਾਣੀਆਂ ਵਿਚ ਉਦਯੋਗੀ ਜਾਂ ਅਰਧ-ਉਦਯੋਗੀ ਮਨੁੱਖ ਦੀ ਚਰਿਤਰ-ਬਣਤਰ ਤਾਂ ਮਿਲੇਗੀ, ਉਦਯੋਗੀ ਤਥ ਦੇ ਵਿਖਾਵੇ ਦਾ ਉਚੇਚਾ ਜਤਨ ਨਹੀਂ ਮਿਲੇਗਾ। ਪੰਜਾਬੀ ਕਹਾਣੀ ਪੰਜਾਬ ਦੇ ਸਚੇਤ ਅਤੇ ਅਚੇਤ ਸਾਲਮ ਸਬੂਤੇ ਮਨ

ਦੀ ਵਾਰਤਾ ਹੈ। ਘਟਨਾਵਾਂ ਦੀ ਜੋ ਹਨੇਰੀ ਆਪਣੇ ਪ੍ਰਬਲ ਪ੍ਰਚੰਡ ਵੇਗ ਵਿਚ ਵਗਦੀ ਹੋਈ ਵੀ ਪੰਜਾਬੀ ਮਨੋਪ੍ਰਬੰਧ ਨੂੰ ਵਿਚਲਿਤ ਜਾਂ ਪ੍ਰਭਾਵਿਤ ਨਹੀਂ ਕਰ ਸਕੀ, ਉਹ ਸਾਡੇ ਕਹਾਣੀ-ਸਾਹਿਤ ਦਾ ਅੰਗ ਨਹੀਂ ਬਣ ਸਕੀ। ਦੇਸ਼ ਦੀ ਵੰਡ ਨਾਲ ਸੰਬੰਧਿਤ ਕਹਾਣੀਆਂ ਦੀ ਭਾਵ-ਬਿਰਤੀ ਤਤਕਾਲੀਨ ਲੋਕ-ਬਿਰਤੀ ਤੋਂ ਭਿੰਨ ਹੈ। ਇਹਨਾਂ ਵਿਚ ਉਸ ਸਮੇਂ ਦੇ ਥੋੜ੍ਹ-ਚਿਰੇ ਤਅਸੁਬ ਦਾ ਅਕਸ ਨਹੀਂ ਮਿਲਦਾ। ਇਤਿਹਾਸ ਦੇ ਤਤਕਾਲ ਦੀ ਨਿਸਬਤ ਜੀਵਨ ਦਾ ਵਰਤਮਾਨ ਵਧੇਰੇ ਗਹਿਰਾ ਵੀ ਹੈ ਤੇ ਵਿਆਪਕ ਵੀ। ਪੰਜਾਬੀ ਕਹਾਣੀ ਦੀਆਂ ਜੜ੍ਹਾਂ ਇਸੇ ਗਹਿਰੇ ਵਰਤਮਾਨ ਵਿਚ ਹਨ। ਇਹਨਾਂ ਵਿਚ ਪੰਜਾਬ ਦੇ ਸਿਹਤਮੰਦ ਚਰਿਤ੍ਰ ਦਾ ਪ੍ਰਕਾਸ਼ ਹੈ।

ਸੀ-158, ਮਾਨਸਰੋਵਰ ਗਾਰਡਨ
ਨਵੀਂ ਦਿੱਲੀ-110 015

**ਡਾ. ਹਰਿਭਜਨ ਸਿੰਘ**

# ਤਾਸ਼ ਦੀ ਆਦਤ

## ਨਾਨਕ ਸਿੰਘ

"ਰਹੀਮੇ !"

ਸ਼ੇਖ਼ ਅਬਦੁਲ ਹਮੀਦ ਸਬ-ਇਨਸਪੈਕਟਰ ਨੇ ਘਰ ਦਾ ਬੂਹਾ ਵੜਦਿਆਂ ਹੀ ਨੌਕਰ ਨੂੰ ਆਵਾਜ਼ ਦਿਤੀ — "ਬਸ਼ੀਰ ਨੂੰ ਮੇਰੇ ਕਮਰੇ ਵਿਚ ਭੇਜ ਜ਼ਰਾ।" ਤੇ ਉਹ ਸ਼ਪਾ-ਸ਼ਪ ਆਪਣੇ ਪ੍ਰਾਈਵੇਟ ਕਮਰੇ ਵਿਚ ਪਹੁੰਚ, ਕੋਟ ਤੇ ਪੇਟੀ ਲਾਹ ਕੇ ਕਿੱਲੀ ਤੇ ਟੰਗ ਮੇਜ਼ ਦੇ ਅਗੇ ਜਾ ਬੈਠਾ। ਮੇਜ਼ ਉਤੇ ਬਹੁਤ ਸਾਰਾ ਖਿਲਰ ਖਲੇਰਾ ਪਿਆ ਹੋਇਆ ਸੀ। ਇਕ ਨੁੱਕਰੇ ਮੋਟੀਆਂ ਪਤਲੀਆਂ ਕਾਨੂੰਨੀ ਤੇ .ਗੈਰ-ਕਾਨੂੰਨੀ ਕਿਤਾਬਾਂ ਤੇ ਕਾਗਜ਼ਾਂ ਨਾਲ ਤੂਸੀਆਂ ਹੋਈਆਂ ਕਈ ਫ਼ਾਈਲਾਂ ਪਈਆਂ ਸਨ। ਵਿਚਕਾਰ ਕਲਮਦਾਨ ਤੇ ਉਸ ਦੇ ਲਾਗੇ ਕਰਕੇ ਅਜ ਦੀ ਆਈ ਹੋਈ ਡਾਕ ਪਈ ਸੀ, ਜਿਸ ਵਿਚ ਪੰਜ ਛੇ ਲਫ਼ਾਫ਼ੇ, ਦੋ ਤਿੰਨ ਪੋਸਟ ਕਾਰਡ ਤੇ ਇਕ ਦੋ ਅਖ਼ਬਾਰਾਂ ਵੀ ਸਨ। ਪਿੰਨ-ਕੁਸ਼ਨ, ਬਲਾਟਿੰਗ, ਪੇਪਰ ਵੇਟ, ਟੈਗਾਂ ਦਾ ਇਕ ਮੁੱਠਾ ਤੇ ਹੋਰ ਇਹੋ ਜਿਹਾ ਬਥੇਰਾ ਨਿੱਕੜ ਸੁੱਕੜ ਥਾਉਂ ਥਾਈਂ ਪਿਆ ਸੀ।

ਬੈਠਦਿਆਂ ਹੀ ਸ਼ੇਖ਼ ਹੋਰਾਂ ਦੂਰ ਦੀ ਐਨਕ ਉਤਾਰ ਕੇ ਮੇਜ਼ ਦੀ ਸਾਹਮਣੀ ਬਾਹੀ — ਜਿਹੜੀ ਕੁਝ ਖ਼ਾਲੀ ਸੀ — ਉਤੇ ਟਿਕਾ ਦਿੱਤੀ ਤੇ ਨੇੜੇ ਦੀ ਐਨਕ ਲਾ ਕੇ ਡਾਕ ਵੇਖਣ ਲੱਗੇ।

ਉਹਨਾਂ ਅਜੇ ਦੋ ਕੁ ਲਫ਼ਾਫ਼ੇ ਹੀ ਖੋਲ੍ਹੇ ਸਨ ਕਿ ਇਕ ਪੰਜਾਂ ਕੁ ਵਰ੍ਹਿਆਂ ਦਾ ਮੁੰਡਾ ਅੰਦਰ ਆਉਂਦਾ ਦਿੱਸਿਆ।

ਮੁੰਡਾ ਵੇਖਣ ਤੋਂ ਬੜਾ ਚੁਸਤ ਚਲਾਕ ਤੇ ਸ਼ਰਾਰਤੀ ਜਿਹਾ ਸੀ, ਪਰ ਪਿਉ ਦੇ ਕਮਰੇ ਵਿਚ ਵੜਦਿਆਂ ਹੀ ਉਸ ਦਾ ਸੁਭਾਉ ਇਕਦਮ ਬਦਲ ਗਿਆ। ਚੰਚਲ ਤੇ ਫੁਰਤੀਲੀਆਂ ਅੱਖਾਂ ਨਿਉਂ ਗਈਆਂ, ਸਰੀਰ ਵਿਚ ਜਿਵੇਂ ਸਾਹ ਸਤ ਹੀ ਨਹੀਂ ਸੀ।

"ਬੈਠ ਜਾ ਸਾਹਮਣੀ ਕੁਰਸੀ ਤੇ", ਇਕ ਲੰਮੀ ਚਿੱਠੀ ਪੜ੍ਹਦਿਆਂ ਸ਼ੇਰ ਵਾਂਗ ਭਬਕ ਕੇ ਸ਼ੇਖ਼ ਹੋਰਾਂ ਹੁਕਮ ਦਿਤਾ।

ਮੁੰਡਾ ਡਰਦਾ ਡਰਦਾ ਸਾਹਮਣੇ ਬੈਠ ਗਿਆ।

"ਤੱਕ ਮੇਰੇ ਵਲ", ਚਿੱਠੀ ਵਲੋਂ ਧਿਆਨ ਹਟਾ ਕੇ ਸ਼ੇਖ਼ ਹੋਰੀਂ ਕੜਕੇ — "ਤੂੰ ਅਜ ਤਾਸ਼ ਖੇਡੀ ਸੀ, ਸੁਣਿਆ ਏ ?"

ਨਹੀ ਅੱਬਾ ਜੀ", ਮੁੰਡੇ ਨੇ ਡਰਦਿਆਂ ਡਰਦਿਆਂ ਕਿਹਾ।

"ਡਰ ਨਾ", ਸ਼ੇਖ਼ ਹੋਰਾਂ ਆਪਣੀ ਆਦਤ ਦੇ ਵਿਰੁਧ ਕਿਹਾ — "ਸੱਚੋ ਸੱਚ ਦੱਸ ਦੇ, ਮੈਂ ਤੈਨੂੰ ਕਹਿੰਦਾ ਕੁਝ ਨਹੀਂ। ਮੈਂ ਖ਼ੁਦ ਤੈਨੂੰ ਵੇਖਿਆ ਸੀ, ਅਬਦੁੱਲੇ ਦੇ ਮੁੰਡੇ ਨਾਲ, ਉਹਨਾਂ ਦੇ ਵਿਹੜੇ ਵਿਚ ਤੂੰ ਪਿਆ ਖੇਡਦਾ ਸੈਂ। ਦੱਸ, ਖੇਡੀ ਸੀ ਕਿ ਨਹੀਂ ?"

ਮੁੰਡਾ ਮੂੰਹੋਂ ਤੇ ਨਾ ਬੋਲਿਆ, ਪਰ ਉਸ ਨੇ 'ਹਾਂ' ਵਿਚ ਸਿਰ ਹਿਲਾਇਆ।

"ਸ਼ਾਬਾਸ਼ !" ਸ਼ੇਖ਼ ਹੋਰੀਂ ਨਰਮੀ ਨਾਲ ਬੋਲੇ — "ਮੈਂ ਤੇਰੇ ਤੇ ਬੜਾ ਖ਼ੁਸ਼ ਹਾਂ ਕਿ ਆਖ਼ਰ ਤੂੰ ਸੱਚ ਦੱਸ ਦਿੱਤਾ। ਅਸਲ ਵਿਚ ਬਸ਼ੀਰ, ਮੈਂ ਆਪ ਤੇ ਨਹੀਂ ਸੀ ਵੇਖਿਆ ਕਿਸੇ ਤੋਂ ਸੁਣਿਆ ਸੀ। ਇਹ ਤੇ ਤੈਨੂੰ ਇਕਬਾਲ ਕਰਾਉਣ ਦਾ ਤਰੀਕਾ ਸੀ। ਬਹੁਤ ਸਾਰੇ ਮੁਲਜ਼ਮਾਂ ਨੂੰ ਇਸੇ ਤਰ੍ਹਾਂ ਬਕਾ ਲੈਂਦੇ ਹਾਂ। ਖ਼ੈਰ, ਪਰ ਮੈਂ ਤੈਨੂੰ ਅਜ ਕੁਝ ਜ਼ਰੂਰੀ ਗੱਲਾਂ ਸਮਝਾਣੀਆਂ ਨੇ, ਜ਼ਰਾ ਖ਼ਿਆਲ ਨਾਲ ਸੁਣ।"

"ਖ਼ਿਆਲ ਨਾਲ ਸੁਣ", ਕਹਿਣ ਤੋਂ ਬਾਅਦ ਉਹਨਾਂ ਬਸ਼ੀਰ ਵਲ ਤੱਕਿਆ। ਉਹ ਪਿਉ ਦੀ ਐਨਕ ਫੜ ਕੇ ਉਸ ਦੀਆਂ ਕਮਾਨੀਆਂ ਹੇਠਾਂ ਕਰ ਰਿਹਾ ਸੀ।

ਐਨਕ ਉਸ ਦੇ ਹਥੋਂ ਫੜ ਕੇ, ਨਾਲ ਹੀ ਫ਼ਾਈਲ ਵਿਚੋਂ ਇਕ ਵਰੰਟਾਂ ਦਾ ਮਜ਼ਮੂਨ ਦਿਲ ਵਿਚ ਪੜ੍ਹਦੇ ਹੋਏ, ਸ਼ੇਖ਼ ਹੋਰੀਂ ਬੋਲੇ —

"ਤੈਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਕ ਗੁਨਾਹ ਬਹੁਤ ਸਾਰੇ ਗੁਨਾਹਾਂ ਦਾ ਪੇਸ਼ ਖ਼ੇਮਾਂ ਹੁੰਦਾ ਹੈ। ਇਸ ਦੀ ਜ਼ਿੰਦਾ ਮਿਸਾਲ ਇਹ ਹੈ ਕਿ ਤਾਸ਼ ਖੇਡਣ ਦਾ ਗੁਨਾਹ ਲੁਕਾਉਣ ਲਈ ਤੈਨੂੰ ਝੂਠ ਵੀ ਬੋਲਣਾ ਪਿਆ. ਯਾਨੀ ਕਿ ਇਕ ਦੀ ਥਾਂ ਤੂੰ ਦੋ ਗੁਨਾਹ ਕੀਤੇ !"

ਵਰੰਟ ਨੂੰ ਮੁੜ ਫ਼ਾਈਲ ਵਿਚ ਨੱਥੀ ਕਰਦਿਆਂ ਹੋਇਆਂ ਸ਼ੇਖ਼ ਹੋਰਾਂ ਮੁੰਡੇ ਵਲ ਤੱਕਿਆ। ਬਸ਼ੀਰ ਪਿੰਨ-ਕੁਸ਼ਨ ਵਿਚੋਂ ਪਿੰਨਾਂ ਕਢ ਕੇ ਟੇਬਲ ਕਲਾਥ ਵਿਚ ਖੋਭ ਰਿਹਾ ਸੀ।

"ਮੇਰੇ ਵਲ ਧਿਆਨ ਕਰ", ਉਸ ਦੇ ਹਥੋਂ ਪਿੰਨਾਂ ਖੋਹ ਕੇ ਸ਼ੇਖ਼ ਹੋਰੀਂ ਇਕ ਅਖ਼ਬਾਰ ਦੇ ਵਰਕੇ ਫੋਲਦੇ ਹੋਏ ਬੋਲੇ — ਤਾਸ਼ ਵੀ ਇਕ ਕਿਸਮ ਦਾ ਜੂਆ ਹੁੰਦਾ ਹੈ, ਜੂਆ ! ਏਸੇ ਤੋਂ ਵਧਦੀ ਵਧਦੀ ਆਦਮੀ ਨੂੰ ਜੂਏ ਦੀ ਆਦਤ ਪੈ ਜਾਂਦੀ ਏ, ਸੁਣਿਆ ਈ ? ਤੇ ਇਹ ਆਦਤ ਨਾ ਸਿਰਫ਼ ਆਪਣੇ ਤਕ ਹੀ ਮਹਿਦੂਦ ਰਹਿੰਦੀ ਏ, ਬਲਕਿ ਇਕ ਆਦਮੀ ਪਾਸੋਂ ਦੂਜੇ ਨੂੰ, ਦੂਜੇ ਪਾਸੋਂ ਤੀਜੇ ਨੂੰ ਪੈ ਜਾਂਦੀ ਏ, ਜਿਸ ਤਰ੍ਹਾਂ ਖ਼ਰਬੂਜ਼ੇ ਨੂੰ ਵੇਖ ਕੇ ਖ਼ਰਬੂਜ਼ਾ ਰੰਗ ਫੜਦਾ ਏ।"

ਕਲਮਦਾਨ ਵਿੱਚੋਂ ਉਂਗਲ ਨਾਲ ਸ਼ਾਹੀ ਲਾ ਕੇ ਬਸ਼ੀਰ ਇਕ ਕੋਰੇ ਕਾਗਜ਼ ਉਤੇ ਬਲੋਲੇ ਵਾਹ ਰਿਹਾ ਸੀ। ਖ਼ਰਬੂਜ਼ੇ ਦਾ ਨਾਂ ਸੁਣਦਿਆਂ ਹੀ ਉਹਨੇ ਉਂਗਲ ਨੂੰ ਮੇਜ਼ ਦੀ ਹੇਠਲੀ ਬਾਹੀ ਨਾਲ ਪੂੰਝ ਕੇ ਪਿਉ ਵਲ ਇਸ ਤਰ੍ਹਾਂ ਤੱਕਿਆ, ਜਿਵੇਂ ਸਚਮੁਚ ਕੋਈ ਹੱਥ ਵਿਚ ਖ਼ਰਬੂਜ਼ਾ ਲਈ ਬੈਠਾ ਹੋਵੇ।

"ਬਸ਼ੀਰ !" ਉਸ ਦੇ ਅਗੋਂ ਕਲਮਦਾਨ ਚੁਕ ਕੇ ਪਰੇ ਰਖਦੇ ਹੋਏ ਸ਼ੇਖ਼ ਹੋਰੀ ਬੋਲੇ, — "ਮੇਰੀ ਗੱਲ ਧਿਆਨ ਨਾਲ ਸੁਣ।" ਅਜੇ ਉਹ ਏਨੀ ਹੀ ਗੱਲ ਕਰ ਸਕੇ ਸਨ ਕਿ ਟੈਲੀਫ਼ੋਨ ਦੀ ਘੰਟੀ ਵਜੀ। ਸ਼ੇਖ ਹੋਰਾਂ ਉਠ ਕੇ ਰੀਸੀਵਰ ਫੜਿਆ - ਹੈਲੋ ! ਕਿੱਥੋਂ

ਬੋਲਦੇ ਹੋ ? ਬਾਬੂ ਪਰਸ਼ੋਤਮ ਦਾਸ . . . . . ? ਆਦਾਬ ਅਰਜ਼ . . . . . . ' ਸੁਣਾਓ ਕੀ ਹੁਕਮ ਹੈ, ਲਾਟਰੀ ਦੀਆਂ ਟਿਕਟਾਂ . . . . ? ਉਹ ਮੈਂ ਅਜ ਸ਼ਾਮ ਪੂਰ ਕਰਕੇ ਭੇਜ ਦਿਆਂਗਾ . . . . ਕਿੰਨੇ ਰੁਪਏ ਨੇ ਪੰਜਾਂ ਟਿਕਟਾਂ ਦੇ . . . . ਪੰਜਾਹ ? . . . ਖ਼ੈਰ . . . . .। ਪਰ ਕਦੇ ਕਦੀ ਵੀ ਜੇ ਅਜ ਤੀਕ ? . . . . ਕਿਸਮਤ ਖ਼ਬਰੇ ਕਦੋਂ ਜਾਗ ਪਵੇਗੀ, ਤੇ ਤੁਸੀਂ ਕਿਸ ਮਰਜ਼ ਦੀ ਦੁਆ ਹੋਏ. . . . ਹੱਛਾ ਆਦਾਬ ਅਰਜ਼।"

ਰੀਸੀਵਰ ਰਖ ਕੇ ਉਹ ਮੁੜ ਆਪਣੀ ਥਾਂ ਤੇ ਆ ਬੈਠੇ ਤੇ ਬੋਲੇ — "ਵੇਖ ! ਸ਼ਰਾਰਤਾਂ ਨਾ ਕਰ, ਪੇਪਰ ਵੇਟ ਭੁੰਜੇ ਡਿਗ ਕੇ ਟੁੱਟ ਜਾਏਗਾ। ਇਹਨੂੰ ਰਖ ਦੇ, ਤੇ ਧਿਆਨ ਨਾਲ ਮੇਰੀ ਗੱਲ ਸੁਣ !"

"ਹਾਂ, ਮੈਂ ਕੀ ਕਹਿ ਰਿਹਾ ਸਾਂ !" ਇਕ ਹੋਰ ਫ਼ਾਈਲ ਦਾ ਫ਼ੀਤਾ ਖੋਲ੍ਹਦੇ ਹੋਏ ਸ਼ੇਖ਼ ਹੋਰੀਂ ਬੋਲੇ — "ਤਾਸ਼ ਦੀਆਂ ਬੁਰਾਈਆਂ ਦੱਸ ਰਿਹਾ ਸਾਂ। ਤਾਸ਼ ਤੋਂ ਜੂਆ, ਜੂਏ ਤੋਂ ਚੋਰੀ, ਤੇ ਚੋਰੀ ਤੋਂ ਬਾਅਦ, ਪਤਾ ਈ ਕੀ ਹਾਸਲ ਹੁੰਦਾ ਏ ?" ਬਸ਼ੀਰ ਵਲ ਤੱਕਦਿਆਂ ਹੋਇਆਂ ਬੋਲੇ — "ਜੇਲ੍ਹ ਯਾਨੀ ਕੈਦ ਦੀ ਸਜ਼ਾ।"

ਫ਼ਾਈਲ ਵਿਚੋਂ ਬਾਹਰ ਨਿਕਲਦੇ ਹੋਏ ਇਕ ਪੀਲੇ ਕਾਗਜ਼ ਨੂੰ ਡੰਕ ਦੀ ਚੁੰਝ ਨਾਲ ਬਸ਼ੀਰ ਛੇਕ ਪਾ ਰਿਹਾ ਸੀ।

"ਨਾਲਾਇਕ ਪਾਜੀ", ਸ਼ੇਖ਼ ਹੋਰੀਂ ਉਸ ਦੇ ਹਥੋਂ ਡੰਕ ਖਿਚਦੇ ਹੋਏ ਬੋਲੇ — "ਛੱਡ ਇਹਨਾਂ ਵਿਹਲੇ ਕੰਮਾਂ ਨੂੰ ਤੇ ਮੇਰੀ ਗੱਲ ਧਿਆਨ ਨਾਲ ਸੁਣ ! ਤੈਨੂੰ ਪਤਾ ਏ ਕਿੰਨੇ ਚੋਰਾਂ ਦਾ ਸਾਨੂੰ ਹਰ ਰੋਜ਼ ਚਾਲਾਨ ਕਰਨਾ ਪੈਂਦਾ ਏ ? ਤੇ ਇਹ ਸਾਰੇ ਚੋਰ ਤਾਸ਼ਾਂ ਖੇਡ ਖੇਡ ਕੇ ਹੀ ਚੋਰੀ ਕਰਨੀ ਸਿਖਦੇ ਨੇ। ਜੇ ਇਹ ਕਾਨੂੰਨ ਦਾ ਡੰਡਾ ਇਹਨਾਂ ਦੇ ਸਿਰ ਤੇ ਨਾ ਹੋਵੇ ਤਾਂ ਖ਼ਬਰੇ ਕੀ ਕਿਆਮਤ ਲਿਆ ਦੇਣ।" ਤੇ ਸ਼ੇਖ਼ ਹੋਰਾਂ ਮੇਜ਼ ਦੀ ਨੁੱਕਰੇ ਪਈ ਕਿਤਾਬ ਤਾਜ਼ੀਰਾਤ ਹਿੰਦ ਵਲ ਇਸ਼ਾਰਾ ਕੀਤਾ। ਪਰ ਬਸ਼ੀਰ ਦਾ ਧਿਆਨ ਇਕ ਹੋਰ ਕਿਤਾਬ ਵਲ ਸੀ। ਉਸ ਦੇ ਉਤਲੇ ਗੱਤੇ ਤੋਂ ਜਿਲਦ ਦਾ ਕਪੜਾ ਥੋੜ੍ਹਾ ਜਿਹਾ ਉਖੜਿਆ ਹੋਇਆ ਸੀ, ਜਿਸ ਨੂੰ ਖਿਚਦਿਆਂ ਖਿਚਦਿਆਂ ਬਸ਼ੀਰ ਨੇ ਅੱਧਾ ਕੁ ਗੱਤਾ ਨੰਗਾ ਕਰ ਦਿਤਾ ਸੀ।

"ਬੇਵਕੂਫ਼, ਗਧਾ !" ਕਿਤਾਬ ਉਸ ਦੇ ਲਾਗਿਓਂ ਚੁਕ ਕੇ ਪਰੇ ਰਖਦੇ ਹੋਏ ਸ਼ੇਖ਼ ਹੋਰੀਂ ਬੋਲੇ — "ਤੈਨੂੰ ਜਿਲਦਾਂ ਉਖੇੜਨ ਲਈ ਸੱਦਿਆ ਸੀ ? ਖ਼ਿਆਲ ਨਾਲ ਸੁਣ !" ਤੇ ਕੁਝ ਸੰਮਨਾਂ ਉਤੇ ਦਸਖ਼ਤ ਕਰਦਿਆਂ ਹੋਇਆਂ ਉਹਨਾਂ ਫੇਰ ਲੜੀ ਜੋੜੀ "ਸਾਨੂੰ ਪੋਲੀਸ ਅਫ਼ਸਰਾਂ ਨੂੰ ਜੋ ਸਰਕਾਰ ਏਨੀਆਂ ਤਨਖ਼ਾਹਾਂ ਤੇ ਪੈਨਸ਼ਨਾਂ ਦੇਂਦੀ ਏ, ਤੈਨੂੰ ਪਤਾ ਏ ਕਿਉਂ ਦੇਂਦੀ ਏ ? ਸਿਰਫ਼ ਇਸ ਲਈ ਕਿ ਅਸੀਂ ਮੁਲਕ ਵਿਚ ਜ਼ੁਰਮ ਦਾ ਖ਼ਾਤਮਾ ਕਰੀਏ। ਪਰ ਜੇ ਸਾਡੇ ਹੀ ਬੱਚੇ ਤਾਸ਼ਾਂ ਜੂਏ ਖੇਡਣ ਲਗ ਪਏ ਤਾਂ ਦੁਨੀਆ ਕੀ ਕਹੇਗੀ, ਤੇ ਅਸੀਂ ਆਪਣਾ ਨਿਮਕ ਕਿਸ ਤਰ੍ਹਾਂ ਹਲਾਲ . . . . . "

ਗੱਲ ਅਜੇ ਅਧਵਾਟੇ ਹੀ ਸੀ ਕਿ ਪਿਛਲੇ ਬੂਹੇ ਵਲੋਂ ਉਹਨਾਂ ਦਾ ਇਕ ਉੱਚਾ ਲੰਮਾ ਨੌਕਰ ਆਇਆ। ਇਹ ਸਿਪਾਹੀ ਸੀ। ਸ਼ੇਖ਼ ਹੋਰੀ ਹਮੇਸ਼ਾ ਇਹੋ ਜਿਹੇ ਦੋ ਤਿੰਨ ਵਫ਼ਾਦਾਰ ਸਿਪਾਹੀ ਘਰ ਵਿਚ ਰਖਿਆ ਕਰਦੇ ਸਨ। ਇਹਨਾਂ ਵਿਚੋਂ ਇਕ ਡੰਗਰਾਂ ਨੂੰ ਪੱਠਾ ਦੱਥਾ ਪਾਣ ਤੇ ਮਹੀਆਂ ਚੋਣ ਲਈ, ਦੂਜਾ ਰਸੋਈ ਦੇ ਕੰਮ ਵਿਚ ਮਦਦ ਦੇਣ

ਲਈ, ਤੇ ਤੀਜਾ ਜਿਹੜਾ ਅੰਦਰ ਸੀ — ਇਹ ਅਸਾਮੀਆਂ ਨਾਲ ਰਕਮਾਂ ਖਰੀਆਂ ਕਰਨ ਲਈ ਰਖਿਆ ਹੋਇਆ ਸੀ। ਉਸ ਨੇ ਝੁਕ ਕੇ ਸਲਾਮ ਕਰਦਿਆਂ ਕਿਹਾ, "ਉਹ ਆਏ ਬੈਠੇ ਨੇ, ਜੀ !"

"ਕੌਣ ?"

"ਉਹੀ ਬੁਘੀ ਬਦਮਾਸ਼ ਦੇ ਆਦਮੀ, ਜਿਨ੍ਹਾਂ ਨੇ ਦੁਸਹਿਰੇ ਦੇ ਮੇਲੇ ਵਿਚ ਡੈਸ਼ (ਜੂਏ ਖ਼ਾਨਾ) ਲਾਣ ਲਈ ਅਰਜ਼ ਕੀਤੀ ਸੀ।"

"ਫਿਰ ਤੂੰ ਆਪੇ ਈ ਗੱਲ ਕਰ ਲੈਣੀ ਸੀ !"

"ਮੈਂ ਤੇ ਉਹਨਾਂ ਨੂੰ ਕਹਿ ਦਿੱਤਾ ਸੀ ਕਿ ਸ਼ੇਖ਼ ਹੋਰੀਂ ਢਾਈ ਸੌ ਤੋਂ ਘਟ ਨਹੀਂ ਮੰਨਦੇ, ਪਰ . . . . . ।"

"ਫੇਰ ਉਹ ਕੀ ਕਹਿੰਦੇ ਨੇ ?"

"ਉਹ ਕਹਿੰਦੇ ਨੇ ਅਸੀਂ ਇਕ ਵਾਰੀ ਖ਼ੁਦ ਸ਼ੇਖ਼ ਹੋਰਾਂ ਦੀ ਕਦਮ-ਬੋਸੀ ਕਰਨੀ ਚਾਹੁੰਨੇ ਆਂ। ਜੇ ਤਕਲੀਫ਼ ਨਾ ਹੋਵੇ ਤਾਂ ਦੋ ਮਿੰਟਾਂ ਲਈ ਚਲੇ ਚੱਲੋ। ਬੜੇ ਚਿਰ ਦੇ ਉਡੀਕ ਰਹੇ ਨੇ।"

"ਹੱਛਾ ਚੱਲੋ," ਕਹਿ ਕੇ ਸ਼ੇਖ਼ ਹੋਰੀਂ ਜਦ ਉਠਣ ਲਗੇ ਤਾਂ ਉਹਨਾਂ ਬਸ਼ੀਰ ਵਲ ਤੱਕਿਆ। ਉਹ ਊਂਘ ਰਿਹਾ ਸੀ। ਜੇ ਝਟ ਪਟ ਉਹ ਦਬਕਾ ਮਾਰ ਕੇ ਉਸ ਨੂੰ ਜਗਾ ਨਾ ਦੇਂਦੇ ਤਾਂ ਉਸ ਦਾ ਮੱਥਾ ਮੇਜ਼ ਨਾਲ ਆ ਵਜਣਾ ਸੀ।

"ਜਾਹ ਆਰਾਮ ਕਰ ਜਾ ਕੇ", ਸ਼ੇਖ਼ ਹੋਰੀਂ ਕੋਟ ਤੇ ਬੈਲਟ ਸੰਭਾਲਦੇ ਹੋਏ ਬੋਲੇ — "ਬਾਕੀ ਨਸੀਹਤਾਂ ਤੈਨੂੰ ਸ਼ਾਮ ਨੂੰ ਦਿਆਂਗਾ। ਮੁੜ ਕੇ ਤਾਸ਼ ਨਾ ਖੇਡੀਂ।"

ਤੇ ਉਹ ਬਾਹਰ ਨਿਕਲ ਗਏ। ਮੁੰਡੇ ਨੇ ਖੜੇ ਹੋ ਕੇ ਇਕ ਦੋ ਆਕੜਾਂ ਤੇ ਉਬਾਸੀਆਂ ਲਈਆਂ, ਅੱਖਾਂ ਮਲੀਆਂ ਤੇ ਫਿਰ ਨੱਚਦਾ ਭੁੜਕਦਾ ਬਾਹਰ ਨਿਕਲ ਗਿਆ।

# ਭਾਬੀ ਮੈਨਾ

**ਗੁਰਬਖ਼ਸ਼ ਸਿੰਘ**

ਸ਼ਹਿਰ ਦੀ ਇਕ ਗਲੀ ਦੇ ਦੋ ਆਹਮੋ ਸਾਹਮਣੇ ਘਰਾਂ ਵਿਚਕਾਰ ਮਸਾਂ ਤਿੰਨ ਸਾਢੇ ਤਿੰਨ ਗਜ਼ ਦੀ ਵਿਥ ਸੀ। ਦੋ ਬਾਰੀਆਂ ਵੀ ਪਹਿਲੀ ਛੱਤ ਉਤੇ ਆਹਮੋ ਸਾਹਮਣੇ ਹੀ ਖੁਲ੍ਹਦੀਆ ਸਨ। ਇਕ ਵਿਚੋਂ ਸਾਹਮਣੇ ਕੰਧ ਨਾਲ ਵੱਡਾ ਸ਼ੀਸ਼ਾ ਲਟਕਿਆ ਦਿਸਦਾ ਸੀ। ਹੋਰ ਚੀਜ਼ਾਂ ਏਸ ਕਮਰੇ ਵਿਚ ਥੋੜ੍ਹੀਆਂ ਹੀ ਸਨ : ਇਕ ਮੰਜੀ, ਇਕ ਪੀੜ੍ਹੀ, ਇਕ ਆਲੇ ਵਿਚ ਦੋ ਚਾਰ ਕਿਤਾਬਾਂ, ਕੰਘੀ, ਤੇਲ ਤੇ ਕੰਧ ਉਤੇ ਇਕ ਦੋ ਤਸਵੀਰਾਂ, ਟੋਕਰੀ ਵਿਚ ਦੋ ਚਾਰ ਕਪੜੇ।

ਇਕ ਛੋਟਾ ਜਿੰਨਾ ਕਮਰਾ ਸੀ, ਤੇ ਇਸ ਵਿਚ ਸਿਵਾਏ, ਇਕੋ ਇਸਤ੍ਰੀ ਦੇ ਕੋਈ ਹੋਰ ਸੂਰਤ ਘਟ ਹੀ ਕਦੇ ਵੇਖੀ ਗਈ ਸੀ। ਇਹ ਕਦੇ ਕਸੀਦਾ ਕਢਦੀ, ਕਦੇ ਕਿਤਾਬ ਪੜ੍ਹਦੀ, ਕਦੇ ਊਂਧੀ ਪਾਈ ਬੈਠੀ ਹੁੰਦੀ — ਤੇ ਕਦੇ ਸ਼ੀਸ਼ੇ ਸਾਹਮਣੇ ਖਲੋ ਕੇ ਵਾਲਾਂ ਨੂੰ ਕਿੰਨਾ ਕਿੰਨਾ ਚਿਰ ਕੰਘੀ ਕਰਦੀ ਰਹਿੰਦੀ। ਕੰਘੀ ਇਹ ਕਰਦੀ ਵੀ ਕਈ ਵਾਰੀ ਸੀ ਘਰਦਿਆਂ ਦਾ ਖ਼ਿਆਲ ਸੀ ਕਿ ਇਹਨੂੰ ਕੰਘੀ ਦਾ ਝੱਲ ਹੈ।

ਇਹਦੇ ਵਾਲ ਲੰਮੇ ਵੀ ਬੜੇ ਸਨ। ਜਦੋਂ ਇਹ ਮੁੜ ਕੇ ਉਹਨਾਂ ਦੀ ਲੰਬਾਈ ਆਪ ਵੇਖਦੀ ਤਾਂ ਗਿੱਟੇ ਛੁਹ ਘਤਦੇ ਸਨ, ਤੇ ਜੇ ਕਿਸੇ ਨੇ ਚਾਨਣੇ ਵੇਖੇ ਹੁੰਦੇ, ਤਾਂ ਉਹਨਾਂ ਦੀ ਲਿਸ਼ਕ ਦਾ ਵੀ ਉਹਨੂੰ ਜ਼ਰੂਰ ਪਤਾ ਹੁੰਦਾ, ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹਨੂੰ ਆਪਣੇ ਵਾਲਾਂ ਦਾ ਬੜਾ ਮਾਣ ਸੀ।

ਇਹ ਜਵਾਨ ਸੀ, ਸੁਨਕਸ਼ ਤੇ ਲੰਮੀ। ਇਹਦੀਆਂ ਅੱਖਾਂ ਦਾ ਰੰਗ ਸਾਹਮਣੀ ਬਾਰੀ ਚੋਂ ਨਹੀਂ ਸੀ ਦਿਸ ਸਕਦਾ, ਪਰ ਦੱਖ ਬੜੀ ਮਿੱਠੀ ਤੇ ਉਦਾਸ ਸੀ।

ਇਹ ਬਹੁਤਾ ਚਿਰ ਆਪਣੀ ਬਾਰੀ ਦੀ ਰੌਂਸ ਉਤੇ ਬੈਠੀ ਹੰਝੂ ਕੇਰਦੀ ਰਹਿੰਦੀ ਸੀ, ਕਦੇ ਬਾਰੀ ਚੋਂ ਸਿਰ ਲਮਕਾ ਕੇ ਬਾਹਰ ਵੇਖਦੀ ਨੂੰ ਕਿਸੇ ਨਹੀਂ ਸੀ ਤੱਕਿਆ। ਪਰ ਗਲੀ ਵਾਲਿਆਂ ਨੂੰ ਇਹਦੀ ਬੈਠਕ ਦਾ ਅਹਿਸਾਸ ਜ਼ਰੂਰ ਹੁੰਦਾ ਸੀ, ਤੇ ਕਦੇ ਕੋਲੋਂ ਕੋਈ ਲੰਘਦੀ ਜਾਂਦੀ ਆਵਾਜ਼ ਵੀ ਮਾਰ ਲੈਂਦੀ ਸੀ, ਤੇ ਇਹ ਬੜੇ ਮਿੱਠੇ ਲਹਿਜੇ ਵਿਚ ਜ਼ਰਾ ਕੁ ਉਲਰ ਕੇ ਜਵਾਬ ਦੇਂਦੀ ਸੀ।

ਜਦੋਂ ਇਹ ਕਮਰੇ ਵਿਚ ਨਾ ਹੋਵੇ ਤਾਂ ਬਾਰੀ ਬੰਦ ਹੋ ਜਾਂਦੀ ਸੀ, ਪਰ ਸਿਆਲ ਵਿਚ ਲੌਢੇ ਕੁ ਵੇਲੇ, ਤੇ ਗਰਮੀਆਂ ਵਿਚ ਬਾਰਾਂ ਕੁ ਵਜੇ ਇਹ ਬਾਰੀ ਜ਼ਰੂਰ ਖੁਲ੍ਹਦੀ ਸੀ, ਤੇ ਇਸ ਬਾਰੀ ਵਿਚ ਜ਼ਰਾ ਕੁ ਪਾਸਾ ਪਰਤ ਕੇ ਉਹ ਬੈਠੀ ਹੁੰਦੀ ਸੀ, ਤੇ ਕਦੇ ਕਦੇ ਗਲੀ ਵਲ ਝਾਕ ਲਿਆ ਕਰਦੀ ਸੀ।

ਉਏਂ ਇਕ ਬੱਚਾ ਜਿਹਾ ਲੜਕਾ ਬਸਤਾ ਫੜੀ ਗਲੀ ਦਾ ਮੋੜ ਮੁੜਦਾ ਦਿਸ ਪੈਂਦਾ। ਇਹ ਕੰਮ ਛਡ ਕੇ ਬਾਰੀ ਦੇ ਜੰਗਲੇ ਦੀਆਂ ਗੁੱਡੀਆਂ ਵਿਚੋਂ ਉਧਰ ਤੱਕਦੀ ਰਹਿੰਦੀ। ਉਹ ਲੜਕਾ ਵੀ ਕਦੇ ਕਦੇ ਉਤਾਂਹ ਤੱਕਦਾ, ਤੇ ਫੇਰ ਆਪਣੇ ਘਰ ਵੜ ਜਾਂਦਾ। ਉਹਦੇ ਪੌੜੀਆਂ ਚੜ੍ਹਨ ਦੀ ਟੁਪ ਟੁਪ ਇਸਤ੍ਰੀ ਦੇ ਕੰਨਾਂ ਵਿਚ ਹੁੰਦੀ। ਉਹ ਕਦੇ ਉਸ ਘਰ ਨਹੀਂ ਸੀ ਗਈ, ਪਰ ਉਹਨੂੰ ਉਹਨਾਂ ਦੀ ਪੌੜੀ ਦੇ ਅੱਡਿਆਂ ਦੀ ਗਿਣਤੀ ਯਾਦ ਸੀ, ਪਰ ਅੱਡੇ ਦੇ ਪੈਂਦੇ ਪੈਰਾਂ ਨੂੰ ਉਹਨਾਂ ਦੀ ਆਵਾਜ਼ ਦੇ ਨਾਲ ਉਸ ਨੇ ਕਈ ਵਾਰੀ ਆਪਣੀ ਛਾਤੀ ਨਾਲ ਘੁਟਿਆ ਸੀ।

ਦੂਜੇ ਘਰ ਕੋਈ ਬੂਹਾ ਖੁਲ੍ਹਦਾ, ਉਹ ਤੱਕੇ ਬਿਨਾਂ ਹੀ ਮਹਿਸੂਸ ਕਰਦੀ ਕਿ ਸਾਹਮਣੀ ਬੈਠਕ ਵਿਚ ਕੋਈ ਵੜਿਆ ਹੈ।

ਬਸਤਾ ਇਕ ਪਾਸੇ ਧਰ ਉਹ ਲੜਕਾ, ਕੁਝ ਚਿਰ ਆਪਣੀ ਬਾਰੀ ਖੋਲ੍ਹ ਕੇ ਸਾਹਮਣੀ ਬਾਰੀ ਵਲ ਵੇਖਦਾ। ਇਸਤ੍ਰੀ ਉਧਰ ਨਹੀਂ ਸੀ ਤਕਦੀ, ਪਰ ਉਹਨੂੰ ਪਤਾ ਹੁੰਦਾ ਸੀ ਕਿ ਉਹਦੇ ਇਕ ਪਾਸੇ ਉਹ ਅੱਖਾਂ ਲਗੀਆਂ ਹੋਈਆਂ ਹਨ, ਜਿਨ੍ਹਾਂ ਦਾ ਰਾਹ ਉਹ ਰੋਜ਼ ਤੱਕਦੀ ਰਹਿੰਦੀ ਸੀ, ਤੇ ਜੇ ਕਿਸੇ ਦਿਨ ਉਹਨੂੰ ਸਕੂਲੋਂ ਆਉਂਦਿਆਂ ਦੇਰ ਹੋ ਜਾਏ ਤਾਂ ਆਉਂਦੇ ਮੁੰਡਿਆਂ ਕੋਲੋਂ ਉਹ ਪੁੱਛਣਾ ਚਾਹੁੰਦੀ ਸੀ, : "ਕਾਕਾ ਕਿਉਂ ਨਹੀਂ ਆਇਆ ?" . . . . ਪਰ ਪੁੱਛਿਆ ਉਸ ਕਦੇ ਨਹੀਂ ਸੀ।

ਕਿੰਨਾ ਹੀ ਚਿਰ ਏਸ ਤਰ੍ਹਾਂ ਲੰਘ ਗਿਆ। ਕਾਕਾ ਹੁਣ ਤੇਰ੍ਹਾਂ ਸਾਲਾਂ ਦਾ ਹੋਣ ਲਗਾ। ਉਹਦੀ ਦਿਲਚਸਪੀ ਸਾਹਮਣੀ ਬਾਰੀ ਵਿਚ ਉਹਨੂੰ ਕੁਝ ਵਧੇਰੇ ਸੁਆਦਲੀ ਮਹਿਸੂਸ ਹੋਣ ਲਗ ਪਈ। ਇਕ ਦਿਲ ਉਸ ਆਪਣੀ ਮਾਂ ਕੋਲੋਂ ਪੁੱਛਿਆ :

"ਸਾਡੇ ਘਰ ਸਾਰੇ ਆਉਂਦੇ ਨੇ — ਪਰ ਸਾਹਮਣੇ ਘਰੋਂ ਕਦੇ ਕੋਈ ਕਿਉਂ ਨਹੀਂ ਆਇਆ ?"

"ਕਾਕਾ — ਇਹ ਇਕੱਲਾ ਭਾਬੜਿਆਂ ਦਾ ਘਰ ਸਾਡੀ ਗਲੀ ਵਿਚ ਏ — ਇਹ ਲੋਕ ਮਾਸ ਤੋਂ ਬੜਾ ਪਰਹੇਜ਼ ਕਰਦੇ ਨੇ — ਇਹ ਏਸ ਲਈ ਸਿੱਖਾਂ ਨਾਲ ਕੋਈ ਵਰਤੋਂ ਵਿਹਾਰ ਨਹੀਂ ਰਖਦੇ।"

"ਪਰ ਮਾਂ, ਅਸੀਂ ਤੇ ਮਾਸ ਨਹੀਂ ਖਾਂਦੇ।"

"ਇਹ ਸਮਝਦੇ ਨੇ, ਸਾਰੇ ਸਿੱਖ ਮਾਸ ਖਾਂਦੇ ਨੇ।"

"ਤੇ ਕੀ ਇਹ ਘਰੋਂ ਬਾਹਰ ਵੀ ਨਹੀਂ ਨਿਕਲਦੇ ?"

"ਨਿਕਲਦੇ ਨੇ — ਪਰ ਹੈ ਇਹ ਦੁਖੀ ਜਿਹਾ ਘਰ — ਮੌਤ ਨੇ ਏਸ ਘਰ ਬੜਾ ਉਜਾੜਾ ਪਾਇਆ ਏ — ਇੱਕੋ ਇਕ ਪੁੱਤਰ ਰਹਿ ਗਿਆ ਸੀ, ਉਹਨੂੰ ਵਿਆਹਿਆ, ਪਰ ਦੋ ਵਰ੍ਹੀਂ ਉਹ ਵੀ ਮਰ ਗਿਆ। ਮੋਏ ਪਿੱਛੋਂ ਇਕ ਬਾਲ ਹੋਇਆ ਉਹ ਵੀ ਵਰ੍ਹਾ ਜਿਊਂਦਾ ਨਾ ਰਿਹਾ — ਹੁਣ ਤਿੰਨੇ ਰੰਡੀਆਂ ਰੋਣ ਧੋਣ ਨੂੰ ਰਹਿ ਗਈਆਂ ਹਨ।"

"ਉਹ ਬਾਲ ਕਿਦ੍ਹਾ ਸੀ ?"

"ਮੈਨਾ ਦਾ, ਜਿਨੂੰ ਤੂੰ ਕਈ ਵਾਰੀ ਬਾਰੀ ਵਿਚ ਬੈਠਿਆਂ ਵੇਖਿਆ ਹੋਵੇਗਾ।"

"ਉਹ, ਮਾਂ, ਹਰ ਵੇਲੇ ਬਾਰੀ 'ਚ ਕਿਉਂ ਬੈਠੀ ਰਹਿੰਦੀ ਏ ?"

"ਉਹ ਲੋਕ ਜਵਾਨ ਰੰਡੀਆਂ ਨੂੰਹਾਂ ਦੀ ਬੜੀ ਰਾਖੀ ਕਰਦੇ ਨੇ — ਤੇ ਕੰਮ ਘਰ ਵਿਚ ਬਹੁਤਾ ਹੋਇਆ ਕੋਈ ਨਾ।"

"ਰਾਖੀ ਕਿਉਂ ਕਰਦੇ ਨੇ ?"

"ਐਵੇਂ, ਕਿਸੇ ਨਾਲ ਕੋਈ ਘਰ ਦੀ ਗੱਲ ਕਰਨਗੀਆਂ — ਖ਼ੁਸ਼ ਜੂ ਨਾ ਰਹਿੰਦੀਆਂ ਹੋਈਆਂ।"

"ਮਾਂ — ਜਿੰਨੀਆਂ ਜ਼ਨਾਨੀਆਂ ਸਾਡੇ ਆਉਂਦੀਆਂ ਨੇ, ਕਿਸੇ ਨੂੰ ਤੁਸੀਂ ਕਹਿੰਦੇ ਹੋ ਚਾਚੀ ਆਖਾਂ, ਕਿਸੇ ਨੂੰ ਮਾਸੀ, ਕਿਸੇ ਨੂੰ ਭੂਆ ਆਖਾਂ — ਜੇ ਇਹ ਕਦੇ ਮੈਨੂੰ ਮਿਲੇ ਤਾਂ ਮੈਂ ਕੀ ਆਖਾਂ ?"

"ਕੌਣ — ਮੈਨਾ ?"

"ਹਾਂ ਜੀ — ਜਿਹੜੀ ਬਾਰੀ ਵਿਚ ਬੈਠੀ ਰਹਿੰਦੀ ਏ।"

"ਇਹ ਤੇਰੀ ਭਾਬੀ ਏ — ਇਹਦਾ ਘਰਵਾਲਾ ਤੇਰੀ ਗਲੀ ਦਾ ਭਰਾ ਹੁੰਦਾ ਸੀ — ਬੜਾ ਚੰਗਾ ਮੁੰਡਾ ਸੀ।"

"ਇਹ ਮੈਨਾ ਕਿਸ ਤਰ੍ਹਾਂ ਦਾ ਨਾਂ ਹੋਇਆ ?"

"ਤੈਨੂੰ ਚੰਗਾ ਨਹੀਂ ਲੱਗਾ ?"

"ਨਹੀਂ, ਬੜਾ ਚੰਗਾ ਲੱਗਾ ਏ — ਪਰ ਮੈਂ ਅੱਗੇ ਕਦੇ ਇਹੋ ਜਿਹਾ ਨਾਂ ਨਹੀਂ ਸੁਣਿਆ — ਮੈਨਾ ਉਹੀ ਹੁੰਦੀ ਏ ਨਾ, ਜਿਹੜੀ ਮਾਮਾ ਜੀ ਦੇ ਘਰ ਪਿੰਜਰੇ ਵਿਚੋਂ ਬੜੀਆਂ ਪਿਆਰੀਆਂ ਗੱਲਾਂ ਕਰਦੀ ਏ ? ਤੋਤਾ ਏਡਾ ਸੋਹਣਾ ਨਹੀਂ ਬੋਲਦਾ।"

"ਹਾਂ — ਉਹੋ ਈ !"

"ਮਾਂ — ਮੈਨੂੰ ਇਕ ਮੈਨਾ ਲੈ ਦਿਓਗੇ ?"

"ਕਾਕਾ, ਤੂੰ ਆਪਣੇ ਮਾਮੇ ਨੂੰ ਹੀ ਆਖੀਂ !"

ਕੁਝ ਦਿਨਾਂ ਬਾਅਦ ਕਾਕੇ ਦੀ ਬੈਠਕ ਵਿਚ ਇਕ ਪਿੰਜਰਾ ਟੰਗਿਆ ਹੋਇਆ ਸੀ, ਇਹ ਪਿੰਜਰਾ ਜੇ ਉਹ ਕੋਠੇ ਤੇ ਜਾਂਦਾ ਤਾਂ ਉਹ ਨਾਲ ਲੈ ਜਾਂਦਾ।

ਆਪਣੀ ਮੈਨਾ ਨੂੰ ਕਾਕੇ ਨੇ ਸਿਖਾਇਆ — "ਭਾਬੀ ਮੈਨਾ ਬਾਰੀ 'ਚ ਬੈਠੀ ਏ।" ਬਾਰੀ ਵਾਲੀ ਮੈਨਾ ਨੇ ਕਾਕੇ ਨਾਲ ਕਦੇ ਗੱਲ ਨਹੀਂ ਸੀ ਕੀਤੀ, ਪਰ ਉਹਨੂੰ ਬੜਾ ਚੰਗਾ ਲਗਦਾ ਸੀ, ਮੈਨਾ ਜਦੋਂ ਆਂਹਦੀ ਸੀ — "ਭਾਬੀ ਮੈਨਾ ਬਾਰੀ 'ਚ ਬੈਠੀ ਏ।"

ਸਿਆਲ ਦੀਆਂ ਰਾਤਾਂ ਵਿਚ ਭਾਬੀ ਮੈਨਾ ਆਪਣੇ ਕਮਰੇ ਵਿਚ ਸੌਂਦੀ ਸੀ। ਇਮਤਿਹਾਨ ਨੇੜੇ ਆਉਣ ਕਰਕੇ ਕਾਕਾ ਵੀ ਕੁਝ ਦਿਨਾਂ ਤੋਂ ਬੈਠਕ ਵਿਚ ਸੌਣ ਲਗ ਪਿਆ ਸੀ। ਭਾਬੀ ਮੈਨਾ ਨੂੰ ਕਈ ਵਾਰ ਸੁੱਤੇ ਕਾਕੇ ਦੇ ਸਾਹ ਦੀ ਆਵਾਜ਼ ਆਉਂਦੀ ਸੀ। ਉਹ ਕਿੰਨਾ ਚਿਰ ਮੰਜੇ ਤੋਂ ਉਠ ਕੇ ਸੁਣਦੀ ਰਹਿੰਦੀ ਸੀ।

ਉਹਦੀ ਉਮਰ ਹੁਣ ਪੰਝੀਆਂ ਵਰ੍ਹਿਆਂ ਦੀ ਹੋਣ ਲਗੀ ਸੀ। ਕਾਕਾ ਤੇਰ੍ਹਾਂ ਦਾ ਪੂਰਾ ਨਹੀਂ ਸੀ ਹੋਇਆ। ਉਹ ਦਿਲ ਵਿਚ ਆਂਹਦੀ ਸੀ, ਜੇ ਕਦੇ ਮੈਨੂੰ ਏਸ ਬੱਚੇ ਨਾਲ ਬੋਲਣ ਦੀ ਖੁਲ੍ਹ ਹੋਵੇ, ਮੈਂ ਇਹਨੂੰ ਸਕੂਲੋਂ ਆਉਂਦੇ ਨੂੰ ਬਾਰੀ 'ਚੋਂ ਸਿਰ ਕਢ ਕੇ ਵੇਖ ਸਕਦੀ ਹੋਵਾਂ, ਮੈਂ ਇਹਦੇ ਨਾਲ ਗੱਲ ਕਰ ਸਕਦੀ ਹੋਵਾਂ, ਤੇ ਜਦੋਂ ਕਦੇ ਇਹ ਬਿਮਾਰ

ਹੋਵੇ, ਮੈਂ ਇਹਦੇ ਘਰ ਜਾ ਕੇ ਇਹਦੇ ਮੰਜੇ ਉਤੇ ਬਹਿ ਸਕਾਂ — ਬਿਮਾਰੀ ਵਿਚ ਕਿਸੇ ਨੂੰ ਕਿਸੇ ਖ਼ਰਾਬੀ ਦਾ ਕੀ ਡਰ ਹੋ ਸਕਦਾ ਏ।

ਫੇਰ ਆਪੇ ਹੀ ਕਹਿੰਦੀ, ਮੈਨੂੰ ਕਿਸੇ ਏਨੀ ਖੁਲ੍ਹ ਦੇਣੀ ਹੈ — ਮੈਂ ਏਸੇ ਹੀ ਕਮਰੇ ਵਿਚ ਬੁੱਢੀ ਹੋ ਜਾਣਾ ਏ — ਮੇਰੇ ਵਾਲ ਮੇਰੀ ਸੱਸ ਦੇ ਵਾਲਾਂ ਵਾਂਗ ਭੁਰ ਜਾਣਗੇ — ਕਾਕੇ ਦਾ ਵਿਆਹ ਹੋ ਜਾਏਗਾ — ਇਹ ਬਾਰੀ ਫੇਰ ਏਸ ਤਰ੍ਹਾਂ ਖੁਲ੍ਹੀ ਨਹੀਂ ਰਹਿਣੀ — ਫੇਰ ਮੈਂ ਕਿਹੜੀ ਉਡੀਕ ਵਿਚ ਏਸ ਹਨੇਰੀ ਜ਼ਿੰਦਗੀ ਦੇ ਲੰਮੇ ਦਿਨ ਤੇ ਲੰਮੀਆਂ ਰਾਤਾਂ ਕਟਿਆ ਕਰਾਂਗੀ।

ਇਹ ਸੋਚਦਿਆਂ ਉਹਨੂੰ ਗ਼ੋਤਾ ਜਿਹਾ ਆਇਆ। ਉਹ ਬਿਸਤਰੇ 'ਚੋਂ ਉਠ ਕੇ ਬਾਰੀ ਵਿਚ ਗਈ। ਰਾਤ ਚਾਨਣੀ ਸੀ, ਖੁਲ੍ਹੀ ਬਾਰੀ 'ਚੋਂ ਮਾੜਾ ਮਾੜਾ ਚਾਨਣ ਕਾਕੇ ਦੇ ਮੂੰਹ ਤੇ ਪੈ ਰਿਹਾ ਸੀ। ਕਾਕਾ ਘੂਕ ਸੁੱਤਾ ਸੀ। ਉਹਦਾ ਸਾਹ ਉੱਚਾ ਉੱਚਾ ਆ ਰਿਹਾ ਸੀ। ਮੈਨਾ ਦੇ ਜੀਅ ਵਿਚੋਂ ਉਬਾਲ ਜਿਹਾ ਉਠਿਆ, ਉਸ ਨੇ ਦੋ ਘਰਾਂ ਦੀ ਵਿਥ ਜਾਚੀ, ਬੜੀ ਥੋੜ੍ਹੀ ਜਾਪੀ। ਕਦੇ ਬਾਰੀਆਂ ਦੀਆਂ ਦੋਹਾਂ ਬੰਨੀਆਂ ਉਤੇ, ਆਪਣੀ ਮੰਜੀ ਡਾਹ ਕੇ ਪੁਲ ਬੰਨ੍ਹ ਲਵਾਂ ! ਮੈਂ ਕਾਕੇ ਕੋਲ ਪਹੁੰਚ ਜਾਵਾਂ, ਮੈਂ ਉਹਨੂੰ ਜਗਾਵਾਂਗੀ ਨਹੀਂ — ਉਹਦਾ ਮੂੰਹ ਦੂਰੋਂ ਚੁੰਮ ਕੇ ਆਪਣੇ ਕਮਰੇ ਵਿਚ ਆ ਜਾਵਾਂਗੀ।

ਪਰ ਨਾ ਉਹ ਵਿਥ ਏਨੀ ਥੋੜ੍ਹੀ ਸੀ, ਤੇ ਨਾ ਉਹਦੀ ਰੀਝ ਜਿੰਨੀ ਉਹਦੇ ਵਿਚ ਹਿੰਮਤ ਸੀ। ਉਹ ਮੰਜੀ ਉਤੇ ਆ ਲੰਮੀ ਪਈ। ਕੁਝ ਚਿਰ ਬਾਅਦ ਕਾਕੇ ਦੀ ਬੈਠਕ 'ਚੋਂ ਆਵਾਜ਼ ਆਈ — "ਭਾਬੀ ਮੈਨਾ . . . ." ਉਹ ਚੌਂਕ ਕੇ ਫੇਰ ਉਠੀ — ਪਰ ਇਹ ਪਿੰਜਰੇ ਦੀ ਮੈਨਾ ਦੀ ਆਵਾਜ਼ ਸੀ — ਕਾਕਾ ਉਸੇ ਪਾਸੇ ਸੁੱਤਾ ਪਿਆ ਸੀ।

ਉਸੇ ਘੜੀ ਮੈਨਾ ਦੀ ਸੱਸ ਕਿਤੇ ਟੱਟੀ ਪਿਸ਼ਾਬ ਲਈ ਉਠੀ ਸੀ, ਉਸ ਸੁਣਿਆ ਮੈਨਾ ਦੇ ਕਮਰੇ ਵਿਚ ਕੁਝ ਖੜਾਕ ਹੋਇਆ ਸੀ, ਨਾਲੇ ਉਸ ਨੂੰ "ਭਾਬੀ ਮੈਨਾ" ਸੁਣਨ ਦਾ ਵੀ ਭੁਲੇਖਾ ਜਿਹਾ ਸੀ। ਉਸ ਨੇ ਮੈਨਾ ਨੂੰ ਵਾਜ ਦਿਤੀ। ਮੈਨਾ ਅੰਦਰੋਂ ਝਟ ਬੋਲ ਪਈ।

ਸੱਸ ਦਾ ਸ਼ੱਕ ਪੱਕਾ ਹੋ ਗਿਆ।

"ਤੂੰ ਸੁਤੀ ਨਹੀਂ ਸੈਂ — ਮੈਨਾ — ਰਾਤ ਤਾਂ ਅੱਧੀ ਲੰਘ ਗਈ ਏ ?"

"ਐਵੇਂ ਜਾਗ ਖੁਲ੍ਹ ਗਈ ਸੀ।"

ਸੱਸ ਕਮਰੇ ਵਿਚ ਆ ਵੜੀ। ਉਸ ਨੂੰ ਸਾਹਮਣੀ ਬਾਰੀ ਵਿਚ ਕੋਈ ਸੁੱਤਾ ਜਾਪਿਆ — ਆਦਮੀ ਦਾ ਮੂੰਹ।

"ਤੂੰ ਕਿਸੇ ਨਾਲ ਗੱਲਾਂ ਪਈ ਕਰਦੀ ਸੈਂ ?"

"ਮੈਂ ਕਿਦ੍ਹੇ ਨਾਲ ਗੱਲਾਂ ਕਰਨੀਆਂ ਸਨ।"

ਸੱਸ ਨੇ ਫੇਰ ਸਾਹਮਣੀ ਬਾਰੀ ਵੱਲ ਤੱਕਿਆ।

"ਉਹ ਤਾਂ ਸਰਦਾਰਾਂ ਦਾ ਕਾਕਾ ਏ — ਘੂਕ ਸੁੱਤਾ ਪਿਆ ਏ।" ਮੈਨਾ ਨੇ ਆਖਿਆ।

ਸੱਸ ਚਲੀ ਗਈ। ਪਰ ਭਾਵੇਂ ਕਾਕਾ ਬਿਲਕੁਲ ਬੱਚਾ ਸੀ, ਤੇ ਆਪਣੀ ਉਮਰ ਨਾਲੋਂ ਵੀ ਭੋਲਾ ਸੀ — ਤਾਂ ਵੀ ਸੀ ਤਾਂ ਮਰਦ ਮਾਹਨੂੰ — ਵਿਧਵਾਵਾਂ ਦਾ ਕੀ ਕੰਮ

ਕਿ ਬੱਚਿਆ ਵਲ ਵੀ ਏਸ ਤਰ੍ਹਾਂ ਤੱਕਣ !

ਮੈਨਾ ਸਕੂਲੋਂ ਆਉਂਦੇ ਕਾਕੇ ਨੂੰ ਤੱਕਦੀ ਏ। ਕਾਕਾ ਵੀ ਆਉਂਦਾ ਪਹਿਲੋਂ ਬੈਠਕ ਵਿਚ ਜਾਂਦਾ ਤੇ ਬਾਰੀ ਖੁਲ੍ਹੀ ਰਖਦਾ ਏ — ਉਹ ਪਿਛਲੇ ਸਾਲ ਨਾਲੋਂ ਐਤਕੀ ਵੱਡਾ ਵੀ ਚੰਗਾ ਜਾਪਦਾ ਏ।

ਇਹ ਗੱਲਾਂ ਸੁਟ ਪਾਣ ਵਾਲੀਆਂ ਨਹੀਂ ਸਨ। ਇਹੋ ਨਿੱਕੀਆਂ ਬੱਦਲੀਆਂ ਕਦੇ ਕਾਲੀਆਂ ਘਟਾਂ ਬਣ ਜਾਂਦੀਆਂ ਨੇ।

ਅਜ ਜਦੋਂ ਕਾਕਾ ਸਕੂਲੋਂ ਆਇਆ, ਮੈਨਾ ਦੀ ਬਾਰੀ ਬੰਦ ਸੀ — ਰਾਤੀਂ ਵੀ ਉਹ ਬਾਰੀ ਬੰਦ ਰਹਿਣ ਲਗ ਪਈ।

ਕਾਕੇ ਦੀ ਜ਼ਿੰਦਗੀ ਦੀ ਵੀ ਇਹ ਬਾਰੀ ਇਕ ਹਿੱਸਾ ਬਣਦੀ ਜਾ ਰਹੀ ਸੀ। ਉਹਦਾ ਹੁਣ ਖੇਡਾਂ ਵਿਚ ਏਨਾ ਜੀਅ ਨਹੀਂ ਸੀ ਲਗਦਾ। ਮਾਂ ਕੋਲੋਂ ਪੁੱਛਣ ਦਾ ਕੋਈ ਫ਼ਾਇਦਾ ਨਹੀਂ ਸੀ, ਕਿਉਂਕਿ ਉਸ ਘਰ ਨਾਲ ਕੋਈ ਵਾਹ ਨਹੀਂ ਸੀ ਪੈਂਦਾ — ਕਦੇ ਵਿਆਹ ਢੰਗ ਵੇਲੇ ਭਾਜੀ ਦੇਣ ਦੁਆਣ ਲਈ ਦਹਿਲੀਜ਼ਾਂ ਟੱਪੀਆਂ ਜਾਂਦੀਆਂ ਸਨ।

ਅਜ ਰਾਤ ਹਨੇਰੀ ਸੀ। ਮੈਨਾ ਦੀ ਬਾਰੀ ਨਾਲ ਘੁਸਰ ਮੁਸਰ ਜਿਹੀ ਹੋਈ, ਜੀਕਰ ਕੋਈ ਕੁੰਜੀਆਂ ਵਟਾ ਵਟਾ ਕੇ ਜੰਦਰਾ ਖੋਲ੍ਹਦਾ ਹੈ।

ਫੇਰ ਬਾਰੀ ਮਲਕੜੇ ਜਿਹੇ ਖੁਲ੍ਹੀ, ਮੈਨਾ ਨੇ ਉਠ ਕੇ ਬੂਹੇ 'ਚ ਘਰ ਦਾ ਖੜਾਕ ਲਿਆ। ਫੇਰ ਗਲੀ ਵਿਚ ਤੱਕਿਆ — ਫੇਰ ਕਾਕੇ ਦਾ ਸਾਹ ਸੁਣਿਆ, ਕਾਕਾ ਸੁੱਤਾ ਹੋਇਆ ਸੀ। ਹੋਰ ਕਿਸੇ ਨੂੰ ਓਸੇ ਹਨੇਰੇ ਵਿਚ ਕੁਝ ਨਹੀਂ ਸੀ ਦਿਸਦਾ, ਪਰ ਮੈਨਾ ਦੀਆਂ ਪਿਆਰ ਟੋਂਹਦੀਆਂ ਅੱਖਾਂ ਕਾਕੇ ਦਾ ਅੰਗ ਅੰਗ ਵੇਖ ਰਹੀਆਂ ਸਨ।

ਦੂਜੀ ਘੜੀ ਉਹਨੂੰ ਏਸ ਤਰ੍ਹਾਂ ਮਹਿਸੂਸ ਹੋਇਆ ਜਿਸ ਤਰ੍ਹਾਂ ਉਹ ਕਾਕੇ ਦੀ ਮੰਜੀ ਤੇ ਬੈਠੀ ਸੀ, ਤੇ ਉਹਦੇ ਕੂਲੇ ਵਾਲਾਂ ਵਿਚ ਉਂਗਲਾਂ ਫੇਰ ਰਹੀ ਸੀ — ਤੇ ਫੇਰ ਫੇਰ ਕੇ ਉਹਨੂੰ ਜਗਾ ਰਹੀ ਸੀ। ਮੈਨਾ ਦੇ ਕੰਨੀਂ ਉਹਦੀ ਆਪਣੀ ਆਵਾਜ਼ ਪਈ:

"ਕਾਕਾ — ਕਾਕਾ — ਕਾਕਾ"

ਉਹ ਅਜੇ ਵੀ ਸੁੱਤਾ ਹੋਇਆ ਸੀ — ਉਹ ਉਹਨੂੰ ਕਹਿ ਰਹੀ ਸੀ — "ਕਾਕਾ ਤੇਰੀ ਭਾਬੀ ਮੈਨਾ — ਇਕ ਘੜੀ ਲਈ ਜਾਗ ਪਓ — ਇਕ ਪਲ ਲਈ ਜਾਗ ਪਓ — ਇਕ ਲਫ਼ਜ਼ — ਇਕ ਗੱਲ — ਇਕੋ ਲਫ਼ਜ਼ — ਇਕੋ ਗੱਲ — ਫੇਰ ਬਸ . . . . . "

ਕਾਕਾ ਉਬੜਵਾਹੇ ਉਠਿਆ।

ਮੈਨਾ ਨੂੰ ਬੜੀ ਸ਼ਰਮ ਆਈ। ਉਹਨੂੰ ਹੁਣ ਪਤਾ ਲੱਗਾ ਕਿ ਉਹ ਆਪਣੇ ਮਨ ਵਿਚ ਨਹੀਂ, ਉਹ ਆਪਣੇ ਮੂੰਹ ਨਾਲ ਬੋਲ ਰਹੀ ਸੀ — ਤੇ ਕਾਕਾ ਜਾਗ ਪਿਆ ਸੀ – ਜੇ ਕੋਈ ਹੋਰ ਵੀ ਜਾਗ ਪਿਆ ਹੋਵੇ !

ਕਾਕਾ ਆਪਣੀ ਬਾਰੀ ਵਿਚ ਆ ਬੈਠਾ। ਉਹਨੂੰ ਵੀ ਬਾਰੀ ਦੇ ਹਨੇਰੇ ਵਿਚ ਬੈਠੀ ਭਾਬੀ ਮੈਨਾ ਮਹਿਸੂਸ ਹੋ ਰਹੀ ਸੀ। ਉਹਨੇ ਕਈ ਵਾਰੀ ਭਾਬੀ ਮੈਨਾ ਨੂੰ ਗਲਵੱਕੜੀ ਪਾਣੀ ਚਾਹੀ ਸੀ — ਉਹ ਬੜਾ ਉਦਾਸ ਰਹਿੰਦਾ ਸੀ ਕਿ ਬਾਰੀ ਕਿਉਂ ਬੰਦ ਰਹਿਣ

ਲਗ ਪਈ ਸੀ।

"ਭਾਬੀ ਮੈਨਾ — ਭਾਬੀ ਮੈਨਾ !"

"ਹਾਂ — ਕਾਕਾ — ਮੇਰਾ ਸੁਹਣਾ ਕਾਕਾ — ਪਰ ਜ਼ਰਾ ਹੌਲੀ — ਮੈਂ ਹੌਲੀ ਤੋਂ ਹੌਲੀ ਗੱਲ ਵੀ ਤੇਰੀ ਸੁਣ ਲਾਂਗੀ।"

"ਮੈਨੂੰ ਵੀ ਤੁਹਾਡੀ ਵਾਜ ਸਾਫ਼ ਆ ਰਹੀ ਏ — ਤੁਸੀਂ ਬੜੇ ਹੌਲੇ ਬੋਲਦੇ ਓ?"

"ਹਾਂ — ਮੇਰੇ ਪਿਆਰੇ।"

"ਤੁਸੀਂ ਏਨੇ ਦਿਨ ਕਿੱਥੇ ਚਲੇ ਗਏ ਸੈ ?"

"ਮੇਰਾ ਕਮਰਾ ਹਵਾਲਾਤ ਬਣਾ ਦਿੱਤਾ ਗਿਆ ਹੈ — ਏਸ ਬਾਰੀ ਨੂੰ ਜੰਦਰਾ ਵਜ ਗਿਆ ਏ।"

"ਉਹ ਕਿਉਂ ?"

"ਉਦਣ ਤੇਰੀ ਮੈਨਾ ਨੇ ਮੈਨੂੰ ਵਾਜ ਮਾਰੀ ਸੀ — ਮੈਂ ਉਠੀ ਸੀ — ਮੈਂ ਜਾਤਾ ਤੂੰ ਸੈਂ -- ਮੇਰੀ ਸੱਸ ਵੀ ਸ਼ਾਮਤ ਨੂੰ ਉਸੇ ਵੇਲੇ ਉਠ ਬੈਠੀ — ਉਸ ਜਾਤਾ ਮੈਂ ਤੇਰੇ ਨਾਲ ਗੱਲਾਂ ਕਰਦੀ ਸਾਂ।"

"ਤੇ ਫੇਰ ਕੀ ਹੋਇਆ — ਮਾਂ ਨੇ ਆਖਿਆ ਸੀ — ਤੁਸੀਂ ਮੇਰੀ ਭਾਬੀ ਓ।"

"ਕਾਕਾ — ਬਹੁਤ ਕੁਝ ਹੋ ਗਿਆ — ਫਾਟਕਾਂ ਨੂੰ ਤਾਲੇ ਲਗ ਗਏ — ਏਸ ਲਈ ਹੁਣ ਮੈਂ ਏਥੋਂ ਚਲੇ ਜਾਣਾ ਏ — ਏਸ ਘਰ ਵਿਚ ਮੇਰੀ ਇਹ ਅਖ਼ੀਰਲੀ ਰਾਤ ਏ, ਮੈਂ ਤੈਨੂੰ ਮਿਲ ਕੇ ਜਾਣਾ ਚਾਹੁੰਦੀ ਸਾਂ — ਤੂੰ ਕਿਸੇ ਨੂੰ ਦੱਸੇਂਗਾ ਤਾਂ ਨਹੀਂ ?"

"ਮੈਂ ਨਹੀਂ ਦੱਸਾਂਗਾ — ਭਾਬੀ ਮੈਨਾ — ਪਰ ਤੁਸੀਂ ਕਿਉਂ ਜਾਂਦੇ ਹੋ ? ਨਾ ਜਾਓ ! — ਮੈਂ ਵੱਡਾ ਹੋਵਾਂਗਾ — ਮੇਰਾ ਵਿਆਹ ਹੋਵੇਗਾ — ਮੈਂ ਆਪਣੀ ਵਹੁਟੀ ਨੂੰ ਤੁਹਾਡੇ ਘਰ ਘੱਲਾਂਗਾ — ਉਹ ਤੁਹਾਨੂੰ ਬੁਲਾਏਗੀ — ਤੁਸੀਂ ਉਹਨੂੰ ਮਿਲਣ ਆਉਣਾ — ਫੇਰ ਕੋਈ ਨਹੀਂ ਆਖੇਗਾ — ਤੁਸੀਂ ਨਾ ਜਾਓ !"

"ਪਰ ਕਾਕਾ ਅਜੇ ਬੜਾ ਛੋਟਾ ਏਂ — ਤੇਰਾ ਵਿਆਹ ਦੂਰ ਏ — ਏਨੇ ਵਰ੍ਹੇ ਏਸ ਕੈਦਖ਼ਾਨੇ ਵਿਚ ਕੀਕਰ ਕੱਟੇ ਜਾਣਗੇ . . . ਜਦੋਂ ਤੇਰੇ ਵਲ ਵੇਖਣਾ ਮੇਰਾ ਬੰਦ ਕੀਤਾ ਗਿਆ ਏ।"

"ਤੁਸੀਂ ਕਿੱਥੇ ਜਾਓਗੇ ? — ਮੈਂ ਓਥੇ ਤੁਹਾਨੂੰ ਮਿਲਣ ਆਵਾਂਗਾ।"

"ਨਹੀਂ ਕਾਕਾ — ਜਿੱਥੇ ਮੈਂ ਚਲੀ ਹਾਂ, ਓਥੇ ਸ਼ਾਹਦੀ ਕੋਈ ਮਰਦ ਦੀ ਜ਼ਾਤ ਮੇਰੇ ਨਾਲ ਗੱਲ ਨਹੀਂ ਕਰ ਸਕੇਗੀ।"

"ਤੁਸੀਂ ਉਥੇ ਨਾ ਜਾਓ।"

"ਮੇਰੇ ਲਈ ਹੋਰ ਕੋਈ ਰਾਹ ਬਾਕੀ ਨਹੀਂ ਰਿਹਾ . . . . ਮੈਂ ਪੂਜਣੀ ਹੋਣ ਦਾ ਫ਼ੈਸਲਾ ਕਰ ਲਿਆ ਏ।"

"ਪੂਜਣੀ ਕੀ ਹੁੰਦੀ ਏ।"

"ਉਹ ਭਾਬੜਿਆਂ ਦੀਆਂ ਸਾਧੂ ਜ਼ਨਾਨੀਆਂ ਜਿਨ੍ਹਾਂ ਦੇ ਸਿਰ ਮੁੰਨੇ ਹੋਏ, ਮੂੰਹਾਂ ਤੇ

ਪੱਟੀਆਂ ਤੇ ਪੈਰ ਨੰਗੇ ਹੁੰਦੇ ਨੇ।"

"ਨਾ ਭਾਬੀ ਮੈਨਾ — ਤੁਸੀਂ ਕਦੇ ਉਹ ਨਾ ਬਣਨਾ — ਮੈਨੂੰ ਉਹਨਾਂ ਕੋਲੋਂ ਬੜਾ ਡਰ ਲਗਦਾ ਏ, ਉਹਨਾਂ ਦੀਆਂ ਅੱਖਾਂ ਉਤੇ ਪੱਟੀਆਂ ਹੋਰ ਈ ਤਰ੍ਹਾਂ ਦੀਆਂ ਲਗਦੀਆਂ ਨੇ।"

"ਕਾਕਾ — ਮੇਰੇ ਲਈ ਕੋਈ ਰਾਹ ਨਹੀਂ ਰਿਹਾ . . . . " ਤੇ ਉਸ ਨੇ ਇਕ ਖੇਹਨੂੰ ਜਿਹਾ ਕਾਕੇ ਦੀ ਬਾਰੀ ਵਿਚੋਂ ਬੈਠਕ ਅੰਦਰ ਸੁਟਿਆ : "ਇਹ ਮੇਰੀ ਨਿਸ਼ਾਨੀ ਰੱਖੀਂ — ਸਵੇਰੇ ਢੂੰਡ ਲਈਂ, ਹੁਣ ਖੜਾਕ ਨਾਲ ਕੋਈ ਜਾਗ ਨਾ ਪਏ।"

ਤੇ ਮੈਨਾ ਦੀ ਬਾਰੀ ਬੰਦ ਹੋ ਗਈ। ਜੰਦਰੇ ਵਿਚ ਕੰਜੀ ਫਿਰਦੀ ਕਾਕੇ ਸੁਣੀ। ਬਾਕੀ ਰਾਤ ਉਹ ਸੌਂ ਨਾ ਸਕਿਆ।

ਦੂਜੇ ਦਿਨ ਜਦੋਂ ਸਕੂਲੋਂ ਆਇਆ ਤਾਂ ਉਹਦੀ ਮਾਂ ਨੇ ਉਹਨੂੰ ਦੱਸਿਆ ਕਿ ਮੈਨਾ ਬੜੀ ਦੁਖੀ ਸੀ। ਰੋਜ਼ ਸੱਸ ਲੜਦੀ ਤੇ ਮਿਹਣੇ ਮਾਰਦੀ ਸੀ। ਉਹ ਅੱਕ ਕੇ ਘਰੋਂ ਨਿਕਲ ਗਈ ਏ ਤੇ ਲਿਖ ਕੇ ਛਡ ਗਈ ਏ, ਉਹ ਪੂਜਣੀ ਹੋਣ ਚਲੀ ਏ।

"ਪਰ ਮਾਂ ਉਹ ਏਥੇ ਪੂਜਣੀ ਨਹੀਂ ਸੀ ਹੋ ਸਕਦੀ ?"

"ਨਹੀਂ — ਜਿਸ ਪੂਜਣੀ ਹੋਣਾ ਹੋਵੇ, ਉਹ ਆਪਣਾ ਸ਼ਹਿਰ ਛਡ ਕੇ ਕਿਸੇ ਦੂਜੇ ਸ਼ਹਿਰ ਦੇ ਪਾਸਰੇ ਵਿਚ ਜਾ ਰਹਿੰਦੀ ਹੈ। ਉਹ ਲੋਕ ਉਹਦੀ ਪੁੱਛ ਪੜਤਾਲ ਕਰਦੇ ਨੇ। ਤੇ ਜੇ ਉਹਦੀ ਨੀਅਤ ਦਾ ਯਕੀਨ ਹੋ ਜਾਏ ਤਾਂ ਉਹਦੀ ਪੂਰੀ ਹਿਫ਼ਾਜ਼ਤ ਕਰਦੇ ਨੇ, ਚੰਗਾ ਖੁਆਂਦੇ, ਚੰਗੇ ਕਪੜੇ ਪੁਆਂਦੇ ਤੇ ਕੁਝ ਦਿਨ ਜੋ ਉਹ ਚਾਹੇ ਕਰਨ ਦੇਂਦੇ ਨੇ। ਫਿਰ ਸਿਰ ਮੁੰਨ ਪੂਜਣੀ ਬਣਾ ਦੇਂਦੇ ਨੇ — ਉਸ ਦੇ ਬਾਅਦ ਨਾ ਉਹ ਚੰਗਾ ਖਾ ਸਕਦੀ, ਨਾ ਪਹਿਨ ਸਕਦੀ ਤੇ ਨਾ ਮਰਦਾਂ ਨਾਲ ਗੱਲਾਂ ਕਰ ਸਕਦੀ ਏ।"

"ਭਾਬੀ ਮੈਨਾ ਗਈ ਕਿੱਥੇ ਹੋਵੇਗੀ ?"

"ਪਤਾ ਲਗ ਜਾਏਗਾ।"

"ਜੇ ਨੇੜੇ ਦਾ ਕੋਈ ਸ਼ਹਿਰ ਹੋਇਆ — ਤਾਂ ਮੈਨੂੰ ਵਿਖਾ ਲਿਆਓਗੇ ?"

"ਪਿੰਡ ਇਹਨਾਂ ਦਾ ਤਕੜਾ ਪਾਸਰਾ ਏ — ਉਥੇ ਤੇਰੀ ਮਾਸੀ ਵੀ ਏ — ਜੇ ਉਥੇ ਹੋਇਆ ਤਾਂ ਦੋ ਦਿਨ ਹੋ ਆਵੀਂ — ਮੇਰੀ ਮਾਸੀ ਤੈਨੂੰ ਵਿਖਾ ਦੇਵੇਗੀ — ਜਦੋਂ ਕੋਈ ਪੂਜ ਬਣਦਾ ਏ ਸਾਰੇ ਸ਼ਹਿਰ ਵਿਚ ਬੜੀ ਰੌਣਕ ਹੁੰਦੀ ਏ।"

ਕਾਕੇ ਨੇ ਮਾਸੀ ਨੂੰ ਲਿਖ ਦਿੱਤਾ, ਕਿ ਉਹਦਾ ਪਤਾ ਰੱਖਣ।

ਪਤਾ ਦੋ ਹਫ਼ਤਿਆਂ ਵਿਚ ਸਾਰਿਆਂ ਨੂੰ ਹੋ ਗਿਆ। ਸਾਰੀ ਗਲੀ ਵਿਚ ਮੈਨਾ ਦੀਆਂ ਗੱਲਾਂ ਹੁੰਦੀਆਂ ਸਨ। ਬੜੀ ਚੰਗੀ ਜ਼ਨਾਨੀ ਸੀ, ਕਿਸੇ ਨੇ ਉਹਦਾ ਮੱਥਾ ਨਹੀਂ ਸੀ ਵੇਖਿਆ। ਵਾਲ ਕੇਡੇ ਸੁਹਣੇ ਸਾਸੂ। ਰਖਦੀ ਵੀ ਜਾਨ ਨਾਲ ਸੀ। ਘੋਨ ਮੋਨ ਕਰ ਦਿੱਤੀ ਜਾਏਗੀ — ਪੋਟਿਆਂ ਨਾਲ ਇਕ ਇਕ ਕਰ ਕੇ ਸਾਰੇ ਵਾਲ ਪੁਟ ਸੁਟੇ ਜਾਣਗੇ — ਵਿਚਾਰੀ !

ਕਾਕਾ ਮਾਸੀ ਕੋਲ ਪਹੁੰਚ ਗਿਆ। ਉਹਦੀ ਮਾਸੀ ਅਜ ਮੈਨਾ ਨੂੰ ਵੇਖ ਕੇ ਆਈ ਸੀ, ਉਹਨੇ ਬੜੇ ਸੁਹਣੇ ਕਪੜੇ ਪਾਏ ਹੋਏ ਸਨ। ਗਹਿਣੇ ਵੀ। ਇਹ ਗਹਿਣੇ ਲੋਕਾਂ

ਮਾਂਗਵੇਂ ਦਿੱਤੇ ਸਨ। ਗੌਣ ਵੀ ਉਹਨਾਂ ਬਿਠਾਇਆ ਸੀ। ਕਾਕੇ ਦੀ ਗਲੀ ਦੀ ਹੋਣ ਕਰਕੇ ਮਾਸੀ ਦੀ ਦਿਲਚਸਪੀ ਵਧ ਗਈ। ਉਹ ਹਰ ਰਸਮ ਉਤੇ ਜਾਂਦੀ ਰਹੀ, ਉਹ ਕਾਕੇ ਨੂੰ ਦੱਸਦੀ ਸੀ, ਉਹਨੂੰ ਬੜਾ ਰੂਪ ਚੜ੍ਹਿਆ ਹੋਇਆ ਸੀ ਤੇ ਕਲ੍ਹ ਉਹਨੂੰ ਡੋਲੇ ਵਿਚ ਪਾ ਕੇ ਸ਼ਹਿਰ ਵਿਚ ਭੁਆਣਗੇ, ਉਤੋਂ ਫੁਲ ਸੁੱਟਣਗੇ, ਗੁਲਾਬ ਛਿੜਕਣਗੇ।

ਕਾਕਾ ਬੜਾ ਬੇਤਾਬ ਸੀ ਆਪਣੀ ਭਾਬੀ ਨੂੰ ਵੇਖਣ ਲਈ। ਉਹਨੂੰ ਉਸ ਨੇ ਇੱਕੋ ਹੀ ਕਪੜਿਆਂ ਵਿਚ ਵੇਖਿਆ ਹੋਇਆ ਸੀ, ਉਹ ਉਹਨਾਂ ਕਪੜਿਆਂ ਵਿਚ ਵੀ ਬੜੀ ਚੰਗੀ ਲਗਦੀ ਹੁੰਦੀ ਸੀ। ਗਹਿਣੇ ਉਹਨੂੰ ਕਿਹੋ ਜਿਹੇ ਲਗਦੇ ਹੋਣਗੇ। ਉਹਨੇ ਉਹਨੂੰ ਹਸਦਿਆਂ ਕਦੇ ਨਹੀਂ ਸੀ ਵੇਖਿਆ, ਮਾਸੀ ਉਸ ਦਾ ਜ਼ਿਕਰ ਕਰਦੀ ਸੀ ਕਿ ਉਹਦੀ ਮੁਸਕ੍ਰਾਹਟ ਬੜਿਆਂ ਦਾ ਦਿਲ ਮੋਂਹਦੀ ਸੀ।

ਉਹਦਾ ਦਿੱਤਾ ਰੁਮਾਲ, ਉਹਦੀ ਨਿਸ਼ਾਨੀ, ਕਾਕੇ ਦੇ ਅੰਦਰਲੇ ਬੋਝੇ ਵਿਚ ਸੀ। ਉਹਨੇ ਉਹ ਕਿਸੇ ਨੂੰ ਨਹੀਂ ਸੀ ਦੱਸੀ, ਪਰ ਉਹਨੂੰ ਉਹ ਵੇਖਦਾ ਰੋਜ਼ ਸੀ। ਉਹਨੇ ਹਿੰਦੀ ਦੇ ਅੱਖਰ ਸਿਖ ਲਏ ਸਨ, ਕਿਉਂਕਿ ਹਿੰਦੀ ਵਿਚ ਉਹਦੇ ਉਤੇ ਕਢਿਆ ਹੋਇਆ ਸੀ — "ਬੜੇ ਪਿਆਰੇ ਕਾਕੇ ਨੂੰ — ਉਹਦੀ ਭਾਬੀ ਵੱਲੋਂ।"

ਦੂਜੇ ਦਿਨ, ਦੁਪਹਿਰ ਦੇ ਬਾਅਦ ਉਹਦੀ ਮਾਸੀ ਨੇ ਦੱਸਿਆ ਕਿ ਮੈਨਾ ਦੀ ਡੋਲੀ ਨਿਕਲੇਗੀ। ਇਹ ਸਾਰੇ ਬਾਜ਼ਾਰਾਂ ਵਿਚ ਫਿਰੇਗੀ। ਹਰ ਕੋਈ ਵੇਖ ਸਕਦਾ ਹੈ।

ਕਾਕੇ ਨੇ ਦੂਜੇ ਦਿਨ ਮਾਸੀ ਦੇ ਬਾਗ਼ ਵਿੱਚੋਂ ਕਿੰਨੇ ਸਾਰੇ ਫੁੱਲ ਤੋੜ ਕੇ ਰੁਮਾਲ ਵਿਚ ਬੰਨ੍ਹ ਲਏ ਸਨ, ਤੇ ਜਦੋਂ ਉਹਨਾਂ ਦੇ ਚੌਂਕ ਕੋਲ ਡੋਲੀ ਆਈ ਤਾਂ ਉਹ ਜਾਣ ਕੇ ਘਰਦਿਆਂ ਨਾਲੋਂ ਵਖਰਾ ਹੋ ਗਿਆ। ਉਹ ਵੇਖ ਕੇ ਮੁੜਨਾ ਨਹੀਂ ਸੀ ਚਾਹੁੰਦਾ, ਉਹ ਸਾਰੀ ਵਾਟ ਉਹਦੀ ਡੋਲੀ ਨਾਲ ਰਹਿਣਾ ਚਾਹੁੰਦਾ ਸੀ।

ਵਰਦੀ ਵਾਲਾ ਵਾਜਾ ਵਜ ਰਿਹਾ ਸੀ, ਜੈਨੀ ਲੋਕ ਸੋਟ ਕਰ ਰਹੇ ਸਨ — ਪੈਸਿਆਂ ਰੁਪਈਆਂ ਦੀ। ਡੋਲੀ ਵਿਚ ਉਹਦੀ ਭਾਬੀ ਗਹਿਣਿਆਂ ਨਾਲ ਲੱਦੀ ਬੈਠੀ ਸੀ, ਉਹਦਾ ਮੂੰਹ ਭਾਵੇਂ ਹੋਰ ਹੀ ਤਰ੍ਹਾਂ ਦਾ ਦਿਸਦਾ ਸੀ, ਪਰ ਉਹਦੇ ਵਿਚ ਪਹਿਲੇ ਮੂੰਹ ਦੀ ਝਲਕ ਵੀ ਕਾਫ਼ੀ ਸੀ। ਏਸ ਹਸਣੀ ਸੂਰਤ ਨਾਲੋਂ ਉਹਦੀਆਂ ਉਦਾਸ ਅੱਖਾਂ ਕਾਕੇ ਨੂੰ ਕਿਤੇ ਪਿਆਰੀਆਂ ਲਗਦੀਆਂ ਸਨ। ਲੋਕ ਕਹਿੰਦੇ ਸਨ, ਇਸ ਪੂਜਣੀ ਨੂੰ ਲੋਹੜੇ ਦਾ ਰੂਪ ਚੜ੍ਹਿਆ ਹੈ, ਪਰ ਕਾਕੇ ਨੂੰ ਏਸ ਖਿਲਾਰੇ ਵਿਚੋਂ ਉਹਦੇ ਉਹ ਪਿਆਰੇ ਨਕਸ਼ ਪੂਰੇ ਨਹੀਂ ਸਨ ਦਿਸਦੇ।

ਉਹ ਜਦੋਂ ਸਮਝਦਾ ਸੀ ਉਹਦੇ ਵਲ ਉਹਦਾ ਧਿਆਨ ਹੈ, ਉਹ ਫੁੱਲ ਸੁਟ ਦੇਂਦਾ ਸੀ, ਉਹ ਹੱਥ ਜੋੜਦੀ ਸੀ, ਪਰ ਉਹ ਹੱਥ ਉਹਦੇ ਲਈ ਨਹੀਂ ਸਨ ਹੁੰਦੇ — ਐਡੀ ਭੀੜ ਵਿਚ ਨਿੱਕਾ ਜਿਹਾ ਕਾਕਾ ਉਹਨੂੰ ਕਿਸ ਤਰ੍ਹਾਂ ਦਿਸ ਸਕਦਾ ਸੀ — ਉਹ ਸੋਚਦਾ ਸੀ।

ਇਕ ਮੋੜ ਮੁੜਨ ਲਗਿਆਂ ਡੋਲੀ ਅਚਾਨਕ ਉਹਦੇ ਨੇੜੇ ਆ ਗਈ। ਉਧਰੋਂ ਫੁੱਲਾਂ ਦੀ ਵਰਖਾ ਉਤੇ ਮੈਨਾ ਨੇ ਹਥ ਜੋੜੇ — ਕਾਕਾ ਉਦੋਂ ਫੁੱਲ ਸੁਟਣ ਲਗਾ ਸੀ। ਮੈਨਾ ਨੇ ਪਛਾਣ ਲਿਆ — ਉਹਦੀਆਂ ਅਧਮੀਟੀਆਂ ਅੱਖਾਂ ਚੌੜੀਆਂ ਖੁਲ੍ਹ ਗਈਆਂ। ਉਸ ਨੀਝ ਲਾ ਕੇ ਤੱਕਿਆ। ਫੇਰ ਹੌਸਲਾ ਕਰਕੇ ਉਸ ਨੇ ਆਖਿਆ ਕਿ ਉਹਦੀ ਡੋਲੀ ਖੜੀ ਕੀਤੀ ਜਾਏ।

"ਔਹ ਕਾਕਾ ਸਾਡੀ ਗਲੀ ਦਾ ਹੈ — ਮੇਰੇ ਤੇ ਫੁੱਲ ਸੁਟਣਾ ਚਾਹੁੰਦਾ ਹੈ — ਪਹੁੰਚਦੇ ਨਹੀਂ — ਉਹਨੂੰ ਇਕ ਮਿੰਟ ਲਈ ਮੇਰੇ ਕੋਲ ਲਿਆ ਦਿਓ।"

ਇਹ ਵਤੀਰਾ ਅਨੋਖਾ ਸੀ, ਪਰ ਪੂਜ ਬਣਨ ਵਾਲੇ ਦੀ ਗੱਲ ਮੋੜੀ ਨਹੀਂ ਜਾਂਦੀ।

"ਲਿਆ — ਕਾਕਾ ਇਹ ਤੇਰੇ ਫੁੱਲ ਮੈਂ ਲੈ ਲਵਾਂ — ਤੂੰ ਬੜੀ ਦੂਰੋਂ ਆਇਆ ਏਂ — ਮੇਰੀ ਗਲੀ ਦਾ ਕਾਕਾ।"

ਕਾਕਾ ਬੜਾ ਖ਼ੁਸ਼ ਹੋਇਆ, ਮੈਨਾ ਭਾਬੀ ਨੇ ਵੇਖ ਲਿਆ, ਬੁਲਾ ਕੇ ਹੱਥਾਂ ਨਾਲ ਹੱਥ ਲਾ ਕੇ ਫੁੱਲ ਲੈ ਲਏ — ਰੁਮਾਲ ਵੀ ਨਹੀਂ ਮੋੜਿਆ — ਖ਼ਿਆਲ ਕੀਤਾ, ਭਾਬੀ ਨਿਸ਼ਾਨੀ ਰੱਖੇਗੀ।

ਜਲੂਸ ਪਾਸਰੇ ਤੇ ਪਹੁੰਚ ਗਿਆ। ਲੋਕ ਵਿਦਾ ਹੋ ਗਏ। ਮੈਨਾ ਤੇ ਕੁਝ ਕੁ ਇਸਤ੍ਰੀਆਂ ਉਹਦੇ ਨਾਲ ਪਾਸਰੇ ਤੇ ਚੜ੍ਹ ਗਈਆਂ। ਪੌੜੀ ਤੇ ਪੈਰ ਧਰਨ ਤੋਂ ਪਹਿਲਾਂ ਮੈਨਾ ਨੇ ਤੱਕਿਆ, ਕਾਕਾ ਸਾਹਮਣੇ ਹੱਟ ਦੇ ਫੱਟੇ ਤੇ ਖਲੋਤਾ ਸੀ।

ਉਤੇ ਵੱਡੇ ਪੂਜ ਦੇ ਸਾਹਮਣੇ ਮੈਨਾ ਨੂੰ ਬਿਠਾ ਦਿੱਤਾ ਗਿਆ।

"ਕੀ ਤੂੰ ਆਪਣਾ ਮਨ ਪੂਰਾ ਬਣਾ ਲਿਆ ਹੈ ?" ਵੱਡੇ ਪੂਜ ਨੇ ਪੁੱਛਿਆ।

"ਜੀ ਮਹਾਰਾਜ — ਮੈਂ ਬਣਾ ਲਿਆ ਹੈ।"

"ਕਪੜੇ ਗਹਿਣੇ ਤੈਨੂੰ ਸਭ ਲਾਹਣੇ ਪੈਣਗੇ, ਨਾ ਫੇਰ ਜ਼ਿੰਦਗੀ ਵਿਚ ਤੂੰ ਇਹਨਾਂ ਨੂੰ ਅੰਗੀਕਾਰ ਨਹੀਂ ਕਰ ਸਕੇਂਗੀ।"

"ਜੀ — ਮਹਾਰਾਜ — ਮੈਨੂੰ ਚੰਗੇ ਭੋਜਨ ਦੀ ਕੋਈ ਲੋੜ ਨਹੀਂ।"

"ਤੂੰ ਉਹੀ ਕੁਝ ਖਾਏਂ ਪੀਏਂਗੀ, ਜੋ ਕੁਝ ਸਾਡੀ ਸ਼੍ਰੇਣੀ ਦੇ ਨਿਯਮ ਅਨੁਸਾਰ ਹੋਵੇਗਾ।"

"ਜੀ — ਮਹਾਰਾਜ ਮੈਨੂੰ ਚੰਗੇ ਭੋਜਨ ਦੀ ਕੋਈ ਲੋੜ ਨਹੀਂ।"

"ਮਰਦਾਂ ਨੂੰ ਛੁਹਣਾ ਤੇ ਕਿਤੇ ਰਿਹਾ, ਇਹਨਾਂ ਦਾ ਖ਼ਿਆਲ ਵੀ ਉਸ ਧਰਮ ਵਿਚ ਵਿਘਨ ਪਾਏਗਾ — ਜਿਹੜਾ ਧਰਮ ਤੂੰ ਚੁਣ ਰਹੀ ਹੈਂ।"

ਮੈਨਾ ਨੇ ਲੰਮਾ ਸਾਹ ਲਿਆ। ਉਹਦੀ ਜੇਬ ਵਿਚ ਛੁਪਾਇਆ ਕਾਕੇ ਦਾ ਰੁਮਾਲ ਖੁਲ੍ਹਦਾ ਮਹਿਸੂਸ ਹੋਇਆ ਤੇ ਰੁਮਲ ਦੇ ਸਿਰੇ ਨਿੱਕੀਆਂ ਬਾਹਾਂ ਬਣ ਕੇ ਉਹਦੀ ਕਮਰ ਦੁਆਲੇ ਲਿਪਟ ਗਏ। ਓੜਕ ਕੁਝ ਸੰਭਲ ਕੇ ਉਸ ਉੱਤਰ ਦਿਤਾ।

"ਹਾਂ ਮਹਾਰਾਜ — ਇਹ ਵੀ ਪ੍ਰਵਾਨ ਕਰ . . . . ।"

"ਹੁਣ ਤੂੰ ਉਸ ਕਮਰੇ ਵਿਚ ਜਾ ਕੇ ਇਹ ਕਪੜੇ ਲਾਹ ਕੇ ਜਿਹੜੇ ਕਪੜੇ ਤੈਨੂੰ ਦਿੱਤੇ ਜਾਣਗੇ ਪਾ ਲੈ, ਤੇ ਫੇਰ ਤੈਨੂੰ ਇਹ ਕੇਸ ਆਪਣੇ ਕਟਾਣੇ ਹੋਣਗੇ, ਤੇ ਉਸ ਤੋਂ ਬਾਅਦ ਤੈਨੂੰ ਤੇਰੀ ਪੂਜ ਮਾਤਾ ਦੱਸੇਗੀ, ਕਿਸ ਤਰ੍ਹਾਂ ਪੋਟਿਆਂ ਨਾਲ ਹਰ ਇਕ ਵਾਲ ਪੁੱਟਿਆ ਜਾ ਸਕਦਾ ਹੈ।

ਵਾਲਾਂ ਦੇ ਕਟਣ ਪੁਟਣ ਦਾ ਜ਼ਿਕਰ ਸੁਣ ਕੇ ਉਹ ਉਠਦਾ ਹਉਕਾ ਨਾ ਰੋਕ ਸਕੀ ਤੇ ਬੜਾ ਹੌਸਲਾ ਕਰ ਕੇ ਬੋਲੀ :

"ਪੂਜਯ ਪਿਤਾ ਜੀ, ਮੈਨੂੰ ਵਾਲ ਰਖਣ ਦੀ ਆਖਿਆ ਨਹੀਂ ਦੇ ਸਕਦੇ ?"

"ਇਹ ਕਿਸ ਤਰ੍ਹਾਂ ਹੋ ਸਕਦਾ ਹੈ ?" ਵੱਡਾ ਪੂਜ ਬੜਾ ਹੈਰਾਨ ਹੋ ਕੇ ਬੋਲਿਆ।

"ਮੈਂ ਜਾਣਦੀ ਹਾਂ — ਇਹ ਮੇਰੀ ਮੰਗ ਅਨੋਖੀ ਹੈ —" ਮੈਨਾ ਨੂੰ ਇਕਦਮ ਅੰਦਰੋਂ ਕੋਈ ਤਾਕਤ ਜਿਹੀ ਆ ਜਹੀ ਸੀ — "ਪਰ ਜੇ ਤੁਸੀਂ ਮੰਨ ਲਵੋ — ਮੈਂ ਤੁਹਾਨੂੰ ਕਦੇ ਅਲਾਂਭਾ ਨਹੀਂ ਦੁਆਵਾਂਗੀ — ਮੇਰੇ ਅੰਦਰ ਪਤਾ ਨਹੀਂ ਕੀ ਬੱਝਾ ਹੋਇਆ ਹੈ — ਮੈਂ ਤੁਹਾਡੀ ਉਹੋ ਜਿਹੀ ਸੇਵਕ ਬਣਾਂਗੀ ਕਿ ਸਾਰੀ ਕੌਮ ਅਚੰਭਾ ਕਰੇਗੀ — ਮੇਰੇ ਵਾਲ ਨਾ ਕੱਟੇ ਜਾਣ।"

"ਪਰ ਇਹ ਕਦਾਚਿਤ ਹੋਣ ਵਾਲੀ ਗੱਲ ਨਹੀਂ — ਤੈਨੂੰ ਪਤਾ ਨਹੀਂ ਸੀ।"

"ਮੈਨੂੰ ਪਤਾ ਸੀ — ਮੈਂ ਵਾਲ ਕਟਾ ਲਵਾਂਗੀ — ਪਰ ਹੁਣ ਕਟਣ ਦਾ ਵੇਲਾ ਆਇਆ, ਮੈਨੂੰ ਜਾਪ ਰਿਹਾ ਹੈ ਕਿ ਇਹ ਮੇਰੇ ਵਾਲ ਜਿਊਂਦੇ ਹਨ — ਇਹ ਮੇਰੀ ਜਾਨ ਵਿਚੋਂ ਉੱਗੇ ਹੋਏ ਹਨ — ਇਹਨਾਂ ਨੂੰ ਜਦੋਂ ਕੰਘਾ ਵਾਹੁੰਦੀ ਤੇ ਇਹ ਝਟਕੇ ਨਾਲ ਜਦੋਂ ਮੇਰੀਆਂ ਲੱਤਾਂ ਨਾਲ ਲਗਦੇ ਸਨ, ਇਹਨਾਂ ਵਿਚ ਕੋਈ ਜਿਉਂਦੀ ਛੁਹ ਸੀ — ਕਈ ਸਾਲ ਸਿਵਾਏ ਇਹਨਾਂ ਦੇ ਮੈਂ ਕਿਸੇ ਨਾਲ ਗੱਲ ਨਹੀਂ ਕੀਤੀ — (ਮੱਥਾ ਟੇਕ ਕੇ) ਹੇ ਪਰਮ ਪੂਜਯ — ਇਕ ਵਾਰੀ ਅਨਹੋਣੀ ਵੀ ਕਰ ਵੇਖੋ — ਤੁਸੀਂ ਆਪਣੇ ਫ਼ੈਸਲੇ ਤੇ ਕਦੇ ਨਹੀਂ ਪਛਤਾਓਗੇ।"

ਵੱਡੇ ਪੂਜ ਦਾ ਦਿਲ ਪਸੀਜ ਤਾਂ ਗਿਆ, ਪਰ ਪੂਜ ਇਸਤ੍ਰੀ ਦੇ ਵਾਲ ਵੇਖ ਕੇ ਲੋਕ ਕੀ ਆਖਣਗੇ ?

"ਨਹੀਂ ਬੀਬੀ — ਇਹ ਗੱਲ ਤੇਰੀ ਮੰਨੀ ਨਹੀਂ ਜਾਣੀ।"

"ਫੇਰ — ਹੇ ਪੂਜਯ — ਮੈਨੂੰ ਪੰਜ ਮਿੰਟ ਇਕੱਲਿਆਂ ਆਪਣੇ ਮਨ ਨੂੰ ਸਮਝਾ ਲੈਣ ਦਿਓ।" ਮੈਨਾ ਨੇ ਮਨ ਪੱਕਾ ਕਰ ਕੇ ਆਖਿਆ।

"ਹਾਂ ਜਾਓ — ਸਾਹਮਣੀ ਰੌਸ ਉਤੇ ਬਹਿ ਕੇ ਸੋਚ ਲਓ।"

ਮੈਨਾ ਉਠੀ ਤੇ ਹੌਲੀ ਹੌਲੀ, ਪਰ ਪੱਕੇ ਪੈਰ ਧਰਦੀ ਸਾਹਮਣੇ ਰੌਸ ਉਤੇ ਜਾ ਬੈਠੀ। ਏਸ ਰੌਸ ਦੇ ਬੰਨਿਉਂ ਹੇਠਾਂ ਬਾਜ਼ਾਰ ਸੀ। ਕੁਝ ਚਿਰ ਬਾਅਦ ਮੈਨਾ ਉਠ ਬੈਠੀ।

"ਇਹ ਇਸਤ੍ਰੀ ਹੈ ਕੋਈ ਅਨੋਖੀ — ਮੈਂ ਕਈ ਇਸਤ੍ਰੀਆਂ ਦੀ ਇਹ ਰਸਮ ਅਦਾ ਕੀਤੀ ਹੈ — ਪਰ ਇਹਦਾ ਸਭ ਕੁਝ ਸੋਚਾਂ ਵਿਚ ਪਾਣ ਵਾਲਾ ਹੈ — ਜੇ ਇਹ ਪੁਜਾਰਨ ਬਣ ਗਈ — ਤਾਂ ਬੜੀ ਸ਼ੁਹਰਤ ਹਾਸਲ ਕਰੇਗੀ।"

"ਪਰ — ਔਹ — ਉਹ ਰੌਸ ਉਤੇ ਖਲੌ ਕਿਉਂ ਗਈ ?" ਦੂਜੇ ਨੇ ਘਬਰਾ ਕੇ ਆਖਿਆ।

ਵੱਡੇ ਪੂਜ ਨੇ ਵੀ ਤੱਕਿਆ ਮੈਨਾ ਰੌਸ ਦੇ ਉਤੇ ਖਲੋ ਗਈ ਸੀ। ਉਸ ਨੇ ਆਪਣੀ ਉਂਗਲ ਜੂੜੇ ਵਿਚ ਫੇਰੀ, ਜੂੜਾ ਖੁਲ੍ਹ ਗਿਆ, ਵਾਲ ਕਮਰ ਤੋਂ ਹੇਠਾਂ ਲਮਕ ਪਏ — ਨਿੱਕੀ ਨਿੱਕੀ ਹਵਾ ਵਿਚ ਉਹਨਾਂ ਦੀਆਂ ਪਤਲੀਆਂ ਬੂੰਬਲਾਂ ਸਰ ਸਰ ਉੱਡ ਰਹੀਆਂ ਸਨ।

"ਕੋੜੇ ਲੰਮੇ . . . . ."

"ਔਹ !" ਸਾਰੇ ਉਠ ਕੇ ਪੌੜੀਆਂ ਵਲ ਦੌੜੇ। ਰੌਸ ਉਤੇ ਕੋਈ ਇਸਤ੍ਰੀ ਨਹੀਂ ਸੀ ਖਲੋਤੀ ਹੋਈ।

ਸਾਰੇ ਥੱਲੇ ਪਹੁੰਚੇ। ਬਾਜ਼ਾਰ ਵਿਚ ਹਾਹਾਕਾਰ ਮਚੀ ਹੋਈ ਸੀ। ਇਕ ਮੁੰਡਾ ਟੁੱਟੀ ਫਿੱਸੀ ਮੈਨਾ ਦੇ ਸਿਰਹਾਣੇ ਬੈਠਾ ਸੀ। ਉਸ ਨੇ ਖਿਲਰੇ ਹੋਏ ਵਾਲ ਮੱਥੇ ਤੋਂ ਪਰ੍ਹਾਂ ਹਟਾ ਕੇ ਚੀਰ ਸਿੱਧਾ ਕਰ ਦਿੱਤਾ ਸੀ। ਕਾਲੇ ਕੇਸਾਂ ਵਿਚ ਕਿਤੇ ਕਿਤੇ ਸੰਧੂਰ ਵਾਂਗ ਲਹੂ ਲਿਸ਼ਕ ਰਿਹਾ ਸੀ। ਮੁੰਡੇ ਦੀਆਂ ਅੱਖਾਂ ਵਿਚੋਂ ਤਾਰ ਤਾਰ ਹੰਝੂ ਡਿਗ ਰਹੇ ਸਨ ਤੇ ਉਹ ਹੇਠਾਂ ਪਈ ਇਸਤ੍ਰੀ ਦੀਆਂ ਅੱਖਾਂ ਵਿਚ ਤਕ ਰਿਹਾ ਸੀ – ਇਹ ਅੱਖਾਂ ਖੁਲ੍ਹੀਆਂ ਸਨ। ਅਗੇ ਇਹਨਾਂ ਦਾ ਰੰਗ ਕਾਕੇ ਨੇ ਕਦੇ ਨਹੀਂ ਸੀ ਵੇਖਿਆ – ਉਸ ਕਾਲੀ ਰਾਤ ਵਰਗੀਆਂ ਜਿਹੜੀ ਰਾਤ ਅਖ਼ੀਰੀ ਉਹਨੇ ਉਹਨੂੰ ਜਗਾਇਆ ਸੀ – ਪਰ ਉਸ ਰਾਤ ਦੀਆਂ ਡੂੰਘਾਈਆਂ ਵਿਚ ਕੋਈ ਸੂਰਜ ਲੁਕਿਆ ਹੋਇਆ ਸੀ – ਤਦੇ ਉਹਨੂੰ ਹਨੇਰੇ ਵਿਚੋਂ ਵੀ ਉਸ ਰਾਤੀਂ ਲ਼ਭਦਾ ਸੀ – ਉਹ ਹੁਣ ਵੀ ਓਡੀਆਂ ਕਾਲੀਆਂ ਤੇ ਓਡੀਆਂ ਹੀ ਰੌਸ਼ਨ ਸਨ – ਉਹ ਖੁਲ੍ਹੀਆਂ ਹੋਈਆਂ ਸਨ।

ਪਰ ਉਹਨਾਂ ਵਿਚ ਇਸ ਵੇਲੇ ਕੋਈ ਸੂਰਜ ਨਹੀਂ ਸੀ।

# ਪੇਮੀ ਦੇ ਨਿਆਣੇ

## ਸੰਤ ਸਿੰਘ ਸੇਖੋਂ

ਵੀਹ ਕੁ ਸਾਲ ਪਹਿਲਾਂ ਦੀ ਗੱਲ ਹੈ। ਮੈਂ ਸੱਤ ਕੁ ਵਰ੍ਹੇ ਦਾ ਸਾਂ ਤੇ ਮੇਰੀ ਵੱਡੀ ਭੈਣ ਗਿਆਰਾਂ ਵਰ੍ਹੇ ਦੀ। ਅਸਾਡਾ ਖੇਤ ਘਰੋਂ ਮੀਲ ਕੁ ਦੀ ਵਿਥ ਤੇ ਸੀ। ਔਧ ਵਿਚਕਾਰ ਇਕ ਜਰਨੈਲੀ ਸੜਕ ਲੰਘਦੀ ਸੀ, ਜਿਸ ਵਿਚੋਂ ਜਾਂਗਲੀਆਂ, ਪਠਾਣਾਂ, ਰਾਸ਼ਿਆਂ ਤੇ ਹੋਰ ਪਰਦੇਸੀਆਂ ਦਾ ਕਾਫ਼ੀ ਲਾਂਘਾ ਸੀ। ਅਸੀਂ ਸਭ ਐਵਾਣੇ ਜਿਨ੍ਹਾਂ ਨੂੰ ਰਾਸ਼ਿਆਂ ਤੋਂ ਘਰ ਬੈਠਿਆਂ ਵੀ ਡਰ ਆਉਂਦਾ ਸੀ, ਇਸ ਸੜਕ ਵਿਚੋਂ ਦੀ ਕਿਸੇ ਸਿਆਣੇ ਦੇ ਸਾਥ ਤੋਂ ਬਗੈਰ ਲੰਘਣ ਤੋਂ ਬਹੁਤ ਭੈਅ ਖਾਂਦੇ ਸਾਂ। ਪਰ ਟੰਟਾ ਇਹ ਸੀ ਕਿ ਦਿਨੇ ਇਕ ਦੋ ਵੇਲੇ ਅਸਾਨੂੰ ਖੇਤ ਬਾਪੂ ਤੇ ਕਾਮੇ ਦੀ ਰੋਟੀ ਫੜਾਣ ਜ਼ਰੂਰ ਜਾਣਾ ਪੈਂਦਾ ਸੀ ਤੇ ਸਾਡੀ ਅਵਸਥਾ ਹਰ ਰੋਜ਼ ਇਕ ਮੁਸ਼ਕਲ ਘਾਟੀ ਲੰਘਣ ਵਾਲੀ ਹੁੰਦੀ ਸੀ।

ਅਸੀਂ ਆਮ ਤੌਰ ਤੇ ਘਰੋਂ ਤਾਂ ਹੌਸਲਾ ਕਰਕੇ ਇਕੱਲੇ ਹੀ ਤੁਰ ਪੈਂਦੇ, ਪਰ ਜਦ ਸੜਕ ਦੋ ਤਿੰਨ ਘੁਮਾਉਂ ਦੀ ਵਿਥ ਤੇ ਰਹਿ ਜਾਂਦੀ ਤਾਂ ਨਹਿਰ ਦਾ ਸੂਆ ਟੱਪਣ ਲਗੇ ਪਠੋਰਿਆਂ ਵਾਕਰ ਖਲੋ ਕੇ ਆਸੇ ਪਾਸੇ ਤੱਕਣ ਲਗ ਜਾਂਦੇ, ਤਾਂ ਜੋ ਕਿਸੇ ਪਿੰਡੋਂ ਆਉਂਦੇ ਜਾਂਦੇ ਸਿਆਣੇ ਦੀ ਸ਼ਰਨ ਲੈ ਕੇ ਇਸ ਭੈ-ਸਾਗਰ ਨੂੰ ਤਰਨ ਜੋਗੇ ਹੋ ਜਾਈਏ।

ਅਸਾਡੀ ਧਾਰਮਕ ਸਿੱਖਿਆ ਵੀ ਕੁਝ ਇਸ ਕਿਸਮ ਦੀ ਮਿਲ ਰਹੀ ਸੀ, ਕਿ ਅਜਿਹੇ ਡਰ ਅਸਾਡੇ ਸੁਭਾਵਾਂ ਦਾ ਹਿੱਸਾ ਬਣ ਗਏ ਸਨ। ਹਰ ਰੋਜ਼ ਸ਼ਾਮ ਨੂੰ ਅਸੀਂ ਘਰ ਸਿਆਣਿਆਂ ਕੋਲੋਂ ਨਰਕ-ਸੁਰਗ ਦੀਆਂ ਕਹਾਣੀਆਂ ਸੁਣਦੇ। ਸੁਰਗ ਤਾਂ ਅਸਾਨੂੰ ਖੇਤ ਤੋਂ ਬਾਹਰ ਕਿਤੇ ਘਟ ਹੀ ਪ੍ਰਾਪਤ ਹੁੰਦਾ, ਪਰ ਨਰਕ ਦੇ ਹਰ ਥਾਂ ਖੁਲ੍ਹੇ ਗੱਫੇ ਮਿਲਦੇ। ਸਭ ਤੋਂ ਵੱਡਾ ਨਰਕ ਮਦਰੱਸਾ ਸੀ ਤੇ ਜੇ ਉਸ ਤੋਂ ਕਿਸੇ ਦਿਨ ਛੁਟ ਜਾਂਦੇ ਤਾਂ ਖੇਤ ਰੋਟੀ ਦੇਣ ਜਾਣ ਦਾ ਨਰਕ ਪੇਸ਼ ਆ ਜਾਂਦਾ। ਗੱਲ ਕੀ ਸਾਡੇ ਐਵਾਣੇ ਰਾਹ ਦੇ ਹਰ ਇਕ ਮੋੜ ਤੇ ਜਾਣੋ ਨਰਕ ਘਾਤ ਲਾਈ ਖਲੋਤਾ ਹੁੰਦਾ। ਖ਼ਬਰੇ ਇਸ ਸੜਕ ਦਾ ਭੈ-ਸਾਗਰ ਲੰਘਣ ਕਰਕੇ ਅਸਾਨੂੰ ਖੇਤ ਜਾਣਾ ਨਰਕ ਲਗਦਾ ਸੀ ਜਾਂ ਖੇਤ ਰੋਟੀ ਲੈ ਜਾਣ ਲਗੇ ਇਸ ਸੜਕ ਨੂੰ ਲੰਘਣਾ ਪੈਣਾ ਕਰ ਕੇ ਇਹ ਅਸਾਨੂੰ ਭੈ-ਸਾਗਰ ਦਿਖਾਈ ਦਿੰਦਾ ਸੀ ਮੈਂ ਇਸ ਦੀ ਬਾਬਤ ਯਕੀਨ ਨਾਲ ਕੁਝ ਨਹੀਂ ਕਹਿ ਸਕਦਾ। ਇਹ ਮੈਨੂੰ ਪਤਾ ਹੈ ਕਿ ਖੇਤ ਸੁਰਗ ਸੀ ਤੇ ਰੋਟੀ ਲੈ ਜਾਣ ਦੀ ਖੇਚਲ ਨਰਕ ਅਤੇ ਉਹ ਜਰਨੈਲੀ ਸੜਕ ਵਿਚਕਾਰਲਾ ਭੈ-ਸਾਗਰ !

ਸਿਆਲ ਦੇ ਦਿਨ ਸਨ। ਅਸੀਂ ਦੋਵੇਂ ਭੈਣ ਭਰਾ ਦੁਪਹਿਰ ਦੀ ਰੋਟੀ ਲੈ ਕੇ ਖੇਤ ਨੂੰ ਚਲ ਪਏ। ਨਿੱਘੀ ਨਿੱਘੀ ਧੁੱਪ ਪੈ ਰਹੀ ਸੀ ਤੇ ਅਸੀ ਤੁਰੇ ਜਾਂਦੇ ਵੀ ਜਾਣੋ

ਸਿਆਲੇ ਦੀ ਧੁੱਪ ਵਿਚ ਨੀਂਦ ਦਾ ਨਿੱਘ ਲੈ ਰਹੇ ਸਾਂ, ਪਰ ਦਿਲ ਵਿਚ ਸੜਕ ਲੰਘਣ ਦਾ ਡਰ ਚੂਹੇ ਵਾਕਰ ਕੁਤਰ ਰਿਹਾ ਸੀ।

ਅਸੀਂ ਡਰ ਨੂੰ ਦਬਾਣ ਦਾ ਇਕ ਆਮ ਤਰੀਕਾ ਵਰਤਣਾ ਚਾਹਿਆ। ਭੈਣ ਮੈਨੂੰ ਇਕ ਕਹਾਣੀ ਸੁਣਾਣ ਲਗ ਪਈ। "ਇਕ ਸੀ ਰਾਜਾ, ਉਹਦੀ ਰਾਣੀ ਮਰ ਗਈ। ਮਰਨ ਲਗੀ ਰਾਣੀ ਨੇ ਰਾਜੇ ਨੂੰ ਕਿਹਾ ਤੂੰ ਮੈਨੂੰ ਇਕ ਕਰਾਰ ਦੇਹ। ਰਾਜੇ ਨੇ ਪੁੱਛਿਆ, ਕੀ?"

ਮੈਂ ਕਹਾਣੀ ਵਲੋਂ ਧਿਆਨ ਮੋੜ ਕੇ ਪਿਛਾਂਹ ਪਿੰਡ ਵਲ ਨੂੰ ਦੇਖਿਆ ਕਿ ਕਿਤੇ ਕੋਈ ਆਦਮੀ ਅਸਾਡੇ ਰਾਹ ਜਾਣ ਵਾਲਾ ਆ ਰਿਹਾ ਹੋਵੇ।

"ਤੂੰ ਸੁਣਦਾ ਨੀਂ, ਬੀਰ,"—ਮੈਂ ਭਰਾਵਾਂ ਵਾਲੀ' ਗੁਸਤਾਖ਼ੀ ਨਾਲ ਜਵਾਬ ਦਿੱਤਾ।

"ਅੱਛਾ ਜਦ ਉਹ ਰਾਣੀ ਮਰਨ ਲਗੀ ਤਾਂ ਉਸ ਨੇ ਰਾਜੇ ਨੂੰ ਸੱਦ ਕੇ ਕਿਹਾ, ਤੂੰ ਮੇਰੇ ਨਾਲ ਕਰਾਰ ਕਰ। ਰਾਜੇ ਪੁੱਛਿਆ, ਕੀ ? ਰਾਣੀ ਨੇ ਕਿਹਾ ਤੂੰ ਹੋਰ ਵਿਆਹ ਨਾ ਕਰਾਈਂ। ਸੱਚ, ਮੈਂ ਦੱਸਣਾ ਭੁੱਲ ਗਈ, ਰਾਣੀ ਦੇ ਦੋ ਪੁੱਤ ਤੇ ਇਕ ਧੀ ਸੀਗੇ।"

ਅਸਾਨੂੰ ਰਾਜਾ ਤੇ ਰਾਣੀ ਆਪਣੇ ਮਾਂ-ਪਿਉ ਵਰਗੇ ਹੀ ਭਾਸਦੇ ਸਨ। ਜੇ ਅਸਾਡੀ ਮਾਂ ਮਰਨ ਲੱਗੇ ਤਾਂ ਸਾਡੇ ਪਿਉ ਨੂੰ ਵੀ ਇਹ ਬਚਣ ਦੇਣ ਲਈ ਆਖੇ — ਇਹ ਖ਼ਿਆਲ ਅਸਾਡੇ ਅਚੇਤ ਮਨ ਵਿਚ ਕੰਮ ਕਰ ਰਿਹਾ ਹੋਵੇਗਾ। ਮੈਨੂੰ ਉਹ ਧੀ ਆਪਣੀ ਭੈਣ ਲੱਗੀ ਤੇ ਉਹਦਾ ਪੁੱਤ ਮੇਰਾ ਆਪਣਾ ਆਪ।

ਮੇਰੀ ਭੈਣ ਪਿੰਡ ਵਲ ਦੇਖ ਰਹੀ ਸੀ। "ਸੁਣਾ ਵੀ ਗਾਹਾਂ", ਮੈਂ ਉਸ ਨੂੰ ਪਹਿਲੀ ਤਰ੍ਹਾਂ ਹੀ ਖਰ੍ਹਵੇ ਬੋਲ ਨਾਲ ਆਖਿਆ।

"ਰਾਣੀ ਨੇ ਕਿਹਾ, ਬਈ ਮੇਰੇ ਪੁੱਤ ਤੇ ਧੀ ਨੂੰ ਮਤਰੇਈ ਦੁਖ ਦੇਊਗੀ", ਭੈਣ ਨੇ ਹੋਰ ਵੀ ਮਿੱਠੀ ਤੇ ਹੋਰ ਵੀ ਤ੍ਰੀਮਤ ਬਣ ਕੇ ਦੱਸਿਆ। "ਏਸ ਕਰਕੇ ਉਸ ਨੇ ਰਾਜੇ ਤੋਂ ਇਹ ਕਰਾਰ ਮੰਗਿਆ। ਰਾਜੇ ਨੇ ਕਿਹਾ, ਚੰਗਾ ਮੈਂ ਕਰਾਰ ਦਿੰਨਾਂ।"

ਜਿਵੇਂ ਕਿਤੇ ਜੇ ਰਾਜਾ ਇਹ ਇਕਰਾਰ ਨਾ ਦਿੰਦਾ ਤਾਂ ਰਾਣੀ ਮਰਨ ਤੋਂ ਨਾਂਹ ਕਰ ਦਿੰਦੀ।

"ਹੂੰ !"

ਭਾਵੇਂ ਅਸਾਨੂੰ ਦੋਹਾਂ ਨੂੰ ਪਤਾ ਸੀ ਕਿ ਦਿਨੇ ਕਹਾਣੀਆਂ ਪਾਣ ਨਾਲ ਰਾਹੀ ਰਾਹ ਭੁੱਲ ਜਾਂਦੇ ਹਨ, ਅਸਾਂ ਇਕ ਦੂਜੇ ਨੂੰ ਇਹ ਚੇਤਾਵਨੀ ਨਾ ਕਰਵਾਈ, ਤੇ ਇਸ ਸੂਝ ਨੂੰ ਆਪਣੇ ਦਿਲਾਂ ਤੇ ਵਿਚਾਰਾਂ ਤੇ ਅਸਰ ਨਾ ਕਰਨ ਦਿੱਤਾ।

"ਪਰ ਰਾਜੇ ਨੇ ਝਟ ਹੀ ਦੂਜਾ ਵਿਆਹ ਕਰਵਾ ਲਿਆ।"

"ਹੂੰ !"

ਪਿਛਲੇ ਮੋੜ ਤੇ ਅਸਾਨੂੰ ਇਕ ਆਦਮੀ ਆਉਂਦਾ ਦਿਸਿਆ। ਅਸਾਂ ਸੁਖ ਦਾ ਸਾਹ ਭਰਿਆ ਤੇ ਉਸ ਨੂੰ ਰਲਾਣ ਲਈ ਖਲੋ ਗਏ। ਅਸਾਡੀ ਬਾਤ ਵੀ ਖਲੋ ਗਈ। ਪਰ ਉਹ ਆਦਮੀ ਕਿਸੇ ਹੋਰ ਪਾਸੇ ਨੂੰ ਜਾ ਰਿਹਾ ਸੀ ਤੇ ਅਸਾਡੀ ਵਲ ਨਾ ਮੁੜਿਆ।

ਜਿਸ ਮੰਤਵ ਨੂੰ ਪੂਰਾ ਕਰਨ ਲਈ ਅਸਾਂ ਇਹ ਬਾਤ ਦਾ ਪਖੰਡ ਰਚਿਆ ਸੀ ਉਹ ਪੂਰਾ ਨਾ ਹੋ ਸਕਿਆ। ਅਸਾਡਾ ਖ਼ਿਆਲ ਸੀ ਬਾਤ ਦੇ ਰੁਝੇਵੇਂ ਵਿਚ ਅਸੀਂ

ਅਚੇਤ ਹੀ ਸੜਕ ਪਾਰ ਹੋ ਜਾਵਾਂਗੇ। ਪਰ ਹੁਣ ਜਦ ਸੜਕ ਘੁਮਾਉਂ ਕੁ ਦੂਰ ਰਹਿ ਗਈ ਤਾਂ ਅਸਾਡੀ ਕਹਾਣੀ ਵੀ ਠਠੰਬਰ ਕੇ ਖਲੋ ਗਈ ਤੇ ਕਿਸੇ ਸਿਆਣੇ ਸਾਥੀ ਦੇ ਆ ਮਿਲਣ ਦੀ ਆਸ ਟੁੱਟ ਗਈ। ਅਸੀਂ ਦੋਵੇਂ ਸਹਿਮ ਕੇ ਖਲੋ ਗਏ।

ਦਸ ਵੀਹ ਕਦਮ ਹੋਰ ਪੁੱਟੇ ਤਾਂ ਅਸਾਡਾ ਡਰ ਹੋਰ ਵਧ ਗਿਆ। ਸੜਕ ਵਿਚ ਇਕ ਪਾਸੇ ਇਕ ਕਾਲੇ ਸੂਫ਼ ਦੀ ਵਾਸਕਟ ਤੇ ਪਠਾਣਾਂ ਵਰਗੀ ਖੁਲ੍ਹੀ ਸਲਵਾਰ ਵਾਲਾ ਆਦਮੀ ਲੰਮਾ ਪਿਆ ਸੀ।

"ਔਹ ਦੇਖ, ਬੀਬੀ ! ਰਾਸ਼ਾ ਪਿਆ।"

ਉਸ ਆਦਮੀ ਨੇ ਪਾਸਾ ਪਰਤਿਆ।

"ਇਹ ਤਾਂ ਹਿਲਦੈ, ਜਾਗਦੈ", ਮੇਰੀ ਭੈਣ ਨੇ ਸਹਿਮ ਕੇ ਆਖਿਆ, "ਹੁਣ ਕੀ ਕਰੀਏ ?"

"ਇਹ ਆਪਾਂ ਨੂੰ ਫੜ ਲਊ ?"

"ਹੋਰ ਕੀ ?" ਉਸ ਨੇ ਜਵਾਬ ਦਿਤਾ।

ਅਸੀਂ ਰਾਤ ਨੂੰ ਘਰੋਂ ਬਾਹਰ ਤਾ ਘਟ ਹੀ ਕਦੀ ਨਿਕਲੇ ਸਾਂ, ਪਰ ਇਹ ਸੁਣਿਆ ਹੋਇਆ ਸੀ ਕਿ ਜੇ ਡਰ ਲੱਗੇ ਤਾਂ ਵਾਹਿਗੁਰੂ ਦਾ ਨਾਮ ਲੈਣਾ ਚਾਹੀਦਾ ਹੈ ਫਿਰ ਡਰ ਹਟ ਜਾਂਦਾ ਹੈ। ਅਸਾਡੀ ਮਾਂ ਅਸਾਨੂੰ ਅਸਾਡੇ ਮਾਮੇ ਦੀ ਗੱਲ ਸੁਣਾਂਦੀ ਹੁੰਦੀ ਸੀ। ਇਕ ਵਾਰੀ ਅਸਾਡਾ ਮਾਮਾ ਤੇ ਬ੍ਰਾਹਮਣ ਕਿਤੇ ਰਾਤ ਨੂੰ ਕਿਸੇ ਪਿੰਡ ਦਿਆਂ ਸਿਵਿਆਂ ਵਿਚੋਂ ਲੰਘ ਰਹੇ ਸਨ ਕਿ ਉਹਨਾ ਦੇ ਪੈਰਾਂ ਵਿਚ ਵੱਡੇ ਵੱਡੇ ਦਘਦੇ ਅੰਗਿਆਰ ਡਿਗਣ ਲਗ ਪਏ। ਬ੍ਰਾਹਮਣ ਨੇ ਸਾਡੇ ਮਾਮੇ ਨੂੰ ਪੁੱਛਿਆ, 'ਕੀ ਕਰੀਏ ?' ਉਸ ਨੇ ਕਿਹਾ, ਪੰਡਤ ਜੀ, ਵਾਹਿਗੁਰੂ ਦਾ ਨਾਮ ਲਵੋ।' ਅਸਾਡਾ ਮਾਮਾ ਵਾਹਿਗੁਰੂ ਵਾਹਿਗੁਰੂ ਕਰਨ ਲਗ ਪਿਆ, ਪੰਡਤ ਰਾਮ ਰਾਮ। ਅੰਗਿਆਰ ਡਿਗਦੇ ਤਾਂ ਰਹੇ, ਪਰ ਉਹਨਾਂ ਤੋਂ ਦੂਰ। ਅਸਾਨੂੰ ਇਸ ਗੱਲ ਕਰਕੇ ਆਪਣੇ ਮਾਮੇ ਤੇ ਬੜਾ ਮਾਣ ਸੀ।

"ਆਪਾਂ ਵੀ ਵਾਹਿਗੁਰੂ ਕਹੀਏ",

"ਵਾਹਿਗੁਰੂ ਤੋਂ ਤਾਂ ਭੂਤ ਪ੍ਰੇਤ ਹੀ ਡਰਦੇ ਨੇ, ਆਦਮੀ ਨਹੀਂ ਡਰਦੇ", ਮੇਰੀ ਭੈਣ ਨੇ ਕਿਹਾ।

ਮੈਂ ਮੰਨ ਗਿਆ। ਸੜਕ ਵਿਚ ਪਿਆ ਰਾਸ਼ਾ ਤਾਂ ਅਦਾਮੀ ਸੀ, ਉਹ ਰੱਬ ਤੋਂ ਕਦ ਡਰਨ ਲਗਾ ਸੀ ?

"ਤਾਂ ਫੇਰ ਹੁਣ ਕੀ ਕਰੀਏ ?"

ਅਸੀਂ ਪੰਜ ਸੱਤ ਮਿੰਟ ਸਹਿਮ ਕੇ ਖਲੋਤੇ ਰਹੇ। ਹਾਲੇ ਵੀ ਅਸਾਡੇ ਦਿਲਾਂ ਵਿਚ ਆਸ ਸੀ ਕਿ ਕੋਈ ਆਦਮੀ ਇਸ ਰਾਸ਼ੇ ਆਦਮੀ ਨੂੰ ਡਰਾਣ ਵਾਲਾ ਅਸਾਡੇ ਨਾਲ ਆ ਮਿਲੇਗਾ। ਪਰ ਇਹ ਆਸ ਪੂਰੀ ਹੁੰਦੀ ਨਾ ਦਿੱਸੀ।

ਅਸੀਂ ਇਕ ਦੂਸਰੇ ਦੇ ਮੂੰਹ ਵਲ ਤੱਕਦੇ ਰਹੇ, ਪਰ ਅਜਿਹੇ ਸਮੇਂ ਅਸੀਂ ਉਸ ਵੇਲੇ ਇਕ ਦੂਸਰੇ ਦੇ ਚਿਹਰਿਆਂ ਵਿਚ ਕੀ ਲਭ ਸਕਦੇ ਸਾਂ ? ਅਸਾਡਾ ਭੋਲਾਪਣ, ਅਸਾਡੀ ਏਕਤਾ ਬੇ-ਕਰਾਰ ਹੋਏ ਖਲੋਤੇ ਸਨ। ਕੁਝ ਮਿੰਟਾਂ ਬਾਅਦ ਮੇਰਾ ਰੋਣ ਨਿਕਲ ਪਿਆ।

ਮੇਰੀ ਭੈਣ ਨੇ ਪੱਲੇ ਨਾਲ ਮੇਰੇ ਅੱਥਰੂ ਪੂੰਝਦਿਆਂ ਆਖਿਆ, "ਨਾ, ਬੀਰ ਰੋਨਾ ਕਿਉਂ ਐਂ, ਆਪਾਂ ਐਥੇ ਖੜੋਨੇ ਆਂ, ਹੁਣੇ ਪਿੰਡੋਂ ਕੋਈ ਆ ਜਾਊ।"

ਅਸਾਂ ਕੁਝ ਕਦਮ ਸੜਕ ਵਲ ਪੁੱਟੇ, ਫਿਰ ਖਲੋ ਗਏ ਤੇ ਫਿਰ ਉਵੇਂ ਹੀ ਪੰਜ ਕਦਮ ਮੁੜ ਆਏ।

ਅੰਤ ਮੇਰੀ ਭੈਣ ਨੇ ਕੁਝ ਵਿਚਾਰ ਬਾਅਦ ਕਿਹਾ, "ਆਪਾਂ ਕਹਾਂਗੇ ਅਸੀਂ ਤਾਂ ਪੇਮੀ ਦੇ ਨਿਆਣੇ ਆਂ ਸਾਨੂੰ ਨਾ ਫੜ।"

ਉਸ ਦੇ ਮੂੰਹ ਵਿਚੋਂ ਪੇਮੀ ਸ਼ਬਦ ਬੜਾ ਮਿੱਠਾ ਨਿਕਲਦਾ ਹੁੰਦਾ ਸੀ ਤੇ ਹੁਣ ਤਾਂ ਜਦ ਉਹ ਮੇਰੇ ਵਲ ਝੁਕ ਕੇ ਮੈਨੂੰ ਤੇ ਆਪਣੇ ਆਪ ਨੂੰ ਦਿਲਾਸਾ ਦੇ ਰਹੀ ਸੀ, ਉਹ ਖ਼ੁਦ ਪੇਮੀ ਬਣੀ ਹੋਈ ਸੀ।

ਮੇਰੇ ਦਿਲ ਨੂੰ ਢਾਰਸ ਬਝ ਗਈ। ਰਾਸ਼ੇ ਨੂੰ ਜਦ ਪਤਾ ਲਗੇਗਾ ਕਿ ਅਸੀਂ ਪੇਮੀ ਦੇ ਨਿਆਣੇ ਹਾਂ ਤਾਂ ਉਹ ਅਸਾਨੂੰ ਕੁਝ ਨਹੀਂ ਆਖੇਗਾ, ਨਹੀਂ ਪਕੜੇਗਾ।

ਜਿਵੇਂ ਕੰਬਦਾ ਹਿਰਦਾ ਤੇ ਥਿੜਕਦੇ ਪੈਰ ਵਾਹਿਗੁਰੂ ਕਹਿੰਦੇ ਸ਼ਮਸ਼ਾਨ ਭੂਮੀ ਵਿਚੋਂ ਗੁਜ਼ਰ ਜਾਂਦੇ ਹਨ, ਜਿਵੇਂ ਹਿੰਦੂ ਗਊ ਦੀ ਪੂਛ ਫੜ ਕੇ ਭਵ-ਸਾਗਰ ਤਰ ਜਾਂਦਾ ਹੈ, ਅਸੀਂ ਪੇਮੀ ਦਾ ਨਾਮ ਲੈ ਕੇ ਸੜਕ ਪਾਰ ਹੋ ਗਏ। ਰਾਸ਼ਾ ਉਸੇ ਤਰ੍ਹਾਂ ਉਥੇ ਹੀ ਪਿਆ ਰਿਹਾ।

# ਖਸਮਾਂ ਖਾਣੇ

## ਗੁਰਮੁਖ ਸਿੰਘ ਮੁਸਾਫ਼ਿਰ

ਜਾਗੋ ਮੀਟੋ ਵਿਚ ਧਰੋਪਤੀ ਨੇ ਕਿਹਾ, ਨਹੀਂ ਉਹਦੇ ਮੂੰਹ ਵਿਚੋਂ ਨਿਕਲ ਗਿਆ, "ਖਸਮਾਂ ਖਾਣੇ।" ਹਾਰਨ ਦੀ ਖਹੁਰੀ ਅਵਾਜ਼ ਨਾਲ ਉਸ ਦੇ ਕੰਨ ਜੋ ਪਾਟਣ ਨੂੰ ਆਏ ਸਨ। ਅਜ ਤਕ ਹਾਰਨ ਦੀਆਂ ਜਿਤਨੀਆਂ ਵੀ ਆਵਾਜ਼ਾਂ ਉਸ ਦੇ ਕੰਨਾਂ ਵਿਚ ਪਈਆਂ ਸਨ, ਇਹ ਸਭਨਾਂ ਨਾਲੋਂ ਖਹੁਰੀ ਸੀ। "ਗਣੇਸ਼ਾ ਟੈਕਸੀ ਵਾਲਾ ਨਹੀਂ, ਚਾਨਣ ਸ਼ਾਹ ਉਰੀ ਹੋਣਗੇ।" ਆਪਣੇ ਪਤੀ ਭਗਤ ਰਾਮ ਦੇ ਮੂੰਹੋਂ ਚਾਨਣ ਸ਼ਾਹ ਦਾ ਨਾਮ ਸੁਣ ਕੇ ਧਰੋਪਤੀ ਕੁਝ ਸ਼ਰਮਾ ਜਿਹੀ ਗਈ, "ਹਾਏ ਕਿਤੇ ਸ਼ਾਹ ਹੁਰਾਂ ਸੁਣ ਹੀ ਨਾ ਲਿਆ ਹੋਵੇ।"

ਤਿੰਨ ਚਾਰ ਦਿਨ ਹੀ ਪਹਿਲਾਂ ਮੂੰਹ ਹਨੇਰੇ ਗਣੇਸ਼ੇ ਦੀ ਟੈਕਸੀ ਦੀ ਹਾਰਨ ਸੁਣ ਕੇ ਧਰੋਪਤੀ ਦੇ ਮੂੰਹੋਂ ਨਿਕਲਿਆ ਸੀ, "ਖਸਮਾਂ ਖਾਣਿਆਂ ਨੂੰ ਖ਼ਬਰੇ ਨੀਂਦਰ ਹੀ ਨਹੀਂ ਪੈਂਦੀ।" ਉਦੋਂ ਭਗਤ ਰਾਮ ਦੇ ਸਮਝਾਣ ਤੇ ਕਿ "ਇਸ ਟੈਕਸੀ ਵਾਲੇ ਗ਼ਰੀਬ ਦਾ ਚਾਲਾਨ ਹੋ ਗਿਆ ਹੈ, ਵਿਚਾਰਾ ਸ਼ਰਨਾਰਥੀ ਹੈ, ਸਫ਼ਾਰਸ਼ ਲਈ ਆਖਦਾ ਹੈ", ਧਰੋਪਤੀ ਨੇ ਹੋਰ ਉੱਚਾ ਆਖਿਆ ਸੀ, "ਖਾਏ ਖਸਮਾਂ ਨੂੰ।" ਗਣੇਸ਼ੇ ਇਹ ਗੱਲ ਸੁਣ ਲਈ ਸੀ, ਪਰ ਗ਼ਰਜ਼ਮੰਦ ਕੀ ਆਖਦਾ ? ਅਜ ਚਾਨਣ ਸ਼ਾਹ ਦਾ ਲਿਹਾਜ਼ ਭਗਤਰਾਮ ਨੂੰ ਧਰੋਪਤੀ ਦੀ ਝਿੜਕ ਤੋਂ ਬਚਾ ਗਿਆ। ਮੋਟਰ ਬੂਹੇ ਅੱਗੇ ਖੜੀ ਕਰਕੇ ਚਾਨਣ ਸ਼ਾਹ ਸਿੱਧਾ ਭਗਤ ਰਾਮ ਦੇ ਸੌਣ ਕਮਰੇ ਵਿਚ ਹੀ ਆ ਗਿਆ। ਧਰੋਪਤੀ ਨੇ "ਜੀ ਆਇਆਂ" ਆਖ ਕੇ ਕੁਰਸੀ ਅੱਗੇ ਕੀਤੀ।

ਚੁਟਕੀ ਵਜਾਂਦਿਆਂ ਖੜੇ-ਖੜੋਤੇ ਹੀ ਚਾਨਣ ਸ਼ਾਹ ਨੇ ਪੁੱਛਿਆ, "ਲਾਲਾ ਜੀ ਤਿਆਰ ਹੋ ?"

"ਜੀ ਹਾਂ, ਬਸ ਦਵਾਈ ਦੀ ਸ਼ੀਸ਼ੀ ਲੈ ਲਵਾਂ, ਮੁੜਦਿਆਂ ਖ਼ਬਰੇ ਦੇਰ ਹੀ ਹੋ ਜਾਵੇ . . . . . ਨਾਲੇ . . . . " ਭਗਤ ਰਾਮ ਦੀ ਗੱਲ ਨੂੰ ਵਿਚੋਂ ਹੀ ਟੋਕ ਕੇ ਚਾਨਣ ਸ਼ਾਹ ਨੇ ਕਿਹਾ, ਨਹੀਂ ਜੀ, ਹੁਣੇ ਮੁੜਦੇ ਹਾਂ, ਨਵੀਂ ਮੋਟਰ ਏ, ਢਾਈਆਂ ਘੰਟਿਆਂ ਵਿਚ ਅੰਬਾਲੇ, ਘੰਟਾ ਭਰ ਉਥੇ ਤੇ ਢਾਈਆਂ ਵਿਚ ਹੀ ਮੁੜ ਦਿੱਲੀ, ਕੁਲ ਛਿਆਂ ਘੰਟਿਆਂ ਦੀ ਗੱਲ ਏ, ਹੁਣ ਛੇ ਵਜੇ ਨੇ, ਜੇ ਦਸਾਂ-ਪੰਦਰਾਂ ਮਿੰਟਾਂ ਵਿਚ ਤੁਰ ਪਈਏ ਤਾਂ ਸਵਾ ਬਾਰਾਂ ਵਜੇ ਤਕ ਪਰਤ ਆਵਾਂਗੇ।"

"ਨਹੀਂ ਸ਼ਾਹ ਜੀ, ਸ਼ਰਨਾਰਥੀ ਕੈਂਪ ਵਿਚ ਮੇਰੇ ਦੋ ਸਵਾ ਦੋ ਘੰਟੇ ਘੱਟੋ ਘੱਟ **ਜ਼ਰੂਰ** ਲਗ ਜਾਣੇ ਨੇ।"

"ਚਲੋ ਹਦ ਤਿੰਨ ਵਜੇ ਤਕ ਸਹੀ, ਸ਼ਾਮ ਤੋਂ ਪਹਿਲਾਂ ਤੇ ਆ ਹੀ ਜਾਵਾਂਗੇ, **ਉਠੋ**

ਛੇਤੀ ਕਰੋ, ਜਿਤਨੇ ਛੇਤੀ ਜਾਵਾਂਗੇ, ਉਤਨੇ ਹੀ ਛੇਤੀ ਪਰਤਾਂਗੇ।" ਧਰੋਪਤੀ ਨੇ ਆਖਿਆ, "ਜੇ ਦੇਰ ਹੋ ਜਾਣ ਦਾ ਡਰ ਹੋਵੇ, ਜਾਂ ਰਾਤ ਉਥੇ ਹੀ ਰਹਿਣਾ ਪੈ ਜਾਣਾ ਹੋਵੇ ਤਾਂ ਭਾਰਾ ਕਪੜਾ ਜਾਂ ਬਿਸਤਰਾ ਨਾਲ . . . . "

ਚਾਨਣ ਸ਼ਾਹ ਨੇ ਧਰੋਪਤੀ ਨੂੰ ਵੀ ਗੱਲ ਪੂਰੀ ਨਾ ਕਰਨ ਦਿਤੀ ਤੇ ਭਗਤ ਰਾਮ ਦਾ ਹੱਥ ਫੜ ਕੇ ਮੰਜੇ ਉਤੋਂ ਉਠਾ ਲਿਆ। "ਚਲੋ ਕਿਸੇ ਚੀਜ਼ ਦੇ ਨਾਲ ਲੈ ਜਾਣ ਦੀ ਲੋੜ ਨਹੀਂ, ਹੁਣੇ ਪਰਤਨੇ ਆਂ, ਜੇ ਸਰਦੀ ਮੰਨਦੇ ਹੋ, ਤਾਂ ਮੋਟਰ ਵਿਚ ਕੰਬਲ ਪਿਆ ਏ, ਵਲ੍ਹੇਟ ਲਵੋ, ਤਿੰਨ ਵਜੇ ਜ਼ਰੂਰ ਤੁਹਾਨੂੰ ਘਰ ਪਹੁੰਚਾ ਦਿਆਂਗੇ।"

ਬੜੀ ਤਸੱਲੀ ਨਾਲ ਨਵੀਂ ਮੋਟਰ ਦੇ ਨਰਮ ਗੱਦਿਆਂ ਪੁਰ ਆਰਾਮ ਨਾਲ ਢੋਹ ਲਾ ਕੇ ਬਹਿੰਦਿਆਂ ਭਗਤ ਰਾਮ ਨੇ ਕਿਹਾ, "ਧਰੋਪਤੀ ਜੀ, ਜਿਹੜਾ ਵੀ ਕੋਈ ਕੰਮ ਕਾਜ ਵਾਲਾ ਆਵੇ, ਤਿੰਨ ਵਜੇ ਦਾ ਵਕਤ ਦੇ ਦੇਣਾ।"

ਚਾਨਣ ਸ਼ਾਹ ਨੇ ਭਗਤ ਰਾਮ ਦੇ ਗੋਡਿਆਂ ਤੇ ਕੰਬਲ ਸੁਟਦਿਆਂ ਕਿਹਾ, "ਬਸ ਤੁਸੀਂ ਡਿਪਟੀ ਕਮਿਸ਼ਨਰ ਨੂੰ ਮੂੰਹ ਵਖਾਣੇ ਤੇ ਸਾਡਾ ਕੰਮ ਹੋ ਜਾਣੈ, ਫਿਰ ਤੁਸੀਂ ਜਿਥੇ ਜਾਣਾ ਹੋਇਆ ਜਾਇਉ, ਬੜੀ ਖ਼ੁਸ਼ੀ ਨਾਲ, ਪੈਟਰੋਲ ਬਹੁਤੇਰਾ ਹੈ।"

ਲਾਲਾ ਭਗਤ ਰਾਮ ਸ਼ਰਨਾਰਥੀ ਨੇਤਾ ਹਨ, ਸਵੇਰ ਤੋਂ ਸ਼ਾਮ ਤਕ ਇਹਨਾਂ ਪਾਸ ਲੋੜਵੰਦ ਸ਼ਰਨਾਰਥੀ ਆਉਂਦੇ ਰਹਿੰਦੇ ਹਨ। ਇਹ ਸਭ ਦੀਆਂ ਗੱਲਾਂ ਹਮਦਰਦੀ ਨਾਲ ਸੁਣ ਕੇ ਕੰਮ ਕਰਵਾਉਣ ਦਾ ਯਤਨ ਕਰਦੇ ਹਨ। ਧਰੋਪਤੀ ਦਾ ਵੀ ਸੁਭਾ ਉਂਜ ਤਾਂ ਬੜਾ ਮਿਠਾ ਤੇ ਦਿਲ ਬੜਾ ਹਮਦਰਦ ਹੈ, ਪਰ ਸਵੇਰੇ ਜਾਗਣ ਤੋਂ ਪਹਿਲਾਂ ਤੇ ਰਾਤੀਂ ਸੌਂ ਜਾਣ ਤੋਂ ਪਿੱਛੋਂ ਤਕ ਜਿਹੜੇ ਆਦਮੀ ਬੂਹੇ ਭੰਨਦੇ ਰਹਿੰਦੇ ਹਨ, ਉਹਨਾਂ ਤੋਂ ਉਹ ਕਦੇ ਬੜੀ ਔਖੀ ਹੋ ਜਾਂਦੀ ਹੈ।

ਹੁਣ ਮੋਟਰ ਕੁਆਟਰੋਂ ਬਾਹਰ ਨਿਕਲੀ ਹੀ ਸੀ ਕਿ ਇਕ ਸ਼ਰਨਾਰਥੀ ਨੇ ਲਾਲਾ ਭਗਤ ਰਾਮ ਬਾਰੇ ਆਣ ਪੁੱਛਿਆ। ਧਰੋਪਤੀ ਨੇ ਚਾਨਣ ਸ਼ਾਹ ਨਾਲ ਅੰਬਾਲੇ ਜਾਣ ਬਾਰੇ ਦੱਸਿਆ, ਤਾਂ ਉਹ ਬੁੜ ਬੁੜ ਕਰਦਾ ਚਲਾ ਗਿਆ :

"ਸਰਮਾਏਦਾਰਾਂ ਨਾਲ ਉੱਡ ਕੇ ਤੁਰ ਪੈਂਦੇ ਨੇ, ਜੇ ਅਜ ਮੇਰੇ ਨਾਲ ਕਸਟੋਡੀਅਨ ਪਾਸ ਨਾ ਗਏ, ਤਾਂ ਸ਼ਾਮੀ ਭਾਂਡਾ-ਟਿੰਡਰ ਸੜਕ ਤੇ ਹੋਸੀ।" ਇਹ ਅਜੇ ਗਿਆ ਹੀ ਸੀ ਇਕ ਹੋਰ ਆਣ ਡੁਸਕਿਆ, "ਮੇਰਾ ਕਰਜ਼ਾ ਮਨਜ਼ੂਰ ਤਾਂ ਕਰਵਾ ਦਿੱਤਾ ਨੇ, ਲੈਣ ਲਈ ਜ਼ਮਾਨਤ ਕੌਣ ਦੇਵੇ।"

"ਮੇਰੀ ਬਦਲੀ ਦੇ ਕਾਗਜ਼ਾਂ ਤੇ ਅਜ ਦਸਖ਼ਤ ਹੋ ਜਾਣੇ ਨੇ, ਮਕਾਨ ਸੰਬੰਧੀ ਸ਼ਰਨਾਰਥੀਆਂ ਨਾਲ ਭਰਿਆ ਪਿਆ ਹੈ। ਮਾਤਾ ਪਿਤਾ ਬੁੱਢੇ ਹਨ, ਘਰ ਵਾਲੀ ਪੂਰਿਆਂ ਦਿਨਾਂ ਤੇ ਹੈ, ਜਿਥੇ ਬਦਲੀ ਕਰਦੇ ਨੇ, ਉਥੇ ਰਹਿਣ ਲਈ ਟੈਂਟ ਦਾ ਵੀ ਪ੍ਰਬੰਧ ਨਹੀਂ।"

"ਮੈਂ ਪਿਸ਼ਵਾਰ ਵਿਚ ਏ. ਡੀ. ਐਮ. ਸਾਂ, ਇਥੇ ਕਲਰਕੀ ਮਿਲੀ ਹੈ, ਉਸ ਤੋਂ ਵੀ ਹਟਾਉਣ ਦੀਆਂ ਤਜਵੀਜ਼ਾਂ ਹੋ ਰਹੀਆਂ ਨੇ।"

"ਭੈਣ ਜੀ, ਇਕ ਸੌ ਸੱਠਾਂ ਬੰਗਲਿਆਂ ਦੇ ਮਾਲਕ ਨੂੰ ਇਥੇ ਕਿਸੇ ਕੋਠੀ ਦੇ ਬਰਾਂਡੇ ਵਿਚ ਵੀ ਟਿਕਾਣਾ ਨਾ ਮਿਲੇ, ਦੱਸੋ ਕਿਥੇ ਸਿਰ ਲੁਕਾਈਏ।" ਧਰੋਪਤੀ ਅਜ ਸਾਰੇ ਆਉਣ

ਵਾਲੇ ਸ਼ਰਨਾਰਥੀਆਂ ਦੇ ਇਹ ਕੰਮ ਸੁਣ ਕੇ ਤਿੰਨ ਵਜੇ ਆਉਣ ਦਾ ਵਕਤ ਦਿੰਦੀ ਗਈ।

ਨਰਮ ਤੇ ਨਾਜ਼ਕ ਪਾਣੀ ਦੀਆਂ ਬੂੰਦਾਂ ਲਗਾਤਾਰ ਵਸ ਵਸ ਕੇ ਪੱਥਰ ਦੀਆਂ ਸਖ਼ਤ ਚੱਟਾਨਾਂ ਵਿਚ ਵੀ ਆਪਣੀ ਥਾਂ ਬਣਾ ਲੈਂਦੀਆਂ ਹਨ। ਧਰੋਪਤੀ ਦੇ ਹਿਰਦੇ ਵਿਚ ਤਾਂ ਇਕ ਮਾਂ ਦਾ ਦਿਲ ਹੈ। "ਪਤੀ ਗਿਆ, ਪੁੱਤ ਗਿਆ, ਹੁਣ ਪਤ ਵੀ ਜਾਂਦੀ ਹੈ" ਇਕ ਅਧਖੜ ਜਿਹੀ ਉਮਰ ਦੀ ਸ਼ਰਨਾਰਥਣ ਦੇ ਮੂੰਹੋਂ ਇਹ ਸ਼ਬਦ ਸੁਣ ਕੇ ਧਰੋਪਤੀ ਤਿੰਨ ਵਜੇ ਆਉਣ ਲਈ ਉਸ ਨੂੰ ਆਖਣ ਹੀ ਲੱਗੀ ਸੀ ਕਿ ਸ਼ਰਨਾਰਥਣ ਨੇ ਆਪਣੀ ਵਿਥਿਆ ਆਰੰਭ ਦਿਤੀ। ਅੱਖਾਂ ਜੀਭ ਨਹੀਂ, ਪਰ ਜੀਭ ਤੋਂ ਬਿਨਾਂ ਵੀ ਨਹੀਂ। ਇਉਂ ਪ੍ਰਤੀਤ ਹੋਇਆ, ਜਿਵੇਂ ਦੁਖੀ ਸ਼ਰਨਾਰਥਣ ਦੀ ਦਰਦ ਕਹਾਣੀ ਉਸ ਦੀ ਜ਼ਬਾਨ ਤੇ ਧਰੋਪਤੀ ਦੀਆਂ ਅੱਖਾਂ ਤੋਂ ਇਕ ਸਾਥ ਹੀ ਸੁਣਾਈ ਜਾ ਰਹੀ ਹੈ। ਇਸ ਆਪ ਧਿਆਨੇ ਵਿਚ ਧਰੋਪਤੀ ਹੋਰ ਆਉਣ ਵਾਲਿਆਂ ਨੂੰ ਤਿੰਨ ਵਜੇ ਦਾ ਵਕਤ ਦੇਣੋਂ ਵੀ ਇਕ ਵੇਰ ਭੁੱਲ ਗਈ। ਇਕ ਹੋਰ ਬੀਬੀ ਜਿਸ ਨੇ ਅਪਣੇ ਗੋਰੇ ਨਿਛੋਹ ਜਿਹੇ ਸਰੀਰ ਨੂੰ ਲੀਰੋ ਲੀਰ ਹੋ ਚੁੱਕੇ ਮੈਲੇ ਖਲੱਟ ਦੁੱਪਟੇ ਨਾਲ ਮਸਾਂ ਹੀ ਕੱਜਿਆ ਹੋਇਆ ਸੀ, ਧਰੋਪਤੀ ਵਲ ਆਉਂਦੀ ਦਿੱਸੀ। ਸਰੀਰ ਦੇ ਅਗਲੇ ਹਿੱਸੇ ਨੂੰ ਕੱਜਣ ਲਈ ਉਸ ਦਾ ਸਿਰ ਇਤਨਾ ਝੁਕਿਆ ਹੋਇਆ ਸੀ, ਕਿ ਉਹ ਸਾਹਮਣਿਉਂ ਆਉਂਦੇ-ਜਾਂਦੇ ਨੂੰ ਨਹੀਂ ਸੀ ਵੇਖ ਸਕਦੀ। ਧਰਤੀ ਵਿਚ ਅੱਖਾਂ ਗੱਡੀ ਉਹ ਬੂਹੇ ਅਗੇ ਪੁਜੀ ਤਾਂ ਮੁਹਾਠ ਤੇ ਆਪ ਧਿਆਨੇ ਸੋਚਾਂ ਵਿਚ ਖੜੇ ਇਕ ਸ਼ਰਨਾਰਥੀ ਦਾ ਸਿਰ ਉਸ ਦੀ ਵੱਖੀ ਵਿਚ ਲਗਾ, ਉਹ ਧੜੰਮ ਕਰਕੇ ਡਿੱਗੀ। ਡਿੱਗਣ ਦੀ ਆਵਾਜ਼ ਨੇ ਹੀ ਧਰੋਪਤੀ ਨੂੰ ਉਸ ਦੀ ਹੋਂਦ ਦਾ ਗਿਆਨ ਕਰਵਾਇਆ। ਡਿੱਗਣ ਵਾਲੀ ਨੂੰ ਧਰੋਪਤੀ ਨੇ ਪਹਿਲੀ ਸ਼ਰਨਾਰਥਣ ਦੀ ਮਦਦ ਨਾਲ ਬਾਹਰਲੇ ਕਮਰੇ ਵਿਚ ਵਿਛੀ ਹੋਈ ਮੈਲੀ ਜਿਹੀ, ਲੋਕਾਂ ਦੀਆਂ ਜੁੱਤੀਆਂ ਨਾਲ ਮਿੱਟੀਓ-ਮਿੱਟੀ ਹੋਈ ਪਈ ਦਰੀ ਤੇ ਲਿਟਾ ਦਿੱਤਾ। ਕਮਰੇ ਵਿਚ ਬੈਠੇ ਹੋਰ ਸਾਰਿਆਂ ਨੂੰ ਧਰੋਪਤੀ ਨੇ "ਤਿੰਨ ਵਜੇ ਆਇਉ" ਆਖ ਕੇ ਉਠਾ ਦਿਤਾ। ਡਿਗਣ ਵਾਲੀ ਦੀ ਬੇਹੋਸ਼ੀ ਨੂੰ ਵੇਖ ਕੇ ਧਰੋਪਤੀ ਦੇ ਹੋਸ਼ ਗੁੰਮ ਗਏ, ਮੁੜ੍ਹਕੋ ਮੁੜ੍ਹਕੀ ਹੋਈ ਨੂੰ ਕੁਝ ਹੱਥ ਪੈਰ ਜਿਹੇ ਪੈ ਗਏ। ਪਹਿਲੀ ਬੈਠੀ ਸ਼ਰਨਾਰਥਣ ਨੇ ਉਠ ਕੇ ਅੰਦਰੋਂ ਬੂਹਾ ਬੰਦ ਕਰ ਦਿਤਾ ਸੀ। ਘਬਰਾਈ ਹੋਈ ਧਰੋਪਤੀ ਨੇ ਬੂਹੇ ਦੀ ਝੀਤ ਚੋਂ ਬਾਹਰ ਝਾਕਿਆ ਹੀ ਸੀ, ਕਿ ਹਾਰਨ ਦੀ ਆਵਾਜ਼ ਉਸ ਦੇ ਕੰਨਾਂ ਵਿਚ ਪਈ। ਹੈਂ ! ਤਿੰਨ ਵਜ ਗਏ ਨੇ ? ਓ ! ਇਹ ਤੇ ਗਣੇਸ਼ਾ ਏ, ਖ਼ਸਮਾ ਖਾਣਾ ! ਪਿਛਲੇ ਲਫ਼ਜ਼ ਧਰੋਪਤੀ ਦੇ ਮੂੰਹੋਂ ਸੁੱਤੇ ਸਿਧ ਨਿਕਲ ਤੇ ਗਏ, ਪਰ ਉਸ ਦਾ ਮਨ ਕੁਝ ਸੋਚਾਂ ਜਿਹੀਆਂ ਵਿਚ ਪੈ ਗਿਆ। ਗਣੇਸ਼ੇ ਨੂੰ ਇਸ਼ਾਰੇ ਨਾਲ ਸੱਦ ਵੀ ਲਿਆ। ਉਸ ਨੂੰ ਕੋਈ ਕੰਮ ਦੱਸਣ ਲਈ ਕੁਝ ਸੰਕੋਚ ਹੈ, ਪਰ ਮਜਬੂਰੀ ਹੈ।

"ਕਰੋਲ ਬਾਗ ਗੁਰਦੁਆਰਾ ਰੋਡ ਲੇਡੀ ਡਾਕਟਰ ਕਰਤਾਰ ਕੌਰ ਦਾ ਨਾਂ ਪੁੱਛ ਲਈਂ।"

ਗਣੇਸ਼ਾ ਸਾਰੀ ਦਿੱਲੀ ਦਾ ਵਾਕਫ਼ ਹੋ ਚੁੱਕਾ ਸੀ, ਧਰੋਪਤੀ ਦੇ ਮੂੰਹੋਂ ਇਹ ਲਫ਼ਜ਼ ਸੁਣਦਿਆਂ ਹੀ ਟੈਕਸੀ ਲੈ ਕੇ ਉੱਡ ਗਿਆ।

ਗਣੇਸ਼ੇ ਨੇ ਝਟ ਵਾਪਸ ਆਣ ਕੇ ਵਿਹੜੇ ਵੜਦਿਆਂ ਹੀ ਜ਼ੋਰ ਦਾ ਹਾਰਨ ਵਜਾਇਆ, ਪਰ ਧਰੋਪਤੀ ਦੇ ਕੰਨ ਇਸ ਵੇਲੇ ਸਿਰਫ਼ ਸਰਨਾਰਥਣ ਦੀ ਪੀੜਿਤ ਹਾਏ ਹਾਏ ਤੇ

ਨਵੇਂ ਆਏ ਜੀਅ ਦੀ ਰੁਣਾਕੀ ਚੀਂ ਚੀਂ ਸੁਣਨ ਵਿਚ ਹੀ ਪੂਰੇ ਰੁੱਝੇ ਹੋਏ ਸਨ। ਲੇਡੀ ਡਾਕਟਰ ਨੂੰ ਵੇਖ ਕੇ ਧਰੋਪਤੀ ਨੇ ਸੁਖ ਦਾ ਸਾਹ ਲਿਆ। ਜਨਨੀ ਦੀ ਹਾਲਤ ਵੇਖ ਵਾਖ ਕੇ ਕਰਤਾਰ ਕੌਰ ਨੇ ਧਰੋਪਤੀ ਦੀ ਸਿਫ਼ਤ ਕੀਤੀ। "ਟੈਕਸੀ ਵਾਲੇ ਦੇ ਚਲੇ ਜਾਣ ਪਿੱਛੋਂ ਮੈਨੂੰ ਖ਼ਿਆਲ ਆਇਆ, ਨਹੀਂ ਤੇ ਟੈਲੀਫ਼ੋਨ ਹੀ ਕਰਵਾ ਦਿੰਦੀ, ਤੁਸੀਂ ਇਕ ਵੇਰ ਨੋਟ ਕਰਵਾਇਆ ਸੀ।" ਧਰੋਪਤੀ ਦੀ ਗੱਲ ਸੁਣ ਕੇ ਲੇਡੀ ਡਾਕਟਰ ਨੇ ਕਿਹਾ: "ਹਾਂ ਉਹ ਘੁਮੰਡਾ ਸਿੰਘ ਉਰਾਂ ਦਾ ਨੰਬਰ ਸੀ, ਪਰ ਹੁਣ ਤੇ ਉਹ ਸੁਨੇਹਾ ਹੀ ਨਹੀਂ ਪਹੁੰਚਾਉਂਦੇ। ਪੈਸੇ ਵਾਲੇ ਆਦਮੀ ਨੇ; ਹਾਂ, ਜੇ ਆਪਣੇ ਕਿਸੇ ਸੰਬੰਧੀ ਜਾਂ ਮਿਲਣ ਗਿਲਣ ਵਾਲੇ ਦਾ ਕੰਮ ਹੋਵੇ ਤਾਂ ਤੁਰਤ ਬੰਦਾ ਭੇਜ ਦਿੰਦੇ ਨੇ।" "ਖਸਮਾਂ ਖਾਣੇ, ਪੈਸੇ ਦਾ ਐਡਾ ਘੁਮੰਡ !" ਧਰੋਪਤੀ ਦੀ ਹਮਦਰਦੀ ਵੇਖ ਕੇ ਲੇਡੀ ਡਾਕਟਰ ਨੇ ਜਨਨੀ ਸ਼ਰਨਾਰਥਣ ਦਾ ਪਤਾ ਨਿਵਾਂ ਪੁੱਛਿਆ। ਧਰੋਪਤੀ ਨੇ ਸਾਰੀ ਵਾਰਤਾ ਸੁਣਾ ਕੇ ਕਿਹਾ, "ਇਸ ਦਾ ਪਤਾ ਨਿਵਾਂ ਤੇ ਅਸਾਂ ਅਜੇ ਪੁੱਛਿਆ ਹੀ ਨਹੀਂ, ਜ਼ਰਾ ਠੀਕ ਠਾਕ ਹੋ ਲਵੇ।"

"ਇਹ ਵੀ ਚੰਗਾ ਹੋਇਆ ਕਿ ਕਿਤੇ ਸੜਕ ਤੇ ਹੀ ਵਿਚਾਰੀ . . . . "

"ਹਛਾ ਭੈਣ ਧਰੋਪਤੀ ਮੈਂ ਤੇ ਆਪਣਾ ਰੋਣਾ ਰੋਣ ਵੀ ਤੁਹਾਡੇ ਆਉਣਾ ਸੀ, ਲਾਲਾ ਜੀ ਕਿੱਥੇ ਨੇ ?"

"ਕਿਉਂ, ਕੀ ਗੱਲ ਏ ? ਉਹ ਅੰਬਾਲੇ ਤਕ ਗਏ ਹਨ, ਬਸ ਹੁਣ ਆਉਣ ਵਾਲੇ ਹੀ ਹਨ।"

"ਗੱਲ ਕੀ ਦੱਸਾਂ ਭੈਣ ਜੀ, ਜਿਸ ਗੈਰਜ ਵਿਚ ਮੈਂ ਕੰਮ ਕਾਰ ਕਰਦੀ ਹਾਂ, ਤਹਾਨੂੰ ਪਤਾ ਹੀ ਏ, ਦੋ ਹਜ਼ਰ ਲਾ ਕੇ ਮੈਂ ਪਾਰਟੀਸ਼ਨ ਕਰਵਾਇਆ, ਦਿਨੇ ਕੰਮ ਕਰਦੀ ਹਾਂ, ਰਾਤ ਉਥੇ ਹੀ ਕਊਚ ਤੇ ਲੰਮੀ ਪੈ ਜਾਂਦੀ ਹਾਂ। ਮੈਨੂੰ ਪਤਾ ਲੱਗਾ ਹੈ ਕਿ ਮੇਰੇ ਵਾਲਾ ਗੈਰਜ ਬਖ਼ਸ਼ੀ ਖ਼ੁਸ਼ਹਾਲ ਚੰਦ ਐਡਵੋਕੇਟ ਨੇ ਆਪਣੇ ਨਾਂ ਐਲਾਟ ਕਰਵਾ ਲਿਐ।"

"ਹੈਂ, ਹੈਂ, ਖਸਮਾਂ ਖਾਣੇ !"

"ਹਾਂ, ਭੈਣ ਧਰੋਪਤੀ ਮੇਰੀ ਤੇ ਚਿੰਤਾ ਨਾਲ ਰਾਤ ਨੀਂਦਰ ਨਹੀਂ ਪੈਂਦੀ।"

ਤਿੰਨ ਵਜ ਗਏ, ਸਾਢੇ ਤਿੰਨ, ਚਾਰ, ਫਿਰ ਪੰਜ ਦਾ ਵਕਤ ਹੋ ਗਿਆ। ਲਾਲਾ ਭਗਤ ਰਾਮ ਦੇ ਕੁਆਰਟਰ ਸਾਹਮਣੇ ਸ਼ਰਨਾਰਥੀਆਂ ਦੀ ਭੀੜ ਲਗੀ ਹੋਈ ਹੈ, ਪਰ ਉਹ ਅਜੇ ਅੰਬਾਲਿਉਂ ਵਾਪਸ ਨਹੀਂ ਮੁੜੇ।

"ਚਾਨਣ ਸ਼ਾਹ ਉਰਾਂ ਦੇ ਘਰੋਂ ਟੈਲੀਫ਼ੋਨ ਹੀ ਕਰ ਕੇ ਪਤਾ ਕਰੋ", ਧਰੋਪਤੀ ਦੇ ਕਹਿਣ ਤੇ ਉਸ ਦੇ ਨਿੱਕੇ ਮੁੰਡੇ ਨੇ ਟੈਲੀਫ਼ੋਨ ਦੀ ਕਿਤਾਬ ਵੇਖ ਕੇ ਕਿਹਾ : "ਉਹਨਾਂ ਦੇ ਘਰ ਤਾਂ ਟੈਲੀਫ਼ੋਨ ਹੈ ਹੀ ਨਹੀਂ।"

"ਨਹੀਂ ਹੈ, ਲਾਲਾ ਜੀ ਨੇ ਹੁਣੇ ਹੀ ਕੋਸ਼ਿਸ਼ ਕਰ ਕੇ ਲੁਆ ਦਿੱਤੈ।" ਧਰੋਪਤੀ ਦੀ ਗੱਲ ਸੁਣ ਕੇ ਇਕ ਸ਼ਰਨਾਰਥੀ ਨੇ ਕਿਹਾ, "ਲਾਲਾ ਜੀ ਵੀ ਭਜ ਕੇ ਸਰਮਾਏਦਾਰਾਂ ਦੇ ਕੰਮ ਹੀ ਕਰਦੇ ਨੇ।"

"ਖਸਮਾਂ ਖਾਣੇ, ਨੁਕਸ ਛਾਂਟਣ ਨੂੰ ਆ ਜਾਂਦੇ ਨੇ, ਸਰਮਾਏ ਬਿਨਾਂ ਕੋਈ ਕੰਮ ਵੀ ਚਲਦੈ। ਹੁਣ ਚਾਨਣ ਸ਼ਾਹ ਉਰੀ ਲਾਲਾ ਜੀ ਨੂੰ ਆਪਣੀ ਮੋਟਰ ਵਿਚ ਬਿਠਾ ਕੇ ਅੰਬਾਲੇ

ਲੈ ਗਏ ਨੇ। ਕੰਮ ਭਾਵੇਂ ਉਹਨਾਂ ਦਾ ਆਪਣਾ ਵੀ ਸੀ, ਪਰ ਲਾਲਾ ਜੀ ਨੇ ਸ਼ਰਨਾਰਥੀਆਂ ਦੀ ਖ਼ਬਰ ਲੈਣ ਜਾਣਾ ਸੀ, ਆਰਾਮ ਨਾਲ ਗਏ ਨੇ, ਆਰਾਮ ਨਾਲ ਆ ਜਾਣਗੇ।" ਗੱਲ ਕਰਦਿਆਂ ਕਰਦਿਆਂ ਹੀ ਧਰੋਪਤੀ ਨੇ ਆਪਣੇ ਮੁੰਡੇ ਨੂੰ ਫਿਰ ਆਵਾਜ਼ ਦਿੱਤੀ, "ਟੈਲੀਫ਼ੋਨ ਪੁੱਛ-ਗਿੱਛ ਦੇ ਦਫ਼ਤਰੋਂ ਲਾਲਾ ਚਾਨਣ ਸ਼ਾਹ ਦਾ ਨੰਬਰ ਪਤਾ ਕਰ ਲਵੇ।"

"ਕਿਥੋਂ ਬੋਲਦੇ ਹੋ ਜੀ ?"

"ਲਾਲਾ ਚਾਨਣ ਸ਼ਾਹ ਦੀ ਕੋਠੀਉਂ ?"

"ਸ਼ਾਹ ਉਰੀਂ ਅੰਬਾਲੇ ਗਏ ਸਨ ?"

"ਆ ਗਏ ਹਨ।"

"ਉਹਨਾਂ ਨੂੰ ਜ਼ਰਾ ਟੈਲੀਫ਼ੋਨ ਦਿਉ।"

"ਤੁਸੀ ਥੋੜੀ ਦੇਰ ਨੂੰ ਟੈਲੀਫ਼ੋਨ ਕਰਨਾ, ਇਸ ਵੇਲੇ ਉਹ ਬਾਹਰ ਬਗ਼ੀਚੇ ਵਿਚ ਬੈਠੇ ਹਨ, ਕੁਝ ਪ੍ਰਾਹੁਣੇ ਆਏ ਹੋਏ ਹਨ, ਪਾਰਟੀ ਹੋ ਰਹੀ ਹੈ।"

"ਹੱਛਾ ਉਹਨਾਂ ਤੋਂ ਪਤਾ ਕਰ ਦਿਉ, ਕਿ ਲਾਲਾ ਭਗਤ ਰਾਮ ਉਰੀ ਜੋ ਉਹਨਾਂ ਦੇ ਨਾਲ ਗਏ ਸਨ, ਉਹ ਕਿੱਥੇ ਹਨ।"

"ਤੁਸੀਂ ਕੌਣ ਬੋਲਦੇ ਹੋ ?"

"ਧਰੋਪਤੀ, ਲਾਲਾ ਜੀ ਦੇ ਘਰੋਂ।"

"ਹੱਛਾ ਇਕ ਦੋ ਮਿੰਟ ਉਡੀਕੋ, ਜਾਂ ਆਪਣਾ ਨੰਬਰ ਦੱਸ ਦਿਉ।" ਧਰੋਪਤੀ ਆਪਣਾ ਨੰਬਰ ਦੱਸ ਕੇ ਕਰਤਾਰ ਕੌਰ ਨਾਲ ਗੱਲੀਂ ਲਗਣ ਲਗੀ ਸੀ ਕਿ ਤੁਰਤ ਟੈਲੀਫ਼ੋਨ ਦੀ ਘੰਟੀ ਵੱਜੀ।

"ਹੈਲੋ —"

"ਹਾਂ ਜੀ —"

"ਸ਼ਾਹ ਜੀ ਆਖਦੇ ਹਨ ਕਿ ਲਾਲਾ ਜੀ ਡਿਪਟੀ ਕਮਿਸ਼ਨਰ ਦੀ ਕੋਠੀ ਤੇ ਹੀ ਟਾਂਗਾ ਲੈ ਕੇ ਸ਼ਰਨਾਰਥੀ ਕੈਂਪ ਵਿਚ ਚਲੇ ਗਏ ਸਨ। ਮੋਟਰ ਵਿਚ ਪੈਟਰੋਲ ਥੋੜਾ ਸੀ ਤੇ ਸ਼ਾਹ ਉਰਾਂ ਆਪਣੇ ਇਕ ਦੋ ਕੰਮ ਹੋਰ ਕਰਨੇ ਸਨ। ਸ਼ਾਹ ਉਰਾਂ ਨੇ ਲਾਲਾ ਜੀ ਨੂੰ ਸ਼ਰਨਾਰਥੀ ਕੈਂਪ ਵਿਚੋਂ ਨਾਲ ਲੈਣਾ ਸੀ, ਪਰ ਦੂਜੇ ਜ਼ਰੂਰੀ ਕੰਮਾਂ ਵਿਚ ਉਹਨਾਂ ਨੂੰ ਢਿੱਲ ਲਗ ਗਈ। ਇਥੇ ਘਰ ਬੰਦੇ ਚਾਹ ਤੇ ਸਦੇ ਹੋਏ ਸਨ। ਜੇ ਕੈਂਪ ਵਿਚ ਲਾਲਾ ਜੀ ਨੂੰ ਲੈਣ ਜਾਂਦੇ, ਤਾਂ ਢਿਲ ਲਗ ਜਾਣੀ ਸੀ, ਇਸ ਲਈ ਉਹ ਵਾਪਸ ਆ . . . .  ।" "ਗਏ" ਦਾ ਸ਼ਬਦ ਅਜੇ ਸੁਣਨ ਵਾਲੇ ਦੇ ਮੂੰਹ ਵਿਚ ਹੀ ਸੀ ਕਿ ਧਰੋਪਤੀ ਨੇ "ਖਸਮਾਂ ਖਾਣੇ ਆਖ ਕੇ ਜ਼ੋਰ ਨਾਲ ਰਸੀਵਰ ਵਗਾਹ ਕੇ ਮਾਰਿਆ। ਗੱਲ ਸਭ ਨੂੰ ਪਤਾ ਲਗ ਗਈ, ਕੰਮਾਂ ਵਾਲੇ ਘਰੋ-ਘਰੀਂ ਚਲੇ ਗਏ।

ਰਾਤ ਦੀ ਸ਼ਾਂਤੀ ਜਿਉਂ ਜਿਉਂ ਡੂੰਘੀ ਹੁੰਦੀ ਜਾਂਦੀ ਹੈ, ਧਰੋਪਤੀ ਦੀ ਬੇਚੈਨੀ ਵਧਦੀ ਜਾਂਦੀ ਹੈ। ਸੜਕ ਤੋਂ ਹਰ ਗੁਜ਼ਰਨ ਵਾਲੀ ਮੋਟਰ ਦੀ ਆਵਾਜ਼ ਉਸ ਨੂੰ ਆਪਣੇ ਵਿਹੜੇ ਵਿਚ ਸੁਣੀਂਦੀ, ਉਹ ਭੁਲੇਖੇ ਵਿਚ ਬੂਹਾ ਖੋਲ੍ਹਦੀ ਤੇ ਮੋਟਰ ਫਰ ਫਰ ਕਰਦੀ ਅਲੋਪ ਹੋ ਜਾਂਦੀ। ਜਨਨੀ ਸ਼ਰਨਾਰਥਣ ਦੀ ਸੇਵਾ ਸੰਭਾਲ ਧਰੋਪਤੀ ਦੇ ਜਾਗਣ ਦਾ ਚੰਗਾ ਬਹਾਨਾ

ਹੈ, ਪਰ ਉਂਞ ਵੀ ਅਜ ਉਸ ਦੀਆਂ ਅੱਖਾਂ ਵਿਚ ਨੀਂਦਰ ਕਿਥੋਂ !

"ਪੋਹ-ਮਾਂਹ ਦੀ ਰਾਤ, ਬਗੈਰ ਬਿਸਤਰੇ, ਕੋਈ ਭਾਰਾ ਕਪੜਾ ਵੀ ਲੈ ਕੇ ਨਹੀਂ ਗਏ, ਦਵਾਈ ਬਿਨਾਂ ਉਹਨਾਂ ਨੂੰ ਨੀਂਦਰ ਨਹੀਂ ਆਉਂਦੀ।" ਉਠਦਿਆਂ, ਬੈਠਦਿਆਂ ਜਨਨੀ ਸ਼ਰਨਾਰਥਣ ਦਾ ਕਪੜਾ ਲੱਤਾ ਠੀਕ ਕਰਦਿਆਂ-ਕਰਦਿਆਂ, ਮੋਟਰਾਂ ਦੀਆਂ ਆਵਾਜ਼ਾਂ ਦੇ ਭੁਲੇਖੇ ਵਿਚ ਮੁੜ ਮੁੜ ਬਾਹਰ ਝਾਕਦਿਆਂ-ਕਰਦਿਆਂ, ਅੰਗੀਠੀ ਦੀ ਅੱਗ ਫੋਲਦਿਆਂ-ਫਾਲਦਿਆਂ, ਧਰੋਪਤੀ ਨੂੰ ਸਵੇਰ ਹੋ ਗਈ। ਅਖ਼ੀਰ ਕਲ੍ਹ ਵਾਲੇ ਮੂੰਹ ਹਨੇਰੇ ਵੇਲੇ ਇਕ ਮੋਟਰ ਉਸ ਦੇ ਵਿਹੜੇ ਵਿਚ ਆਣ ਹੀ ਰੁਕੀ। ਹਾਰਨ ਇਸ ਦਾ ਅਜ ਵੀ ਬੜਾ ਖਹੁਰਾ ਹੈ, ਪਰ ਧਰੋਪਤੀ ਦੇ ਕੰਨਾਂ ਨੂੰ ਸਵੇਰ ਦੇ ਆਸਾ ਰਾਗ ਵਰਗਾ ਮਿੱਠਾ ਲਗਾ।

ਗਣੇਸ਼ੇ ਨੇ ਟੈਕਸੀ ਦਾ ਬੂਹਾ ਬਾਹਰੋਂ ਖੋਹਲਿਆ, ਪਤਲੇ ਜਿਹੇ ਮੈਲੇ ਖਲੱਟ ਕੰਬਲ ਦੀ ਬੁੱਕਲ ਮਾਰੀ, ਲਾਲਾ ਭਗਤ ਰਾਮ ਉਰੀ ਬਾਹਰ ਨਿਕਲੇ। ਧਰੋਪਤੀ ਸੱਜੇ ਹੱਥ ਦੀਆਂ ਉਂਗਲਾਂ ਨਾਲ ਕੰਬਲ ਦੀ ਮੋਟਾਈ ਜਾਚ ਰਹੀ ਸੀ, ਤੇ ਲਾਲਾ ਜੀ ਆਖ ਰਹੇ ਸਨ, ਸ਼ਰਨਾਰਥੀ ਵਿਚਾਰਾ ਰਾਤ ਸਰਦੀ ਨਾਲ ਮਰ ਗਿਆ ਹੋਵੇਗਾ, ਇਕੋ ਤੇ ਉਸ ਪਾਸ ਕੰਬਲ ਸੀ, ਜਿਹੜਾ ਉਸ ਨੇ ਮੈਨੂੰ ਰੇਲ ਵਿਚ ਬਿਠਾਉਂਦਿਆਂ ਬਦੋ ਬਦੀ ਮੇਰੇ ਦੁਆਲੇ ਲਪੇਟ ਦਿਤਾ। ਧਰੋਪਤੀ ਨੇ ਖੱਬਾ ਹੱਥ ਕਮੀਜ਼ ਦੀ ਜੇਬ ਵਿਚ ਪਾਇਆ, "ਸਤਿ ਸ੍ਰੀ ਅਕਾਲ" ਦੀ ਆਵਾਜ਼ ਉਸ ਦੇ ਕੰਨਾਂ ਵਿਚ ਪਈ। ਗਣੇਸ਼ੇ ਦੀ ਉਡਦੀ ਜਾਂਦੀ ਟੈਕਸੀ ਨੂੰ ਦੂਰ ਤਕ ਵੇਖਦਿਆਂ ਵੇਖਦਿਆਂ ਉਸ ਦੇ ਮੂੰਹ ਚੋਂ ਨਿਕਲਿਆ : "ਇਸ ਗ਼ਰੀਬ ਨੂੰ ਵੇਖੋ ਤਾਂ ਉਹ ਖਸਮਾਂ ਖਾਣੇ !"

# ਰਾਸ ਲੀਲ੍ਹਾ

## ਸੁਜਾਨ ਸਿੰਘ

### I

ਮੈਂ ਉਦੋਂ ਕੋਈ ਨਵਾਂ ਦਸਾਂ ਸਾਲਾਂ ਦਾ ਹੋਵਾਂਗਾ। ਜਿਸ ਕੋਠੀ 'ਚ ਅਸੀਂ ਰਹਿੰਦੇ ਸਾਂ ਉਸ ਦੇ ਵਿਚ ਰਹਿਣ ਲਈ ਤਿੰਨਾਂ ਟੱਬਰਾਂ ਲਈ ਖੁੱਲ੍ਹੀ ਥਾਂ ਸੀ। ਇਕ ਹਿੱਸੇ ਵਿਚ ਅਸੀਂ ਰਹਿੰਦੇ ਸਾਂ ਤੇ ਦੂਸਰੇ ਵਿਚ ਅੰਮ੍ਰਿਤਸਰ ਦੇ ਮਸ਼ਹੂਰ ਠੇਕੇਦਾਰ ਸਰਦਾਰ। ਤੀਸਰਾ ਵੀ ਇਕ ਹਿੰਦੂ ਵਪਾਰੀ ਸੀ ਤੇ ਉਸ ਦੀ ਉਮਰ ਮੇਰੀ ਹੁਣ ਦੀ ਪਰਖ ਅਨੁਸਾਰ ਕੋਈ ਸੱਠ-ਪੈਂਹਠ ਸਾਲ ਦੀ ਸੀ। ਉਹ ਮੇਰੇ ਜਨਮ ਤੋਂ ਹੀ ਇਸ ਬਾੜੀ ਵਿਚ ਰਹਿੰਦਾ ਸੀ ਤੇ ਮੇਰੇ ਨਾਲ ਬੜਾ ਪਿਆਰ ਕਰਦਾ ਸੀ। ਮੈਂ ਸੁਣਿਆ ਸੀ ਕਿ ਉਸ ਦਾ ਉਸ ਤੋਂ ਸਿਵਾ ਹੋਰ ਕੋਈ ਨਹੀਂ ਸੀ। ਖ਼ਵਰੇ ਇਸੇ ਕਰ ਕੇ ਉਸ ਨੇ ਆਪਣਾ ਵਿਆਹ ਉਥੋਂ ਦੇ ਗ਼ਰੀਬ ਘਰ ਨੂੰ ਪੈਸਾ ਦੇ ਕੇ ਕੀਤਾ ਸੀ। ਤਿੰਨ ਚਾਰ ਮਹੀਨੇ ਤੋਂ ਮੈਂ ਬਾਬੇ ਦਾ ਬੂਹਾ ਹਮੇਸ਼ਾ ਬੰਦ ਦੇਖਦਾ ਸਾਂ, ਭਾਵੇਂ ਬਾਹਰ ਜੰਦਾ ਕੁੰਡਾ ਕਦੇ ਨਹੀਂ ਸੀ ਲੱਗਾ ਹੁੰਦਾ।

ਇਕ ਦਿਨ ਜਦ ਮੈਂ ਸਕੂਲੋਂ ਮੁੜਿਆ, ਤਾਂ ਉਹ ਬੂਹਾ ਖੁਲ੍ਹਾ ਸੀ ਤੇ ਮੈਂ ਬਾਬੇ ਨੂੰ ਅੰਦਰ ਦੇਖ ਕੇ ਲਾਡ ਨਾਲ 'ਬਾਬਾ ! ਬਾਬਾ !' ਕਰਦਾ ਜਿਉਂ ਹੀ ਅੰਦਰ ਵੜਿਆ, ਤਿਉਂ ਹੀ ਉਸ ਘੂਰੀ ਵਟ ਕੇ ਚਪੇੜ ਦਿਖਾਈ ਤੇ ਮੂੰਹ ਦੇ ਅੱਗੇ ਉਂਗਲ ਰਖ ਕੇ ਚੁੱਪ ਰਹਿਣ ਦਾ ਇਸ਼ਾਰਾ ਕਰਦਿਆਂ ਬਾਹਰ ਨਿਕਲ ਜਾਣ ਨੂੰ ਆਖਿਆ। ਮੈਂ ਹੈਰਾਨ ਸਾਂ ਤੇ ਹੈਰਾਨੀ ਦੇ ਨਿਸ਼ਾਨ ਜ਼ਰੂਰ ਬਾਬੇ ਨੇ ਵੀ ਚਿਹਰੇ ਤੋਂ ਪੜ੍ਹੇ ਹੋਣਗੇ। ਮੈਂ ਪਿਛਲੇ ਪੈਰੀਂ ਵਾਪਸ ਮੁੜਿਆ ਹੀ ਸਾਂ ਕਿ ਬਾਬੇ ਨੇ ਮੈਨੂੰ ਬਸਤੇ ਸਮੇਤ ਕੁੱਛੜ ਚੁਕ ਲਿਆ ਤੇ ਬਾਹਰ ਲਿਆ ਕੇ ਇਕ ਆਨਾ ਮੇਰੀ ਤਲੀ ਤੇ ਰਖ ਕੇ ਕਿਹਾ, "ਕ੍ਰਿਸ਼ਨ ! ਹੁਣ ਮੈਨੂੰ ਚਾਚਾ ਆਖਿਆ ਕਰ। ਕਹੇਂਗਾ ਨਾ ?" ਆਪਣੇ ਸਵਾਲ ਦਾ ਜਵਾਬ ਮੇਰੇ 'ਹਾਂ' ਵਿਚ ਸਿਰ ਹਿਲਾਉਣ ਤੋਂ ਲੈ ਕੇ, ਉਸ ਮੈਨੂੰ ਪਿਆਰ ਨਾਲ ਥੱਲੇ ਉਤਾਰ ਦਿੱਤਾ।

ਘਰ ਪਹੁੰਚਦਿਆਂ ਹੀ ਝਾਈ ਜੀ ਨੇ ਦੁੱਧ ਦਾ ਗਲਾਸ ਦਿੱਤਾ ਤੇ ਆਖਿਆ ਕਿ ਨਿੱਕੀ ਜਿਹੀ ਪਰੌਂਠੀ ਹੁਣੇ ਲਾਹ ਦਿੰਦੀ ਹਾਂ। ਇੰਨੇ ਨੂੰ ਬਾਬੇ ਦੀ ਨੌਕਰਾਣੀ ਮੈਨੂੰ ਬੁਲਾਣ ਆ ਗਈ। ਝਾਈ ਨੇ ਆਖਿਆ, "ਜਾਹ ਕਾਕਾ, ਤੇਰੇ ਤਾਏ ਨੇ ਸੱਦਿਆ ਹੋਣਾ ਏਂ।"

ਮੈਂ ਹੈਰਾਨ ਹੋ ਕੇ ਪੁੱਛਿਆ, "ਕਿਹੜਾ ਤਾਇਆ ? ਠੇਕੇਦਾਰ ਤਾਇਆ ?"

ਝਾਈ ਨੇ ਉੱਤਰ ਦਿਤਾ, "ਕਪੜੇ ਵਾਲਾ ਤਾਇਆ।"

ਮੈਂ ਕਿਹਾ, "ਬਾਬਾ ਤੇ ਆਖਦਾ ਸੀ, ਮੈਂ ਤੇਰਾ ਚਾਚਾ ਹਾਂ।"

ਝਾਈ ਹੱਸ ਪਈ ਤੇ ਆਖਿਆ, "ਆਹੋ ਉਸੇ ਸੱਦਿਆ ਹੈ। ਇਹ ਉਸ ਦੀ ਨਵੀਂ ਨੌਕਰਾਣੀ ਹੈ, ਕਾਕਾ ! ਤੇਰੀ ਤਾਈ ਨੇ ਸੱਦਿਆ ਹੋਣਾ ਏ।"

ਮੈਂ ਇਹੋ ਜਿਹੀਆਂ ਗੱਲਾਂ ਸੁਣ ਕੇ ਚਕਰਾ ਜਿਹਾ ਗਿਆ ਤੇ ਪਰੌਂਠੀ ਮੁੜ ਖਾਣ ਦੇ ਖ਼ਿਆਲ ਨਾਲ ਮੈਂ ਨੌਕਰਾਣੀ ਨਾਲ ਤੁਰ ਪਿਆ।

ਮੈਂ ਜਦ ਚਾਚੇ ਦੇ ਅੰਦਰ ਵੜਿਆ ਤਾਂ ਉਸ ਨੇ ਮੈਨੂੰ ਪਹਿਲੇ ਵਾਂਗ ਕੁੱਛੜ ਚੁਕ ਲਿਆ ਤੇ ਉਸੇ ਤਰ੍ਹਾਂ ਮੈਨੂੰ ਵੱਖੀ ਵਾਲੇ ਕਮਰੇ ਵਿਚ ਲੈ ਗਿਆ। ਲੋਹੇ ਦੇ ਪਲੰਘ ਲਾਗੇ ਇਕ ਲੰਮੀ ਅਲਮਾਰੀ ਦੇ ਕੱਦ-ਆਦਮ ਸ਼ੀਸ਼ੇ ਵਿਚ ਇਕ ਕਣਕ-ਭਿੰਨੀ ਪਤਲੀ-ਮਲੂਕ ਤੀਵੀਂ ਆਪਣੇ ਗੋਡਿਆਂ ਤਕ ਲੰਮੇ, ਕਾਲੇ ਭਾਰੇ ਵਾਲਾਂ ਨੂੰ ਸਵਾਰ ਰਹੀ ਸੀ। ਸ਼ੀਸ਼ੇ ਵਿਚੋਂ ਸਾਨੂੰ ਆਉਂਦਿਆਂ ਦੇਖ ਕੇ ਉਸ ਮੂੰਹ ਸਾਡੇ ਵਲ ਕਰਨ ਤੋਂ ਪਹਿਲਾਂ ਪੰਜਾਬੀ ਰਿਵਾਜ ਅਨੁਸਾਰ, ਸਾੜ੍ਹੀ ਦਾ ਪੱਲਾ ਸਿਰ ਤੇ ਲੈ ਲਿਆ। ਚਾਚਾ ਜੀ ਨੇ ਕਿਹਾ, "ਕ੍ਰਿਸ਼ਨ, ਤੇਰੀ ਚਾਚੀ।"

ਮੈਂ ਘਰ ਦੀ ਸਿਖਿਆ ਮੁਜਬ ਚਾਚੀ ਜੀ ਦੇ ਪੈਰਾਂ ਤੇ ਮੱਥਾ ਟੇਕਣ ਲਈ ਉਤਰਿਆ ਤਾਂ ਚਾਚੀ ਨੇ ਪੈਰ ਪਿਛਾਂਹ ਖਿਚ ਲਏ ਤੇ ਮੈਨੂੰ ਫੜ ਕੇ ਆਪਣੇ ਨਾਲ ਘੁਟ ਲਿਆ। ਮੇਰੀਆਂ ਬਾਹਵਾਂ, ਜੋ ਮਸੀਂ ਉਸ ਦੀ ਕਮਰ ਤਕ ਪਹੁੰਚੀਆਂ ਸਨ, ਪਿਆਰ ਨਾਲ ਦੁਆਲੇ ਕੱਸੀਆਂ ਗਈਆਂ। ਉਸ ਨੇ ਮੇਰੇ ਸਿਰ ਦੇ ਵਾਲਾਂ ਵਿਚ ਲੰਮੇ ਲੰਮੇ ਕੋਮਲ ਪੋਟੇ ਫੇਰਦਿਆਂ ਕਿਹਾ, "ਕਿੱਡਾ ਪਿਆਰਾ ਹੈ, ਇਹ ਬਾਲਕ !"

"ਰਾਮ ਪਿਆਰੀ !" ਚਾਚੇ ਨੇ ਕਿਹਾ, "ਇਹ ਮੈਨੂੰ ਵੀ ਬੜਾ ਪਿਆਰਾ ਹੈ। ਮੈਂ ਇਸ ਨੂੰ ਪੋਟਿਆਂ ਨਾਲ ਮਿਣ ਮਿਣ ਕੇ ਪਾਲਿਆ ਹੈ।"

ਮੈਨੂੰ ਚੇਤਾ ਹੈ, ਜਦ ਮੈਂ ਚਾਚੀ ਦੇ ਦਵਾਲਿਓਂ ਆਪਣੀਆਂ ਬਾਹਾਂ ਖੋਲ੍ਹੀਆਂ ਸਨ ਤਾਂ ਉਸ ਇਕ ਡੂੰਘਾ ਸਾਹ ਖਿੱਚਿਆ ਸੀ।

ਚਾਚੇ ਨੇ ਪੁੱਛਿਆ, "ਕਿਉਂ ਕੀ ਗੱਲ ਹੈ, ਪਿਆਰੀ ?"

"ਕੁਝ ਨਹੀਂ !" ਉਸ ਫਿਰ ਉਸੇ ਤਰ੍ਹਾਂ ਕਰਦਿਆਂ ਕਿਹਾ ਤੇ ਕੁਝ ਚਿਰ ਠਹਿਰ ਕੇ ਮੈਨੂੰ ਬੜੇ ਪਿਆਰ ਨਾਲ ਪੁੱਛਿਆ, "ਤੇਰਾ ਨਾਂ ਕੀ ਹੈ, ਬੱਚੇ ?"

ਮੇਰੇ ਦੱਸਣ ਤੇ ਉਸ ਗ਼ੈਰ ਪੰਜਾਬੀਆਂ ਵਾਂਗ ਦੁਹਰਾਇਆ, "ਕ੍ਰਿਸ਼ਨ ਚੰਦਰ !"

ਵਾਲ ਬਿਨਾ ਸਾਂਭਿਆਂ, ਸਾਬਣ ਨਾਲ ਹੱਥ ਧੋ ਕੇ ਤੇ ਇਕ ਪਿਰਚ ਵਿਚ ਮਲਾਈ, ਚੌਲ ਪਾ ਕੇ ਉਸ ਮੈਨੂੰ ਖਾਣ ਲਈ ਦਿਤੇ। ਬੜੇ ਸੁਆਦਾਂ ਨਾਲ ਖਾ ਕੇ ਤੇ ਪਰੌਂਠੀ ਦਾ ਚੇਤਾ ਭੁਲਾ, ਮੈਂ ਬਾਹਰ ਖੇਡਣ ਤੁਰ ਪਿਆ।

ਕੋਈ ਤੀਸਰੇ ਦਿਨ ਮਗਰੋਂ ਦੀ ਗੱਲ ਹੈ ਕਿ ਜਦ ਮੈਂ ਸਕੂਲੋਂ ਮੁੜ ਰਿਹਾ ਸਾਂ ਤਾਂ ਚਾਚੇ ਦੇ ਥੋੜ੍ਹੇ ਜਿਹੇ ਖੁਲ੍ਹੇ ਬੂਹੇ 'ਚੋਂ ਮੈਨੂੰ ਕੋਈ ਪਛਾਣੀ ਹੋਈ ਆਵਾਜ਼ ਬੁਲਾਉਂਦੀ ਜਾਪੀ। ਮੈਂ ਬਸਤੇ ਸਮੇਤ ਬੂਹਾ ਖੋਲ੍ਹ ਕੇ ਅੰਦਰ ਜਾ ਵੜਿਆ। ਅੰਦਰ ਕੋਈ ਨਹੀਂ ਸੀ। ਪਤਾ ਨਹੀਂ ਕਿਉਂ, ਮੈਂ ਬਾਹਰ ਦਾ ਬੂਹਾ ਢੋਅ ਦਿੱਤਾ ਤੇ ਉਸ ਦਿਨ ਵਾਲੇ ਕਮਰੇ ਵਲ ਵਧਿਆ। ਚਾਚੀ ਉਸੇ ਤਰ੍ਹਾਂ ਫੇਰ ਵਾਲ ਸਵਾਰ ਰਹੀ ਸੀ। ਮੈਨੂੰ ਸ਼ੀਸ਼ੇ ਵਿਚੋਂ ਅੰਦਰ ਆਉਂਦਾ

ਵੇਖ ਕੇ ਉਸ ਆਪਣਾ ਮੂੰਹ ਮੇਰੇ ਵਲ ਮੋੜ ਲਿਆ। ਪਰ ਕੱਲ੍ਹ ਵਾਂਗ ਉਸ ਸਿਰ ਤੇ ਸਾੜ੍ਹੀ ਕੋਈ ਨਾ ਲਈ। ਕੁਝ ਚਿਰ ਝਿਜਕ ਉਸ, ਉਸ ਦਿਨ ਵਾਂਗ, ਬਾਹਾਂ ਖਿਲਾਰ ਦਿੱਤੀਆਂ। ਮੈਂ ਉਥੇ ਖੜੋਤਾ ਹੀ ਉਸ ਦੇ ਗੋਲ, ਸੋਹਣੇ ਚਿਹਰੇ ਵਲ ਤੱਕਦਾ ਰਿਹਾ। ਹੌਲੀ ਹੌਲੀ ਉਸ ਦੀ ਅੱਖਾਂ ਵਿਚ ਦੋ ਮੋਟੇ ਮੋਟੇ ਅੱਥਰੂ ਕੱਠੇ ਹੋ ਗਏ। ਮੇਰੇ ਕੋਲੋਂ ਨਾ ਰਿਹਾ ਗਿਆ। ਮੈਂ ਇਹ ਵੀ ਨਾ ਪੁੱਛਿਆ ਕਿ ਉਹ ਰੋਂਦੀ ਕਿਉਂ ਹੈ ਤੇ ਬਾਹਾਂ ਪਸਾਰ ਕੇ ਜਿਉਂ ਹੀ ਅਗਾਂਹ ਵਧਿਆ — ਉਹ ਗੋਡਿਆਂ ਭਾਰ ਹੋ ਗਈ। ਮੇਰੀਆਂ ਦੋਵੇਂ ਬਾਹਾਂ ਉਸ ਦੀ ਪਿੱਠ ਦੁਆਲੇ ਕੱਸੀਆਂ ਗਈਆਂ ਤੇ ਉਸ ਨੇ ਮੈਨੂੰ ਆਪਣੀ ਛਾਤੀ ਨਾਲ ਕੱਸ ਲਿਆ। ਉਸ ਦਿਨ ਮੈਂ ਪਹਿਲੀ ਵਾਰ ਕੋਮਲਤਾ ਦਾ ਅਹਿਸਾਸ ਕੀਤਾ। ਮੇਰੇ ਪਿੰਡੇ ਵਿਚ, ਸੱਚ ਦੱਸਦਾ ਹਾਂ, ਕੰਬਣੀ ਛਿੜ ਪਈ। ਚਾਚੀ ਨੇ ਸੱਜਾ ਹੱਥ ਢਿੱਲਾ ਕਰਕੇ ਮੇਰੀ ਗਲ੍ਹ ਆਪਣੀ ਗਲ੍ਹ ਨਾਲ ਲਾ ਲਈ ਤੇ ਕਿੰਨਾ ਚਿਰ ਹੀ ਅਸੀਂ ਏਸੇ ਤਰ੍ਹਾਂ ਰਹੇ। ਆਖ਼ਰ ਉਸ ਦੇ ਹੰਝੂ ਮੇਰੀ ਗਲ੍ਹ ਤੋਂ ਵਹਿ ਤੁਰੇ। ਇਹ ਗਿਲੇ ਵੀ ਸਨ ਤੇ ਕੋਸੇ ਵੀ। ਮੈਂ ਹੋਸ਼ ਵਿਚ ਆ ਗਿਆ ਸਾਂ। ਮੈਂ ਜਦ ਉਸ ਦੇ ਚਿਹਰੇ ਵਲ ਨੇੜਿਓਂ ਤਕਿਆ ਤਾਂ ਉਸ ਦੇ ਬੁਲ੍ਹ ਕੰਬ ਰਹੇ ਸਨ ਤੇ ਅੱਖਾਂ ਮੀਟੀਆਂ ਹੋਈਆਂ ਸਨ। ਆਖ਼ਰ ਉਸ ਦੀ ਦੂਸਰੀ ਬਾਂਹ ਵੀ ਢਿੱਲੀ ਹੋਈ ਤੇ ਉਸ ਹੌਲੀ ਹੌਲੀ ਅੱਖਾਂ ਖੋਲ੍ਹੀਆਂ। ਅੱਜ ਕੱਲ੍ਹ ਦੀ ਸੂਝ ਮੁਜਬ ਮੈਂ ਕਹਿ ਸਕਦਾ ਹਾਂ ਕਿ ਉਹ ਸੁੱਤੀਆਂ ਉਠੀਆਂ ਅੱਖਾਂ ਵਾਂਗ ਭਾਰੀਆਂ ਤੇ ਅਲਸਾਈਆਂ ਹੋਈਆਂ ਸਨ। ਮੈਂ ਪੁੱਛਣਾ ਚਾਹਿਆ, "ਚਾਚੀ . . . . "

ਉਸ ਨੇ ਅੱਧ ਚੋਂ ਹੀ ਰਲੀ-ਮਿਲੀ ਬੰਗਲਾ ਤੇ ਹਿੰਦੀ ਵਿਚ ਕਿਹਾ, "ਕ੍ਰਿਸ਼ਨ ਚੰਦਰ, ਮੇਰਾ ਨਾਂ ਰਾਧਾ ਹੈ। ਰਾਧਾ ਕਹਿ ਕੇ ਆਵਾਜ਼ ਮਾਰਿਆ ਕਰੋ।"

ਮੈਂ ਸਿਰ ਨਾਲ ਸੱਤ-ਬਚਨ ਕਰ ਕੇ ਤੇ ਆਪਣੇ ਪਹਿਲੇ ਸੁਆਲ ਨੂੰ ਭੁੱਲਦਿਆਂ ਪੁੱਛਿਆ, "ਚਾਚਾ ਕਿਥੇ ਹੈ ?"

ਰਾਧਾ ਨੇ ਆਖਿਆ, "ਉਹ ਮੰਗਲਾ-ਹਾਟ ਦੁਕਾਨ ਲੈ ਕੇ ਗਿਆ ਹੈ। ਮੱਸਿਆ ਤੋਂ ਸਿਵਾ ਉਹ ਕਦੇ ਐਸ ਵੇਲੇ ਵਿਹਲਾ ਨਹੀਂ ਹੁੰਦਾ।"

"ਨੌਕਰਾਣੀ ?" ਮੈਂ ਪੁੱਛਿਆ।

"ਉਹ ਕੱਢ ਦਿੱਤੀ," ਉਸ ਉੱਤਰ ਦਿਤਾ, "ਉਹ ਚੰਗੀ ਨਹੀਂ ਸੀ ਤੇ ਹੁਣ ਮੈਂ ਸਭ ਕੰਮ ਆਪ ਕਰ ਸਕਾਂਗੀ।"

ਅਚਾਨਕ ਉਸ ਨੂੰ ਪਤਾ ਨਹੀਂ ਕੀ ਹੋਇਆ। ਉਸ ਮੇਰੇ ਬਸਤੇ ਨੂੰ, ਜੋ ਹਾਲੀਂ ਤਕ ਮੇਰੇ ਮੋਢੇ ਤੋਂ ਖੱਬੀ ਵੱਖੀ ਵਲ ਲਮਕ ਰਿਹਾ ਸੀ, ਉਤਾਰ ਦਿੱਤਾ। ਮੇਰਾ ਕੋਟ ਲਾਹ ਕੇ ਪਲੰਘ ਤੇ ਸੁੱਟ ਪਾਇਆ। ਮੇਰਾ ਬੂਟ ਤਸਮੇ ਖੋਲ੍ਹ ਕੇ ਲਾਹ ਦਿੱਤਾ। ਉਸ ਮੇਰੀ ਸੱਜੀ ਲੱਤ ਨੂੰ ਅਗਾਂਹ ਕਰਕੇ ਗੋਡੇ ਤੋਂ ਝੁਕਾ ਦਿੱਤਾ ਤੇ ਲੱਤ ਨੂੰ ਪੱਬ ਪਰਨੇ ਖੜੀ ਰਹਿਣ ਦਿੱਤਾ। ਖੱਬੀ ਲੱਤ ਜਿਉਂ ਦੀ ਤਿਉਂ ਸਿੱਧੀ ਰਹਿਣ ਦਿੱਤੀ। ਫੇਰ ਉਹ ਅੱਖਾਂ ਨਾਲ ਚਾਰ-ਚੁਫੇਰੇ ਭਾਲ ਕਰਦੀ ਜਾਪੀ, ਫੁਰਤੀ ਨਾਲ ਉਹ ਇਕ ਕਿੱਲੀ ਤੋਂ ਲੱਕੜ ਦੀ ਸੋਟੀ ਲਾਹ ਲਿਆਈ ਤੇ ਮੇਰੇ ਦੋਹਾਂ ਹੱਥਾਂ ਵਿਚ ਲੰਮੇ ਦਾਅ ਫੜਾ ਕੇ ਇਕ ਸਿਰ ਵਲੋਂ ਮੇਰੇ ਬੁਲ੍ਹਾਂ ਤੇ ਰੱਖ ਦਿੱਤੀ। ਫਿਰ ਉਹ ਪਿਛਾਂਹ ਹਟ ਕੇ ਦੇਖਣ ਲਗ ਪਈ। ਉਸ ਦੇ ਬੁਲ੍ਹਾਂ ਤੋਂ ਇਕ ਕੋਮਲ ਮੁਸਕ੍ਰਾਹਟ ਆਈ ਤੇ ਉਸ ਲੰਮੀ ਸਾਰੀ 'ਹੂੰ' ਕੀਤੀ। ਕੁਝ ਚਿਰ ਪਿੱਛੋਂ ਉਹ

ਆਪਣੇ ਸ਼ਿੰਗਾਰ-ਟੇਬਲ ਦੇ ਦਰਾਜ਼ ਵਿਚੋਂ ਇਕ ਗੁਲਾਬੀ ਰੇਸ਼ਮੀ ਫ਼ੀਤਾ ਕਢ ਲਿਆਈ ਤੇ ਉਸ ਨੇ ਮੇਰੇ ਸੁਨਹਿਰੀ ਵਾਲ ਪਰੇ ਹਟਾਉਂਦਿਆਂ ਹੋਇਆਂ ਸਿਰ ਦੁਆਲੇ ਬੰਨ੍ਹ ਕੇ ਖੱਬੇ ਕੰਨ ਲਾਗੇ ਫੁੱਲ ਬਣਾ ਦਿਤਾ। ਸ਼ੀਸ਼ੇ ਵਾਲੀ ਲੰਮੀ ਅਲਮਾਰੀ ਖੋਲ੍ਹ ਕੇ ਉਸ ਇਕ ਪੀਲੀ ਬਨਾਰਸੀ ਸਾੜ੍ਹੀ ਕੱਢੀ। ਉਸ ਨੂੰ ਫੋਲਦੀ ਫੋਲਦੀ ਉਹ ਦੂਸਰੀ ਕੰਧ ਤੇ ਇਕ ਵੱਡੀ ਤਸਵੀਰ ਵਲ ਵਧੀ, ਜਿਸ ਨੂੰ ਇਕ ਸਿਹਰਾ ਚੜ੍ਹਾਇਆ ਹੋਇਆ ਸੀ। ਬੜੇ ਗਹੁ ਨਾਲ ਉਸ ਨੂੰ ਦੇਖ ਕੇ ਉਹ ਮੇਰੇ ਵਲ ਮੁੜੀ ਤੇ ਮੇਰੇ ਲੱਕ ਦੁਆਲੇ ਉਸ ਤਸਵੀਰ ਨੂੰ ਦੇਖ ਦੇਖ ਕੇ ਧੋਤੀ ਬੰਨ੍ਹਣ ਲੱਗੀ। ਧੋਤੀ ਸਜਾ ਕੇ ਉਹ ਬੜੀ ਪਰਸੰਨ ਜਿਹੀ ਬਿਹਬਲਤਾ ਵਿਚ ਨਚੱਲੀ ਦਿੱਸਣ ਲੱਗੀ। ਠੇਕੇਦਾਰ ਸਰਦਾਰਾਂ ਦੀ ਨਿੱਕੀ ਕੁੜੀ ਨਵੇਂ ਖਿਡੌਣੇ ਆਪਣੇ ਵੱਡੇ ਵੀਰ ਕੋਲੋਂ ਲੈ ਕੇ ਇਸੇ ਤਰ੍ਹਾਂ ਕਰਦੀ ਹੁੰਦੀ ਸੀ। ਮੈਨੂੰ ਤੇ ਰਾਧਾ ਓਹੋ ਜਿਹੀ ਹੀ ਜਾਪੀ।

ਥੋੜ੍ਹੇ ਚਿਰ ਮਗਰੋਂ ਉਸ ਫੁਰਤੀ ਨਾਲ ਸੋਟੀ ਖੋਹ ਕੇ ਬਸਤੇ ਲਾਗੇ ਵਗਾਹ ਮਾਰੀ। ਮੈਨੂੰ ਆਪਣੀਆਂ ਬਾਹਾਂ 'ਚ ਲੱਕ ਨਾਲ ਕੱਸ ਕੇ ਉਸ ਬੜੀ ਤੇਜ਼ੀ ਨਾਲ ਪੰਜ-ਸੱਤ-ਦਸ ਭੰਾਂ ਭੰਾਂ ਬਿੱਲੀਆਂ ਕਰਕੇ ਮੈਨੂੰ ਖਲ੍ਹਿਆਰ ਦਿਤਾ। ਮੈਂ ਡਿਗਦਾ ਡਿਗਦਾ ਬਚਿਆ। ਉਸ ਮੇਰੀਆਂ ਤੱਤੀਆਂ ਤੱਤੀਆਂ ਜਾਪਦੀਆਂ ਗੱਲ੍ਹਾਂ ਨੂੰ ਦੋਹਾਂ ਤਲੀਆਂ 'ਚ ਘੁਟ ਕੇ ਮੇਰਾ ਮੱਥਾ ਤੇ ਵਾਲ ਚੁੰਮ ਲਏ।

ਹੌਲੀ ਹੌਲੀ ਉਸ ਉਹ ਕਪੜੇ ਲਾਹ ਕੇ ਮੇਰੇ ਕਪੜੇ ਪਾ ਕੇ ਮੈਨੂੰ ਅਗੇ ਵਰਗਾ ਬਣਾ ਦਿਤਾ। ਬਾਵਰਚੀ-ਖ਼ਾਨੇ 'ਚੋਂ ਦੁੱਧ ਦਾ ਨਿੱਕਾ ਚਾਂਦੀ ਦਾ ਗਲਾਸ ਤੇ ਇਕ ਛੋਟੀ ਚਾਂਦੀ ਦੀ ਰਕੇਬੀ ਵਿਚ ਅੰਗੂਰ ਲੈ ਕੇ ਉਸ ਮੇਰੇ ਅਗੇ ਲਿਆ ਰੱਖੇ। ਮੈਂ ਪਹਿਲੇ ਦਿਨ ਵਾਂਗ, ਮਾਪਿਆਂ ਦੀ ਆਗਿਆ ਦੇ ਵਿਰੁਧ, ਸਭ ਕੁਝ ਖਾ ਪੀ ਗਿਆ। ਇਸ਼ਨਾਨ-ਕਮਰੇ ਵਿਚ ਮੇਰੇ ਹੱਥ ਤੇ ਨਾਲ ਮੂੰਹ ਵੀ, ਧੁਆਇਆ। ਬਰਫ਼-ਚਿੱਟੇ ਤੌਲੀਏ ਨਾਲ ਮੂੰਹ ਸਾਫ ਕਰਕੇ ਮੈਂ ਬਾਹਰ ਨਿਕਲਿਆ। ਰਾਧਾ ਮੇਰੇ ਮਗਰ ਸੀ। ਉਹ ਮੈਨੂੰ ਸਰਦਾਰਾਂ ਦੀ ਕੁੜੀ ਵਾਂਗ ਇਹ ਕਹਿੰਦੀ ਜਾਪੀ ਸੀ ਕਿ ਕੱਲ੍ਹ ਫੇਰ ਵੀ ਖੇਡਣ ਆਉਣਾ ਤੇ ਮੈਂ ਤੁਹਾਨੂੰ ਬੜਾ ਸੋਹਣਾ ਨਾਚ ਨੱਚ ਕੇ ਦਿਖਾਵਾਂਗੀ।

ਬੂਹਿਓਂ ਬਾਹਰ ਮੀਂਹ ਵਸ ਰਿਹਾ ਸੀ। ਤੇਜ਼ ਹਵਾ ਨਾਰੀਅਲ ਦੇ ਦਰੱਖ਼ਤਾਂ ਨੂੰ ਦੂਹਰਿਆਂ ਕਰਦੀ ਜਾਂਦੀ ਸੀ। ਮੈਂ ਭਿੱਜਦਾ ਭਿੱਜਦਾ ਆਪਣੀ ਨੁੱਕਰ ਮੁੜ ਕੇ ਅੰਦਰ ਵੜਿਆ। ਝਾਈ ਘਬਰਾਈ ਹੋਈ ਉਡੀਕ ਰਹੀ ਸੀ। ਮੈਨੂੰ ਪਿਆਰ ਨਾਲ ਆਪਣੇ ਨਾਲ ਘੁੱਟ ਕੇ ਓਪਰੇ ਗੁੱਸੇ ਨਾਲ ਉਸ ਪੁੱਛਿਆ, "ਕਿੱਥੇ ਰਿਹਾ ਵੇਂ ਏਨਾ ਚਿਰ ?"

ਮੈਂ ਮਾਪਿਆਂ ਤੇ ਕਿਤਾਬਾਂ ਦੀ ਸਿਖਿਆ ਦੇ ਉਲਟ ਪਹਿਲੀ ਵਾਰ ਝੂਠ ਬੋਲਦਿਆਂ ਉੱਤਰ ਦਿਤਾ, "ਅਵਿਨੇਂਦਰ ਦੇ ਘਰ। ਉਸ ਨਵਾਂ ਮਸ਼ੀਨੀ ਲਾਟੂ ਆਂਦੈ, ਝਾਈ ਜੀ ?"

ਝਾਈ ਸ਼ਾਂਤ ਹੋ ਗਈ।

## II

ਦੂਸਰੇ ਦਿਨ ਮੇਰਾ ਸਕੂਲ ਵਿਚ ਬਿਲਕੁਲ ਦਿਲ ਨਾ ਲੱਗਾ, ਮਸੀਂ ਮਸੀਂ ਛੁੱਟੀ ਦੀ ਘੰਟੀ

ਵੱਜੀ। ਬਿਪਨ ਨੇ ਆਪੇ-ਤੁਰਨ ਵਾਲੀ ਮੋਟਰ ਬਸਤੇ ਵਿਚ ਪਾ ਕੇ ਆਂਦੀ ਹੋਈ ਸੀ। ਉਹ ਚਾਹੁੰਦਾ ਸੀ ਕਿ ਸੜਕ ਦੇ ਫ਼ੁਟ-ਪਾਥਾਂ ਤੇ ਅਸੀਂ ਉਸ ਨੂੰ ਚਲਾ ਚਲਾ ਕੇ ਖੇਡੀਏ, ਪਰ ਮੈਂ ਅੱਜ ਉਸ ਨੂੰ ਸੁੱਕਾ ਜਵਾਬ ਦੇ ਦਿੱਤਾ। ਮੈਂ ਰਾਧਾ ਨਾਲ ਖੇਡਣਾ ਚਾਹੁੰਦਾ ਸਾਂ ਤੇ ਦੇਖਣਾ ਚਾਹੁੰਦਾ ਸਾਂ ਉਹ ਹੋਣ ਵਾਲਾ ਨਾਚ।

ਮੈਂ ਘਰ ਜਾ ਕੇ ਦੁੱਧ ਨਾ ਪੀਣ ਦਾ ਬਹਾਨਾ ਘੜ ਸੁਣਾਇਆ। ਅਵਿਨੋਂਦਰ ਦੇ ਘਰ ਖੇਡਣ ਦਾ ਝੂਠ ਬੋਲ ਕੇ ਮੈਂ ਰਾਧਾ ਦੇ ਘਰ ਆਣ ਵੜਿਆ। ਰਾਧਾ ਅੱਗੇ ਹੀ ਖੜੀ ਉਡੀਕਦੀ ਸੀ। ਉਸ ਦੀ ਪੁਸ਼ਾਕ ਅੱਜ ਹੱਦ ਹੀ ਸੋਹਣੀ ਸੀ। ਮੈਂ ਕਦੇ ਕਿਸੇ ਤੀਵੀਂ ਨੂੰ ਇਹੋ ਜਿਹੀ ਸੁਹਣੀ ਸਾੜ੍ਹੀ ਤੇ ਸ਼ਿੰਗਾਰ ਵਿਚ ਨਹੀਂ ਸੀ ਦੇਖਿਆ। ਉਹ ਮੈਨੂੰ ਆਪਣੀ ਉਂਗਲ ਫੜਾ ਕੇ ਬਾਵਰਚੀ-ਖ਼ਾਨੇ ਵਲ ਲੈ ਗਈ। ਇਕ ਆਸਣ ਤੇ ਮੈਨੂੰ ਬਿਠਾ ਕੇ ਉਹ ਆਪ ਭੁੰਜੇ ਹੀ ਬਹਿ ਗਈ। ਸਾਹਮਣੇ ਪਏ ਚਾਂਦੀ ਦੇ ਭਾਂਡਿਆਂ ਵਿਚ ਦੁੱਧ ਮਲਾਈ, ਚੌਲ, ਇੱਥੋਂ ਤਕ ਕਿ ਫੁਲਕੇ, ਸਬਜ਼ੀ ਤੇ ਮੱਖਣ ਵੀ ਪਏ ਸਨ। ਇਕ ਸੁਨਹਿਰੀ ਝਾਲ ਵਾਲੀ ਰਕੇਬੀ ਵਿਚ ਉਸ ਰੁੱਤ ਦੇ ਫਲ ਪਏ ਸਨ। ਮੇਰੀ ਨਾਂਹ-ਨੁਕਰ ਦਾ ਕੋਈ ਖ਼ਿਅਲ ਨਾ ਕਰਦਿਆਂ ਉਸ ਚਮਚਿਆਂ ਤੇ ਬੁਰਕੀਆਂ ਨਾਲ ਮੈਨੂੰ ਖਵਾਉਣਾ ਸ਼ੁਰੂ ਕਰ ਦਿਤਾ। ਮੈਂ ਝਟ ਹੀ ਰੱਜ ਗਿਆ। ਰਾਧਾ ਨੇ ਇਸ਼ਨਾਨ-ਕਮਰੇ ਵਿਚ ਮੇਰਾ ਮੂੰਹ-ਹੱਥ ਸਾਫ਼ ਕਰਾਇਆ।

ਅਸੀਂ ਵੱਖੀ ਵਾਲੇ ਕਮਰੇ ਵਿਚ ਵੜੇ। ਅਗਰ-ਬੱਤੀ ਨਾਲ ਕਮਰਾ ਮਹਿਕਿਆ ਹੋਇਆ ਸੀ। ਸ਼ਿੰਗਾਰ-ਟੇਬਲ ਤੇ ਇਕ ਚਾਂਦੀ ਦੀ ਥਾਲੀ ਵਿਚ ਸਿਹਰੇ ਫੁੱਲ, ਤੇ ਘਿਉ ਦੇ ਅਣਜਗੇ ਦੀਵੇ ਸਨ। ਮੇਰੇ ਦੇਖਦਿਆਂ ਦੇਖਦਿਆਂ ਸਾੜ੍ਹੀ ਦੇ ਲੜ ਵਾਲੇ ਚਾਬੀਆਂ ਦੇ ਗੁੱਛੇ ਵਿਚੋਂ ਇਕ ਚਾਬੀ ਚੁਣ ਕੇ ਵਾਰਡ-ਰੋਬ ਖੋਲ੍ਹੀ ਗਈ। ਉਸ ਵਿਚੋਂ ਇਕ ਨਵੀਂ ਪੀਲੀ ਰੇਸ਼ਮੀ ਧੋਤੀ ਕਢ ਕੇ ਰਾਧਾ ਨੇ ਪਲੰਘ ਤੇ ਰਖੀ। ਇਕ ਕਿੱਲੀ ਤੋਂ ਮੋਰ ਦੇ ਖੰਭਾਂ ਦਾ ਇਕ ਮੁਕਟ ਲਾਹੁੰਦਿਆਂ ਰਾਧਾ ਨੇ ਕਿਹਾ, "ਕ੍ਰਿਸ਼ਨ ਚੰਦਰ, ਇਹ ਮੈਂ ਆਪਣੇ ਹੱਥੀਂ ਤੁਹਾਡੇ ਲਈ ਬਣਾਇਆ ਹੈ।"

ਮੈਂ ਹਾਲੀਂ ਵੀ ਹੈਰਾਨ ਖੜਾ ਸਾਂ, ਜਦ ਰਾਧਾ ਨੇ ਸ਼ਿੰਗਾਰ-ਟੇਬਲ ਦੇ ਦਰਾਜ਼ 'ਚੋਂ ਇਕ ਮੁਰਲੀ ਕੱਢ ਲਿਆਂਦੀ। ਦਸਾਂ ਮਿੰਟਾਂ ਦੇ ਅੰਦਰ ਧੋਤੀ, ਮੁਕਟ, ਸਿਹਰੇ ਤੇ ਬੰਸਰੀ ਨਾਲ ਸਜਾ ਕੇ ਮੈਨੂੰ ਕੱਲ੍ਹ ਵਾਂਗ ਖੜਾ ਕੀਤਾ ਗਿਆ। ਇਕ ਸਿਹਰਾ ਸਾਹਮਣੀ ਤਸਵੀਰ ਦੇ ਗਲ ਵੀ ਪਾਇਆ ਗਿਆ। ਮੈਂ ਆਪਣਾ ਮੂੰਹ ਜਦ ਸਾਹਮਣੇ ਸ਼ੀਸ਼ੇ ਵਿਚ ਦੇਖਿਆ ਤਾਂ ਉਹ ਹੂ-ਬ-ਹੂ ਸਾਹਮਣੀ ਤਸਵੀਰ ਵਰਗਾ ਸੀ।

ਮੈਂ ਪੁੱਛਿਆ, "ਰਾਧਾ, ਉਹ ਕਿਸ ਦੀ ਮੂਰਤ ਹੈ ?"

ਉਸ ਮੁਸਕ੍ਰਾਉਂਦਿਆਂ ਕਿਹਾ, "ਤੁਹਾਨੂੰ ਪਤਾ ਹੀ ਨਹੀਂ ? ਕ੍ਰਿਸ਼ਨ ਚੰਦਰ ਦੀ।"

"ਮੇਰੀ ?" ਮੈਂ ਪੁੱਛਿਆ।

"ਹਾਂ . . . . ਹਾਂ, ਕ੍ਰਿਸ਼ਨ ਚੰਦਰ ਦੀ।"

ਮਾਚਸ ਬਾਲ ਕੇ ਥਾਲੀ ਵਿਚਲੇ ਪੰਜੇ ਦੀਵੇ ਜਗਾਏ ਗਏ ਤੇ ਰਾਧਾ ਦੋਹਾਂ ਹੱਥਾਂ ਵਿਚ ਉਹਨਾਂ ਨੂੰ ਲੈ ਕੇ ਹਾਜ਼ਰ ਹੋਈ। ਮੇਰੇ ਸਾਹਮਣੇ ਖੜੇ ਕੇ ਉਸ ਦੋਵੇਂ ਅੱਖਾਂ ਮੀਟ ਲਈਆਂ। ਅੱਖਾਂ ਖੋਲ੍ਹ ਕੇ ਥਾਲੀ ਦੇ ਇਕ ਕੰਢੇ ਤੇ ਘੋਲੇ ਹੋਏ ਕੇਸਰ ਤੇ ਚੌਲਾਂ ਦਾ,

ਉਸ ਆਪਣੀ ਚੀਚੀ ਨਾਲ ਦੀ ਉਂਗਲੀ ਨਾਲ ਮੈਨੂੰ ਟਿਕਾ ਲਾ ਦਿੱਤਾ। ਮੈਨੂੰ ਖ਼ਬਰੇ ਕੀ ਸੁੱਝੀ, ਮੈਂ ਵੀ ਆਪਣੀ ਉਸੇ ਉਂਗਲੀ ਨੂੰ ਕੇਸਰ ਲਾ ਕੇ ਹੱਥ ਉਸ ਦੇ ਮੱਥੇ ਵਲ ਵਧਾਇਆ। ਉਸ ਮੱਥਾ ਝੁਕਾ ਦਿਤਾ। ਮੇਰੀ ਉਂਗਲੀ ਲਗਦਿਆਂ ਹੀ ਉਹ ਕੰਬ ਉੱਠੀ, ਉਸ ਦੀ ਦੀਵਿਆਂ ਵਾਲੀ ਥਾਲੀ ਉਸ ਦੇ ਹੱਥਾਂ ਵਿਚ ਕੰਬੀ, ਦੀਵਿਆਂ ਦੀਆਂ ਲਾਟਾਂ ਕੰਬੀਆਂ, ਧੂਫ਼ ਦਾ ਧੂੰਆਂ ਕੰਬਿਆਂ ਤੇ ਘੁੰਗਰੂਆਂ ਵਰਗੀ ਛਣਕਦੀ ਆਵਾਜ਼ ਖ਼ਬਰੇ ਕਿਵੇਂ ਉਸ ਦੇ ਪੈਰਾਂ ਵਿਚੋਂ ਕੰਬੀ। ਇਕ-ਦਮ ਉਹ ਆਪਣੀ ਥਾਂ ਤੋਂ ਹਿੱਲੀ ਤੇ ਇਉਂ ਅਗਾਂਹ ਵਧੀ ਜਿਵੇਂ ਤਿਲ੍ਹਕ ਕੇ ਡਿੱਗਣ ਲਗੀ ਹੋਵੇ, ਪਰ ਝਟ ਹੀ ਉਹ ਸੰਭਲ ਗਈ। ਹੌਲੀ ਹੌਲੀ ਉਸ ਦੇ ਤਿਲ੍ਹਕਣ ਤੇ ਸੰਭਲਣ ਦੀ ਚਾਲ ਵਧਦੀ ਗਈ। ਮੈਂ ਸਮਝ ਗਿਆ ਕਿ ਨਾਚ ਸ਼ੁਰੂ ਹੈ। ਉਸ ਦੇ ਲੱਕ ਝੁਕਾਉਣ ਨਾਲ ਉਸ ਦੇ ਖੁਲ੍ਹੇ ਵਾਲ ਧਰਤੀ ਨੂੰ ਛੂਹ ਜਾਂਦੇ ਸਨ। ਉਹ ਹਵਾ ਦੀ ਪੁਤਲੀ ਲਹਿਰਾਂ ਵਾਂਗ ਦੂਹਰੀ ਹੀ ਹੋ ਜਾਂਦੀ ਸੀ। ਚਾਲ ਤੇਜ਼ ਹੋਣੀ ਸ਼ੁਰੂ ਹੋਈ। ਘੁੰਗਰੂਆਂ ਦੀ ਘੂਕਰ ਨਾਲ ਕਮਰੇ ਵਿਚ ਇਕਸੁਰਤਾ ਜਿਹੀ ਛਾ ਗਈ ! ਚਾਲ ਹੋਰ ਤੇਜ਼ ਹੋ ਗਈ। ਜਗਦੀਆਂ ਜੋਤਾਂ ਦਾ ਇਕ ਚੱਕਰ ਮੇਰੇ ਦੁਆਲੇ ਬੱਝ ਗਿਆ। ਮੇਰੀਆਂ ਅੱਖਾਂ ਅੱਗੇ ਭੰਬਰ ਤਾਰੇ ਉੱਡਣ ਲਗ ਪਏ। ਮੇਰੇ ਦੁਆਲੇ ਕਈ ਰਾਧਾਂ ਦਿੱਸਣ ਲਗ ਪਈਆਂ। ਮੇਰੀ ਆਪਣੀ ਸ਼ਕਲ ਦੇ ਕਈ ਮੁੰਡੇ ਮੇਰੀ ਹੁਣ ਦੀ ਪੁਸ਼ਾਕ ਵਿਚ ਉਹਨਾਂ ਨਾਲ ਸਨ। ਮੇਰੇ ਉੱਤੇ ਮੇਰਾ ਆਪਣਾ ਕਾਬੂ ਘੱਟ ਮਲੂਮ ਹੁੰਦਾ ਸੀ। ਐਉਂ ਮਲੂਮ ਹੋਣ ਲਗਾ ਜਿਵੇਂ ਕਿਸੇ ਨੇ ਮੇਰੀਆਂ ਉਂਗਲਾਂ ਮੁਰਲੀ ਦਿਆਂ ਛੇਕਾਂ ਤੇ ਬਦੋ-ਬਦੀ ਰਖ ਦਿਤੀਆਂ ਹਨ। ਮੈਂ ਵਡੇ ਛੇਕ ਤੇ ਹੇਠਲਾ ਬੁੱਲ੍ਹ ਰਖ ਕੇ ਫੂਕ ਮਾਰੀ। ਮੇਰੀਆਂ ਨਿੱਕੀਆਂ ਨਿੱਕੀਆਂ ਉਂਗਲਾਂ ਖ਼ਬਰੇ ਕਿੱਦਾਂ ਉਹਨਾਂ ਛੇਕਾਂ ਤੇ ਨਾਚ ਕਰਨ ਲਗ ਪਈਆਂ। ਮੈਂ ਕਦੇ ਬੰਸਰੀ ਨਹੀਂ ਵਜਾਈ ਸੀ ਤੇ ਨਾ ਹੀ ਹੁਣ ਕੋਈ ਸਾਜ਼ ਵਜਾ ਸਕਦਾ ਹਾਂ, ਪਰ ਉਸ ਵੇਲੇ ਵਰਗੀ ਬੰਸਰੀ ਮੈਂ ਕਦੇ ਕਿਸੇ ਉਸਤਾਦ ਕੋਲੋਂ ਵੀ ਨਹੀਂ ਸੁਣ ਸਕਿਆ।

ਹੌਲੀ ਹੌਲੀ ਮੇਰੀਆਂ ਉਂਗਲਾਂ ਢਿੱਲੀਆਂ ਪੈਣੀਆਂ ਸ਼ੁਰੂ ਹੋ ਗਈਆਂ। ਨਾਚ ਦੀ ਚਾਲ ਘਟਦੀ ਘਟਦੀ ਘਟ ਗਈ। ਰਾਧਾ ਇਕ ਰਹਿ ਗਈ, ਮੈਂ ਇਕ ਰਹਿ ਗਿਆ। ਕਮਰੇ ਵਿਚ ਕਬਰ ਵਰਗੀ ਚੁੱਪ ਛਾ ਗਈ। ਰਾਧਾ ਸ਼ਰਾਬੀਆਂ ਵਾਂਗ ਹੁਲਾਰੇ ਖਾ ਰਹੀ ਸੀ, ਪਰ ਦੀਵਿਆਂ ਵਾਲੀ ਥਾਲੀ ਨੂੰ ਨਹੀਂ ਸੀ ਡਿੱਗਣ ਦੇਂਦੀ। ਮੈਂ ਆਪਣੀ ਥਾਂ ਛਡ ਕੇ ਅਗਾਂਹ ਵਧਿਆ। ਥਾਲੀ ਉਸ ਦੇ ਹੱਥੋਂ ਫੜ ਕੇ ਸ਼ਿੰਗਾਰ-ਟੇਬਲ ਤੇ ਰੱਖਣ ਦੀ ਦੇਰੀ ਸੀ ਕਿ ਉਹ ਘੜੰਮ ਕਰਕੇ ਭੁੰਜੇ ਡਿੱਗ ਪਈ। ਮੁਰਲੀ ਮੰਜੇ ਤੇ ਸੁਟ ਕੇ ਮੈਂ ਉਸ ਨੂੰ ਸਾਂਭਿਆ। ਪਤਾ ਨਹੀਂ ਉਦੋਂ ਮੇਰੇ ਵਿਚ ਇੰਨਾ ਬਲ ਕਿਥੋਂ ਆ ਗਿਆ ਸੀ। ਮੈਂ ਹਰ ਹਾਲਤ ਵਿਚ ਆਪਣੇ ਆਪ ਨੂੰ ਪੂਰਾ ਆਦਮੀ ਸਮਝਦਾ ਸਾਂ। ਆਪਣੀ ਧੋਤੀ ਦੇ ਪੱਲੇ ਨਾਲ ਮੈਂ ਉਸ ਨੂੰ ਪੱਖਾ ਕਰ ਕੇ ਪੂਰੀ ਹੋਸ਼ ਵਿਚ ਲਿਆਂਦਾ। ਉਸ ਉਠ ਕੇ ਮੇਰੀ ਗਲ੍ਹ ਚੁੰਮ ਲਈ : ਕੰਬਣੀਆਂ ਦਾ ਹੜ੍ਹ ਮੇਰੀ ਨਸ ਨਸ ਵਿਚ ਫਿਸ ਗਿਆ। ਮੈਂ ਨੀਮ-ਬੇਹੋਸ਼ੀ ਦੀ ਹਾਲਤ ਵਿਚ ਉਸ ਨੂੰ ਆਪਣੀ ਗਲਵਕੜੀ ਵਿਚ ਲੈ ਲਿਆ। ਉਹ ਵੀ ਫੇਰ ਕੰਬੀ ਤੇ ਇਕ ਵਾਰੀ ਆਪਣੀਆਂ ਬਾਹਾਂ ਨਾਲ ਮੈਨੂੰ ਘੁਟ ਕੇ, ਮੇਰੀਆਂ ਬਾਹਾਂ ਵਿਚ ਆਪਣੇ ਆਪ ਨੂੰ ਨਿੱਸਲ ਸੁੱਟ ਦਿਤਾ। ਮੈਂ ਉਸ ਦੀਆਂ ਗਲ੍ਹਾਂ ਚੁੰਮੀਆਂ, ਬੁੱਲ੍ਹ ਚੁੰਮੇ, ਅੱਖਾਂ ਚੁੰਮੀਆਂ, ਵਾਲ ਚੁੰਮੇ, ਪਰ ਉਹ ਨਿੱਸਲ ਪਈ ਸੀ। ਮੈਂ ਉਸ ਦੇ ਚਿਹਰੇ ਵਲ ਵੇਖਣ ਲਗ

ਪਿਆ ! ਕੁਝ ਚਿਰ ਮਗਰੋਂ ਉਸ ਆਪਣੀਆਂ ਨੀਮ ਬੇਹੋਸ਼ ਅੱਖਾਂ ਖੋਲ੍ਹੀਆਂ ਤੇ ਝਟ ਹੀ ਬੰਦ ਕਰ ਲਈਆਂ।

ਅਚਾਨਕ ਬੂਹਾ ਖੜਕਿਆ, ਅਸੀਂ ਉਠ ਖੜੋਤੇ। ਕੋਈ ਆਵਾਜ਼ ਨਾ ਆਈ। ਮੈਂ ਫੇਰ ਪਹਿਲਾ ਕ੍ਰਿਸ਼ਨ ਬਣਾਇਆ ਗਿਆ। ਕਾਫ਼ੀ ਦੇਰ ਹੋ ਗਈ ਸੀ, ਜਦ ਮੈਂ ਆਪਣੇ ਘਰ ਪਹੁੰਚਿਆ।

## III

ਡਾਕਟਰ ਨੂੰ ਦਿਖਾਇਆ ਗਿਆ। ਉਸ ਦੱਸਿਆ ਕਿ ਮੇਰੀ ਸਿਹਤ ਬਿਲਕੁਲ ਠੀਕ ਹੈ।

"ਭੁੱਖ ਕਿਉਂ ਨਹੀਂ ਲਗਦੀ ਇਸ ਨੂੰ ?" ਮੇਰੇ ਪਿਤਾ ਜੀ ਨੇ ਡਾਕਟਰ ਤੋਂ ਪੁੱਛਿਆ।

"ਹਾਜ਼ਮਾ ਤਾਂ ਦਰੁਸਤ ਹੈ", ਡਾਕਟਰ ਨੇ ਜਵਾਬ ਦਿੱਤਾ।

ਸਕੂਲ ਦੇ ਇਮਤਿਹਾਨ ਦੀ ਰਿਪੋਟ ਚੰਗੀ ਸੀ, ਪਰ ਫਿਰ ਵੀ ਮੇਰੀ ਨਿਗਰਾਨੀ ਰੱਖੀ ਜਾਣ ਲਗ ਪਈ।

ਮੈਂ ਰੋਜ਼ ਰਾਧਾ ਦੇ ਜਾਂਦਾ ਸਾਂ, ਇਸ ਦਾ ਕਦੇ ਕਿਸੇ ਨੂੰ ਸ਼ੱਕ ਹੀ ਨਹੀਂ ਸੀ। ਪਰ ਮੇਰੀ ਭਾਈ ਜੀ, ਜਿਨ੍ਹਾਂ ਨੂੰ ਮੇਰੀ ਰਾਤ ਦੀ ਰੋਟੀ ਰੋਜ ਨਾ ਖਾਣ ਕਰਕੇ ਫ਼ਿਕਰ ਲਗਾ ਰਹਿੰਦਾ ਸੀ, ਖ਼ੁਫ਼ੀਆ ਪੁਲਸ ਵਾਂਗ ਮੇਰੇ ਮਗਰ ਲਗ ਗਏ। ਇਕ ਦਿਨ ਜਦ ਮੈਂ ਰਾਧਾ ਵਲ ਗਿਆ ਤਾਂ ਉਹ ਦੱਬੇ ਪੈਰੀਂ ਲੁਕ ਲੁਕ ਕੇ ਮੇਰੇ ਪਿੱਛੇ ਗਏ। ਬੂਹਾ ਅੰਦਰੋਂ ਬੰਦ ਹੋ ਜਾਣ ਦੀ ਹਾਲਤ ਵਿਚ ਉਹ ਅੰਦਰ ਨਾ ਆ ਸਕੇ। ਬਾਹਰ ਬੂਹੇ ਨਾਲ ਕੰਨ ਲਾ ਕੇ ਖ਼ਬਰੇ ਕਿੰਨਾ ਚਿਰ ਖੜੇ ਰਹੇ ਹੋਣਗੇ। ਨਾਚ ਮੁੱਕਣ ਤੋਂ ਮਗਰੋਂ ਸਾਨੂੰ ਉਹਨਾਂ ਦੀਆਂ ਤੇਜ਼ ਆਵਾਜ਼ਾਂ ਸੁਣਾਈ ਦਿਤੀਆਂ। ਉਹ ਉੱਚੀ ਉੱਚੀ ਕਹਿ ਰਹੇ ਸਨ, "ਰਾਮ ਪਿਆਰੀ ! ਰਾਮ ਪਿਆਰੀ !"

ਮੈਂ ਤਾਂ ਡਰ ਗਿਆ। ਪਰ ਰਾਧਾ ਨੇ ਉਹ ਕਪੜੇ ਛੇਤੀ ਲਾਹ ਦਿੱਤੇ ਤੇ ਮੇਰੇ ਪਾ ਦਿੱਤੇ। ਮੂੰਹ-ਹੱਥ ਵਾਜਾਂ ਦੀ ਵਾਛੜ ਵਿਚ ਹੀ ਧੁਆ ਦਿੱਤੇ ਗਏ। ਮੈਨੂੰ ਫੇਰ ਉਸੇ ਅੰਦਰ ਲੁਕਾ ਕੇ ਉਹ ਬਾਹਰ ਨਿਕਲੀ ਤੇ ਬੂਹਾ ਖੋਲ੍ਹ ਕੇ ਮੇਰੀ ਭਾਈ ਜੀ ਨੂੰ ਪੁੱਛਿਆ ਕਿ ਕੀ ਗੱਲ ਏ।

ਭਾਈ ਨੇ ਗੁੱਸੇ-ਭਰੀਆਂ ਅੱਖਾਂ ਨਾਲ ਪੁੱਛਿਆ, "ਕ੍ਰਿਸ਼ਨ ਕਿਥੇ ਹੈ ?"

ਰਾਧਾ ਨੇ ਆਖਿਆ, "ਐਥੇ ਕਿਤੇ ਹੋਏਗਾ।"

"ਮੈਂ ਆਪ ਅੰਦਰ ਵੜਦਾ ਵੇਖਿਆ ਹੈ," ਭਾਈ ਨੇ ਕੜਕ ਕੇ ਕਿਹਾ।

"ਮੈਂ ਅੰਦਰ ਦੇਖਦੀ ਹਾਂ," ਰਾਧਾ ਨੇ ਬੜੀ ਸ਼ਾਂਤੀ ਨਾਲ ਕਿਹਾ, "ਮੇਰੇ ਸੁੱਤਿਆਂ ਸੁੱਤਿਆਂ ਕਈ ਵਾਰੀ ਅੰਦਰ ਦਾ ਬੂਹਾ ਅੜਾ ਕੇ, 'ਕੱਲਾ ਖੇਡਦਾ ਰਹਿੰਦਾ ਹੈ।"

ਅੰਦਰ ਆ ਕੇ ਉਸ ਮੈਨੂੰ ਬਾਹਾਂ ਤੋਂ ਫੜ ਲਿਆ। ਮੈਂ ਡਰ ਨਾਲ ਨਿਤਾਣਿਆਂ ਵਾਂਗ ਕੰਬ ਰਿਹਾ ਸਾਂ। ਰਾਧਾ ਨੇ ਹੌਲੀ ਜਿਹੀ ਕਿਹਾ, "ਡਰੋ ਨਾ, ਮੇਰੇ ਕ੍ਰਿਸ਼ਨ ! ਅਸੀਂ

ਚੋਰੀ ਨਹੀਂ ਕੀਤੀ, ਪਾਪ ਨਹੀਂ ਕੀਤਾ।"

ਮੈਂ ਹੌਸਲਾ ਕਰਕੇ ਉਸੇ ਤਰ੍ਹਾਂ ਧਰੀਕਦਾ ਉਸ ਨਾਲ ਬਾਹਰ ਆਂਦਾ ਗਿਆ। ਮੇਰੀ ਬਾਂਹ ਝਾਈ ਜੀ ਨੂੰ ਫੜਾਉਂਦਿਆਂ ਉਸ ਆਖਿਆ "ਆਹ ਲਉ ਫੜੋ ਆਪਣਾ ਮੱਖਣ-ਚੋਰ, ਅੰਦਰਲੇ ਕਮਰੇ ਵਿਚ ਲੁਕਿਆ ਹੋਇਆ ਸੀ।"

ਮੇਰੀ ਝਾਈ ਮੈਨੂੰ ਛਡ ਕੇ ਅੰਦਰ ਵੜ ਗਈ। ਵੱਖੀ ਵਾਲੇ ਕਮਰੇ ਵਿਚ ਖਿਲਰੀਆਂ ਚੀਜ਼ਾਂ ਤੇ ਜਾਗਦੀਆਂ ਜੋਤਾਂ ਦੇਖ ਕੇ ਉਸ ਉੱਚੀ ਦਿਤੀ, "ਹੂੰ . . . . ਊਂ . . . . . ਊਂ" ਕੀਤਾ ਤੇ ਇਕ ਸ਼ੱਕ-ਭਰੀ ਨਜ਼ਰ ਰਾਧਾ ਤੇ ਸੁਟ ਕੇ ਬੜੀ ਆਕੜ ਨਾਲ ਮੁੜ ਆਈ। ਆਉਂਦਿਆਂ ਹੀ ਮੈਨੂੰ ਪੈਣੀਆਂ ਸ਼ੁਰੂ ਹੋ ਗਈਆਂ। ਰਾਧਾ ਛੁਡਾਉਣ ਵਾਸਤੇ ਬਾਹਰ ਆਈ, ਪਰ ਫਿਰ ਅੰਦਰ ਮੁੜ ਗਈ। ਫਿਰ ਆਈ, ਫਿਰ ਮੁੜ ਗਈ। ਮੇਰੀ ਗਲ੍ਹ ਤੇ ਇਕ ਚਪੇੜ ਪੈਂਦਿਆਂ ਹੀ ਉਹ 'ਕੱਠੀ ਹੋ ਜਾਂਦੀ ਸੀ।

## IV

ਕਮਰੇ ਵਿਚ ਮੈਨੂੰ ਡਕ ਕੇ ਝਾਈ ਜੀ ਪਿਤਾ ਜੀ ਨੂੰ ਉਡੀਕਦੇ ਰਹੇ। ਮੈਂ ਜਾਣ ਕੇ ਘੁਰਾੜੇ ਮਾਰਨ ਲਗ ਪਿਆ। ਬੜੇ ਪ੍ਰੇਮ ਨਾਲ ਝਾਈ ਜੀ ਨੇ ਪਿਤਾ ਜੀ ਨੂੰ ਰੋਟੀ ਖੁਆਈ। ਰੋਟੀ ਖਾ ਕੇ ਕੁਝ ਚਿਰ ਬਰਾਂਡੇ ਵਿਚ ਟਹਿਲਣ ਮਗਰੋਂ ਪਿਤਾ ਜੀ ਆਪਣੇ ਪਲੰਘ ਤੇ ਆ ਲੇਟੇ। ਝਾਈ ਜੀ ਨੇ ਵੀ ਬਾਕੀ ਦੇ ਕੰਮ ਖ਼ਤਮ ਕਰਕੇ ਆਪਣੀ ਮੰਜੀ ਮੱਲੀ। ਕੁਝ ਚਿਰ ਮਗਰੋਂ ਝਾਈ ਜੀ ਨੇ ਹੌਲੀ ਜਿਹੀ ਕਿਹਾ, "ਏ ਜੀ ! ਜਾਗਦੇ ਓ ?"

ਪਿਤਾ ਜੀ ਨੇ ਪਾਸਾ ਮੋੜ ਕੇ ਕਿਹਾ, "ਆਹੋ।"

"ਮੈਂ ਇਕ ਗੱਲ ਕਰਨੀ ਸੀ," ਝਾਈ ਜੀ ਨੇ ਇਸ ਲਹਿਜੇ ਵਿਚ ਕਿਹਾ, ਜਿਵੇਂ ਗੱਲ ਬੜੀ ਜ਼ਰੂਰੀ ਹੋਵੇ।

"ਕੀ ਗੱਲ ਹੈ ?"

ਝਾਈ ਨੇ ਅੱਜ ਜੋ ਕੁਝ ਦੇਖਿਆ-ਸੁਣਿਆ ਸੀ, ਆਖ ਸੁਣਾਇਆ ਤੇ ਅੰਤ ਵਿਚ ਕਿਹਾ, "ਖ਼ਬਰੇ ਕੀ ਕਰਦੀ ਰਹਿੰਦੀ ਏ ਬੰਗਾਲਣ ਜਾਦੂਗਰਨੀ, ਮੇਰੇ ਲਾਲ ਨੂੰ ਅੰਦਰ ਵਾੜ ਕੇ !"

ਪਿਤਾ ਜੀ ਨੇ ਉੱਤਰ ਦਿਤਾ, "ਸ਼ੁਦੈਣ ਨਾ ਬਣਿਆ ਕਰ, ਸੋਧਾਂ।"

ਝਾਈ ਜੀ ਦੇ ਬਹੁਤ ਜ਼ੋਰ ਦੇਣ ਤੇ ਪਿਤਾ ਜੀ ਨੇ ਆਖਿਆ, "ਹਛਾ, ਮਿਲਾਂਗੇ ਬੁੱਢੇ ਨੂੰ ਸਵੇਰੇ।"

## V

ਤੀਜੇ ਦਿਨ ਜਦੋਂ ਮੈਂ ਸਕੂਲੋਂ ਮੁੜਿਆ, ਮੈਂ ਆਪਣੇ ਘਰ ਜਾਣ ਦੀ ਥਾਂ, ਪਹਿਲੋਂ ਹੀ ਰਾਧਾ

ਦੇ ਘਰ ਵਲ ਮੁੜਿਆ। ਬੂਹਾ ਚੌੜ-ਚੁਪੱਟ ਖੁਲ੍ਹਾ ਸੀ। ਅੰਦਰ ਕੋਈ ਸਾਮਾਨ ਨਹੀਂ ਸੀ। ਮੈਂ ਅੱਖਾਂ ਮਲ ਕੇ ਗਹੁ ਨਾਲ ਫੇਰ ਤੱਕਿਆ, ਫਿਰ ਵੀ ਨਹੀਂ ਸੀ। ਮੈਂ ਨਾਲ ਦੇ ਕਮਰੇ ਵਿਚ ਗਿਆ, ਉਥੇ ਵੀ ਕੋਈ ਨਹੀਂ ਸੀ। ਮੈਨੂੰ ਇੱਦਾਂ ਪਰਤੀਤ ਹੋਣ ਲਗਾ, ਜਿਵੇਂ ਮੇਰੇ ਸਰੀਰ ਨਾਲੋਂ ਕੋਈ ਅੰਗ ਕਟ ਲਿਆ ਗਿਆ ਹੈ। ਮੈਂ ਬਸਤੇ ਸਮੇਤ ਕਮਰੇ ਦੀ ਇਕ ਨੁੱਕਰ ਵਿਚ ਧਸ ਗਿਆ। ਇੱਦਾਂ ਮਾਲੂਮ ਹੁੰਦਾ ਸੀ, ਜਿਵੇਂ ਮੈਂ ਪਾਤਾਲ ਵਲ ਜਾ ਰਿਹਾ ਹਾਂ। ਅਚਾਨਕ ਕਿਸੇ ਮੇਰੀ ਬਾਂਹ ਆਣ ਪਕੜੀ। ਪਹਿਲੋਂ ਮੈਂ ਸਮਝਿਆ, ਰਾਧਾ ਹੋਏਗੀ। ਪਰ ਬਾਂਹ ਬੜੇ ਜ਼ੋਰ ਦੀ ਫੜੀ ਗਈ ਸੀ। ਮੈਂ ਉਤਾਂਹ ਤੱਕਿਆ, ਝਾਈ ਸੀ। ਮੈਂ ਰੋ ਰਿਹਾ ਸਾਂ। ਝਾਈ ਮੈਨੂੰ ਧੂਹ ਕੇ ਆਪਣੇ ਪਾਸੇ ਵਲ ਲਿਜਾ ਰਹੀ ਸੀ।

# ਕਰਾਮਾਤ

## ਕਰਤਾਰ ਸਿੰਘ ਦੁੱਗਲ

". . . ਤੇ ਫਿਰ ਬਾਬਾ ਨਾਨਕ ਵਿਚਰਦੇ ਹੋਏ ਹਸਨ ਅਬਦਾਲ ਦੇ ਜੰਗਲ ਵਿਚ ਜਾ ਨਿਕਲੇ। ਗਰਮੀ ਡਾਢੀ ਸੀ, ਚਿਚਲਾਂਦੀ ਹੋਈ ਧੁੱਪ, ਜਿਵੇਂ ਕਾਂ ਦੀ ਅੱਖ ਨਿਕਲਦੀ ਹੋਵੇ। ਚਹੁੰ ਪਾਸੇ ਸੁੰਨਸਾਨ ਪੱਥਰ, ਰੇਤ ਹੀ ਰੇਤ। ਝੁਲਸੀਆਂ ਹੋਈਆਂ ਝਾੜੀਆਂ, ਸੁੱਕੇ ਹੋਏ ਦਰੱਖ਼ਤ। ਦੂਰ-ਦੂਰ ਵੀ ਕੋਈ ਬੰਦਾ ਬਨਿ-ਆਦਮ ਨਜ਼ਰ ਤੀਕ ਨਹੀਂ ਸੀ ਆਉਂਦਾ।"

"ਤੇ ਫਿਰ ਅੰਮੀ", ਮੈਂ ਹੁੰਗਾਰਾ ਭਰਿਆ।

"ਬਾਬਾ ਨਾਨਕ ਆਪਣੇ ਧਿਆਨ ਵਿਚ ਮਸਤ ਤੁਰਦੇ ਜਾ ਰਹੇ ਸਨ ਕਿ ਮਰਦਾਨੇ ਨੂੰ ਪਿਆਸ ਲਗੀ। ਪਰ ਉਥੇ ਪਾਣੀ ਕਿਥੇ ! ਬਾਬੇ ਨੇ ਕਿਹਾ, 'ਮਰਦਾਨਿਆ ਸਬਰ ਕਰ ਲੈ। ਅਗਲੇ ਪਿੰਡ ਜਾ ਕੇ ਜਿਤਨਾ ਤੇਰਾ ਜੀ ਕਰੇ ਤੂੰ ਪੀ ਲਵੀਂ।' ਪਰ ਮਰਦਾਨੇ ਨੂੰ ਤੇ ਡਾਢੀ ਪਿਆਸ ਲਗੀ ਹੋਈ ਸੀ। ਬਾਬਾ ਨਾਨਕ ਇਹ ਸੁਣ ਕੇ ਫ਼ਿਕਰਮੰਦ ਹੋਏ। ਇਸ ਜੰਗਲ ਵਿਚ ਪਾਣੀ ਤਾਂ ਦੂਰ ਦੂਰ ਤਕ ਨਹੀਂ ਸੀ ਤੇ ਜਦੋਂ ਮਰਦਾਨਾ ਅੜੀ ਕਰ ਬੈਠਦਾ ਤਾਂ ਸਭ ਲਈ ਬੜੀ ਮੁਸ਼ਕਲ ਕਰ ਦਿੰਦਾ ਸੀ। ਬਾਬੇ ਨੇ ਫੇਰ ਸਮਝਾਇਆ, 'ਮਰਦਾਨਿਆ ! ਇਥੇ ਪਾਣੀ ਕਿਤੇ ਵੀ ਨਹੀਂ, ਤੂੰ ਸਬਰ ਕਰ ਲੈ। ਰੱਬ ਦਾ ਭਾਣਾ ਮੰਨ।' ਪਰ ਮਰਦਾਨਾ ਤਾਂ ਉਥੇ ਦਾ ਉਥੇ ਬੈਠ ਗਿਆ। ਇਕ ਕਦਮ ਹੋਰ ਉਸ ਤੋਂ ਅੱਗੇ ਨਹੀਂ ਸੀ ਤੁਰਿਆ ਜਾਂਦਾ। ਬਾਬਾ ਡਾਢਾ ਜ਼ਿਚ ਪਿਆ। ਗੁਰੂ ਨਾਨਕ ਮਰਦਾਨੇ ਦੀ ਜ਼ਿਦ ਨੂੰ ਵੇਖ ਕੇ ਮੁਸਕਰਾਉਂਦੇ, ਹੈਰਾਨ ਪਏ ਹੁੰਦੇ। ਆਖ਼ਰ ਜਦੋਂ ਬਾਬੇ ਨਾਨਕ ਨੇ ਮਰਦਾਨੇ ਨੂੰ ਕਿਸੇ ਕੌਲੀ ਤੇ ਆਉਂਦੇ ਨਾ ਵੇਖਿਆ, ਤਾਂ ਉਹ ਅੰਤਰ ਧਿਆਨ ਹੋ ਗਏ। ਜਦੋਂ ਗੁਰੂ ਨਾਨਕ ਦੀ ਅੱਖ ਖੁਲ੍ਹੀ, ਮਰਦਾਨਾ ਮੱਛੀ ਵਾਂਗ ਤੜਫ਼ ਰਿਹਾ ਸੀ। ਸਤਿਗੁਰੂ ਉਸ ਨੂੰ ਵੇਖ ਕੇ ਮੁਸਕਰਾਏ ਤੇ ਕਹਿਣ ਲਗੇ, 'ਭਾਈ ਮਰਦਾਨਿਆ ! ਇਸ ਪਹਾੜੀ ਉਤੇ ਇਕ ਕੁਟੀਆ ਹੈ, ਜਿਸ ਵਿਚ ਵਲੀ ਕੰਧਾਰੀ ਨਾਂ ਦਾ ਇਕ ਦਰਵੇਸ਼ ਰਹਿੰਦਾ ਹੈ। ਜੇ ਤੂੰ ਉਹਦੇ ਕੋਲ ਜਾਏਂ ਤਾਂ ਤੈਨੂੰ ਪਾਣੀ ਮਿਲ ਸਕਦਾ ਹੈ। ਇਸ ਇਲਾਕੇ ਵਿਚ ਉਹਦਾ ਖੂਹ ਬਸ ਪਾਣੀ ਨਾਲ ਭਰਿਆ ਹੈ, ਹੋਰ ਕਿਤੇ ਵੀ ਪਾਣੀ ਨਹੀਂ।"

"ਤੇ ਫਿਰ ਅੰਮੀ", ਮੈਂ ਬੇਚੈਨ ਹੋ ਰਿਹਾ ਸਾਂ, ਇਹ ਜਾਣਨ ਲਈ ਕਿ ਮਰਦਾਨੇ ਨੂੰ ਪਾਣੀ ਮਿਲਦਾ ਹੈ ਕਿ ਨਹੀਂ।

"ਮਰਦਾਨੇ ਨੂੰ ਪਿਆਸ ਡਾਢੀ ਲਗੀ ਹੋਈ ਸੀ, ਸੁਣਦਿਆਂ ਸਾਰ ਪਹਾੜੀ ਵਲ ਦੌੜ ਪਿਆ। ਕੜਕਦੀ ਦੁਪਹਿਰ ਉਧਰੋਂ ਪਿਆਸ, ਉਧਰੋਂ ਪਹਾੜੀ ਦਾ ਸਫ਼ਰ ਸਾਹੋ ਸਾਹੀ, ਪਸੀਨੋ ਪਸੀਨਾ ਹੋਇਆ ਮਰਦਾਨਾ ਬੜੀ ਮੁਸ਼ਕਲ ਨਾਲ ਪਹਾੜੀ ਉੱਤੇ ਪੁਜਾ। ਵਲੀ

ਕੰਧਾਰੀ ਨੂੰ ਸਲਾਮ ਕਰਕੇ ਉਥੇ ਪਾਣੀ ਲਈ ਬੇਨਤੀ ਕੀਤੀ। ਵਲੀ ਕੰਧਾਰੀ ਨੇ ਖੂਹ ਵਲ ਇਸ਼ਾਰਾ ਕੀਤਾ। ਜਦੋਂ ਖੂਹ ਵਲ ਜਾਣ ਲਗਾ ਤਾਂ ਵਲੀ ਕੰਧਾਰੀ ਦੇ ਮਨ ਵਿਚ ਕੁਝ ਆਇਆ, ਤੇ ਉਸ ਨੇ ਮਰਦਾਨੇ ਤੋਂ ਪੁੱਛਿਆ, 'ਭਲੇ ਲੋਕ ਤੂੰ ਕਿਥੋਂ ਆਇਆ ਏਂ ?' ਮਰਦਾਨੇ ਕਿਹਾ, 'ਮੈਂ ਨਾਨਕ ਪੀਰ ਦਾ ਸਾਥੀ ਹਾਂ। ਅਸੀਂ ਤੁਰਦੇ ਤੁਰਦੇ ਇਧਰ ਆ ਨਿਕਲੇ ਹਾਂ। ਮੈਨੂੰ ਪਿਆਸ ਡਾਢੀ ਲਗੀ ਹੈ ਤੇ ਹੇਠਾਂ ਕਿਤੇ ਪਾਣੀ ਨਹੀਂ।' ਬਾਬੇ ਨਾਨਕ ਦਾ ਨਾਂ ਸੁਣ ਕੇ ਵਲੀ ਕੰਧਾਰੀ ਨੂੰ ਡਾਢਾ ਕਰੋਧ ਆ ਗਿਆ ਤੇ ਉਸ ਨੇ ਮਰਦਾਨੇ ਨੂੰ ਆਪਣੀ ਕੁਟੀਆ ਵਿਚੋਂ ਉਂਜ ਦਾ ਉਂਜ ਬਾਹਰ ਕਢ ਦਿਤਾ। ਥਕਿਆ ਹਾਰਿਆ ਮਰਦਾਨਾ ਹੇਠ ਬਾਬੇ ਨਾਨਕ ਕੋਲ ਆ ਫ਼ਰਿਆਦੀ ਹੋਇਆ। ਬਾਬੇ ਨਾਨਕ ਨੇ ਉਸ ਤੋਂ ਸਾਰੀ ਵਿਥਿਆ ਸੁਣੀ ਤੇ ਮੁਸਕਰਾ ਪਏ, 'ਮਰਦਾਨਿਆ, ਤੂੰ ਇਕ ਵਾਰ ਫੇਰ ਜਾ।' ਬਾਬੇ ਨਾਨਕ ਨੇ ਮਰਦਾਨੇ ਨੂੰ ਸਲਾਹ ਦਿਤੀ। 'ਇਸ ਵਾਰ ਤੂੰ ਨਿਮਰਤਾ ਨਾਲ, ਝਿਕਾ ਦਿਲ ਲੈ ਕੇ ਜਾ, ਕਹੀਂ ਮੈਂ ਨਾਨਕ ਦਰਵੇਸ਼ ਦਾ ਸਾਥੀ ਹਾਂ।' ਮਰਦਾਨੇ ਨੂੰ ਪਿਆਸ ਡਾਢੀ ਲਗੀ ਸੀ, ਪਾਣੀ ਹੋਰ ਕਿਤੇ ਹੈ ਨਹੀਂ ਸੀ। ਖਪਦਾ ਕ੍ਰਿਝਦਾ ਸ਼ਕਾਇਤ ਕਰਦਾ ਫੇਰ ਉਤੇ ਤੁਰ ਪਿਆ। ਪਰ ਵਲੀ ਕੰਧਾਰੀ ਨੇ ਪਾਣੀ ਫੇਰ ਨਾ ਦਿਤਾ। 'ਮੈਂ ਇਕ ਕਾਫ਼ਰ ਦੇ ਸਾਥੀ ਨੂੰ ਪਾਣੀ ਦੀ ਚੁਲੀ ਵੀ ਨਹੀਂ ਦਿਆਂਗਾ।' ਵਲੀ ਕੰਧਾਰੀ ਨੇ ਮਰਦਾਨੇ ਨੂੰ ਫੇਰ ਉਂਜ ਦਾ ਉਂਜ ਮੋੜ ਦਿਤਾ। ਜਦੋਂ ਮਰਦਾਨਾ ਇਸ ਵੇਰ ਹੇਠ ਆਇਆ ਤਾਂ ਉਸ ਦਾ ਬੁਰਾ ਹਾਲ ਸੀ। ਉਸ ਦੇ ਹੋਠਾਂ ਉਤੇ ਪੇਪੜੀ ਜੰਮੀ ਹੋਈ ਸੀ। ਮੂੰਹ ਉਤੇ ਤਰੇਲੀਆਂ ਛੁਟੀਆਂ ਹੋਈਆਂ ਸਨ। ਇੰਜ ਜਾਪਦਾ ਸੀ ਕਿ ਮਰਦਾਨਾ ਬਸ ਘੜੀ ਹੈ ਕਿ ਪਲ। ਬਾਬੇ ਨਾਨਕ ਨੇ ਸਾਰੀ ਗੱਲ ਸੁਣੀ ਤੇ ਮਰਦਾਨੇ ਨੂੰ 'ਧੰਨ ਨਿਰੰਕਾਰ' ਕਹਿ ਕੇ ਇਕ ਵਾਰ ਫੇਰ ਵਲੀ ਵਲ ਜਾਣ ਲਈ ਕਿਹਾ। ਹੁਕਮ ਦਾ ਬੱਧਾ ਮਰਦਾਨਾ ਤੁਰ ਪਿਆ। ਪਰ ਉਸ ਨੂੰ ਪਤਾ ਸੀ ਕਿ ਉਸ ਦੀ ਜਾਨ ਰਸਤੇ ਵਿਚ ਹੀ ਨਿਕਲ ਜਾਵੇਗੀ। ਮਰਦਾਨਾ ਤੀਜੀ ਵਾਰ ਪਹਾੜ ਦੀ ਚੋਟੀ ਉਤੇ ਵਲੀ ਕੰਧਾਰੀ ਦੇ ਚਰਨਾ ਉਤੇ ਜਾ ਡਿੱਗਾ। ਪਰ ਕਰੋਧ ਵਿਚ ਬਲ ਰਹੇ ਫ਼ਕੀਰ ਨੇ ਇਸ ਵਾਰ ਵੀ ਉਸ ਦੀ ਬੇਨਤੀ ਨੂੰ ਠੁਕਰਾ ਦਿਤਾ। 'ਨਾਨਕ ਆਪਣੇ ਆਪ ਨੂੰ ਪੀਰ ਅਖਵਾਉਂਦਾ ਹੈ ਤਾਂ ਆਪਣੇ ਮੁਰੀਦ ਨੂੰ ਇਕ ਘੁਟ ਪਾਣੀ ਨਹੀਂ ਪਿਲਾ ਸਕਦਾ ?" ਵਲੀ ਕੰਧਾਰੀ ਨੇ ਲੱਖ ਲੱਖ ਸੁਣਾਵਟਾਂ ਸੁੱਟੀਆਂ। ਮਰਦਾਨਾ ਇਕ ਵਾਰ ਜਦੋਂ ਹੇਠਾਂ ਪੁੱਜਾ, ਪਿਆਸ ਵਿਚ ਬਿਹਬਲ ਉਹ ਬਾਬੇ ਨਾਨਕ ਦੇ ਚਰਨਾਂ ਵਿਚ ਬੇਹੋਸ਼ ਹੋ ਗਿਆ। ਗੁਰੂ ਬਾਬੇ ਨਾਨਕ ਮਰਦਾਨੇ ਦੀ ਕੰਡ ਉਤੇ ਹੱਥ ਫੇਰਿਆ। ਉਸ ਨੂੰ ਹੌਸਲਾ ਦਿਤਾ ਤੇ ਮਰਦਾਨੇ ਨੇ ਅੱਖ ਖੋਹਲੀ, ਬਾਬੇ ਉਹਨੂੰ ਸਾਹਮਣੇ ਇਕ ਪੱਥਰ ਪੁਟਣ ਲਈ ਕਿਹਾ। ਮਰਦਾਨੇ ਨੇ ਪੱਥਰ ਪੁਟਿਆ ਤੇ ਹੇਠੋਂ ਪਾਣੀ ਦਾ ਝਰਨਾ ਫੁਟ ਨਿਕਲਿਆ, ਜਿਵੇਂ ਨਹਿਰ ਪਾਣੀ ਦੀ ਵਗਣ ਲਗ ਪਈ ਤੇ ਵੇਖਦਿਆਂ ਵੇਖਦਿਆਂ ਚਹੁੰ ਪਾਸੇ ਪਾਣੀ ਹੀ ਪਾਣੀ ਹੋ ਗਿਆ। ਇਤਨੇ ਵਿਚ ਵਲੀ ਕੰਧਾਰੀ ਨੂੰ ਪਾਣੀ ਦੀ ਲੋੜ ਪਈ। ਖੂਹ ਵਿਚ ਵੇਖੇ ਤਾਂ ਪਾਣੀ ਦੀ ਇਕ ਸਿਪ ਵੀ ਨਹੀਂ ਸੀ। ਵਲੀ ਕੰਧਾਰੀ ਡਾਢਾ ਅਸਚਰਜ ਹੋਇਆ। ਤੇ ਹੇਠ ਪਹਾੜੀ ਦੇ ਕਦਮਾਂ ਦੇ ਵਿਚ ਚੱਠੇ ਵਗ ਰਹੇ ਸਨ। ਚਸ਼ਮੇ ਫੁੱਟੇ ਸਨ। ਦੂਰ ਬਹੁਤ ਦੂਰ ਇਕ ਕਿੱਕਰ ਹੇਠ ਵਲੀ ਕੰਧਾਰੀ ਨੇ ਵੇਖਿਆ ਬਾਬਾ ਨਾਨਕ ਤੇ ਉਸ ਦਾ ਸਾਥੀ ਬੈਠੇ ਸਨ। ਗੁੱਸੇ ਵਿਚ ਆ ਕੇ ਵਲੀ ਨੇ ਚੱਟਾਨ ਦੇ ਇਕ ਟੁਕੜੇ ਨੂੰ ਆਪਣੇ ਪੂਰੇ ਜ਼ੋਰ ਨਾਲ ਉੱਤੋਂ ਰੇੜ੍ਹਿਆ।

ਇੰਜ ਪਹਾੜੀ ਦੀ ਪਹਾੜੀ ਨੂੰ ਆਪਣੇ ਵਲ ਰਿੜ੍ਹਦਾ ਆਉਂਦਾ ਵੇਖ ਮਰਦਾਨਾ ਚਿਰਲਾ ਉਠਿਆ। ਬਾਬੇ ਨਾਨਕ ਨੇ ਠਰ੍ਹੰਮੇ ਨਾਲ ਮਰਦਾਨੇ ਨੂੰ 'ਧੰਨ ਨਿਰੰਕਾਰ' ਕਹਿਣ ਲਈ ਕਿਹਾ ਤੇ ਜਦੋਂ ਪਹਾੜੀ ਦਾ ਇਕ ਟੁਕੜਾ ਬਾਬੇ ਦੇ ਸਿਰ ਕੋਲ ਆਇਆ, ਗੁਰੂ ਨਾਨਕ ਨੇ ਹੱਥ ਦੇ ਕੇ ਆਪਣੇ ਪੰਜੇ ਨਾਲ ਰੋਕ ਲਿਆ ਤੇ ਹਸਨ ਅਬਦਾਲ ਵਿਚ ਜਿਸ ਦਾ ਨਾਂ ਹੁਣ 'ਪੰਜਾ ਸਾਹਿਬ' ਹੈ, ਅਜੇ ਤੀਕ ਪਹਾੜੀ ਦੇ ਟੁੱਕੜੇ ਉੱਤੇ ਬਾਬੇ ਨਾਨਕ ਦਾ ਪੰਜਾ ਲੱਗਾ ਹੋਇਆ ਹੈ।"

ਮੈਨੂੰ ਇਹ ਸਾਖੀ ਡਾਢੀ ਚੰਗੀ ਲਗ ਰਹੀ ਸੀ। ਪਰ ਜਦੋਂ ਮੈਂ ਇਕ ਹੱਥ ਨਾਲ ਪਹਾੜੀ ਰੋਕਣ ਵਾਲੀ ਗੱਲ ਸੁਣੀ ਤਾਂ ਮੇਰੇ ਮੂੰਹ ਦਾ ਸਵਾਦ ਫਿੱਕਾ ਹੋ ਗਿਆ। ਇਹ ਕਿਸ ਤਰ੍ਹਾਂ ਹੋ ਸਕਦਾ ਸੀ ? ਕੋਈ ਆਦਮੀ ਪਹਾੜੀ ਨੂੰ ਕਿਸ ਤਰ੍ਹਾਂ ਰੋਕ ਸਕਦਾ ਏ ? ਤੇ ਪਹਾੜੀ ਵਿਚ ਅਜੇ ਤੀਕ ਬਾਬੇ ਨਾਨਕ ਦਾ ਪੰਜਾ ਲੱਗਾ ਹੋਇਆ ਹੈ। ਮੈਨੂੰ ਜ਼ਰਾ ਇਤਬਾਰ ਨਾ ਆਉਂਦਾ। "ਬਾਅਦ ਵਿਚ ਕਿਸੇ ਨੇ ਖੁਣ ਦਿੱਤਾ ਹੋਣਾ ਏ।" ਮੈਂ ਆਪਣੀ ਮਾਂ ਨਾਲ ਕਿਤਨਾ ਚਿਰ ਬਹਿਸ ਕਰਦਾ ਰਿਹਾ। ਮੈਂ ਇਹ ਤੇ ਮੰਨ ਸਕਦਾ ਹਾਂ ਕਿ ਪੱਥਰ ਹੇਠੋਂ ਪਾਣੀ ਫੁੱਟ ਆਵੇ। ਸਾਇੰਸ ਨੇ ਕਈ ਤਰੀਕੇ ਕੱਢੇ ਹਨ, ਜਿਨ੍ਹਾਂ ਨਾਲ ਜਿਸ ਥਾਂ ਪਾਣੀ ਹੋਵੇ ਉਸ ਥਾਂ ਦਾ ਪਤਾ ਲਾਇਆ ਜਾ ਸਕਦਾ ਹੈ। ਪਰ ਇਕ ਇਨਸਾਨ ਦਾ ਰਿੜ੍ਹੀ ਆ ਰਹੀ ਪਹਾੜੀ ਨੂੰ ਰੋਕ ਲੈਣਾ ਮੈਂ ਨਹੀਂ ਮੰਨ ਸਕਦਾ ਸਾਂ। ਮੈਂ ਨਹੀਂ ਮੰਨਦਾ ਸਾਂ ਤਾਂ ਮੇਰੀ ਮਾਂ ਮੇਰੇ ਮੂੰਹ ਵਲ ਵੇਖ ਕੇ ਚੁੱਪ ਕਰ ਗਈ।

"ਕੋਈ ਰਿੜ੍ਹੀ ਆ ਰਹੀ ਪਹਾੜੀ ਨੂੰ ਕਿਵੇਂ ਰੋਕ ਸਕਦਾ ਏ ?" ਮੈਨੂੰ ਜਦੋਂ ਵੀ ਇਸ ਸਾਖੀ ਦਾ ਖ਼ਿਆਲ ਆਉਂਦਾ, ਮੈਂ ਫਿੱਕੀ ਹਾਸੀ ਹੱਸ ਦੇਂਦਾ।

ਕਈ ਵਾਰੀ ਗੁਰਦਵਾਰੇ ਵਿਚ ਇਹ ਸਾਖੀ ਸੁਣਾਈ ਗਈ। ਪਰ ਪਹਾੜੀ ਨੂੰ ਪੰਜੇ ਨਾਲ ਰੋਕਣ ਵਾਲੀ ਗੱਲ ਉੱਤੇ ਮੈਂ ਹਮੇਸ਼ਾ ਸਿਰ ਮਾਰਦਾ ਰਹਿੰਦਾ। ਇਹ ਗੱਲ ਮੈਥੋਂ ਨਹੀਂ ਮੰਨੀ ਜਾ ਸਕਦੀ ਸੀ।

ਇਕ ਵਾਰ ਇਹ ਸਾਖੀ ਸਾਨੂੰ ਸਕੂਲ ਸੁਣਾਈ ਗਈ। ਪਹਾੜੀ ਨੂੰ ਪੰਜੇ ਨਾਲ ਰੋਕਣ ਵਾਲੇ ਹਿੱਸੇ ਉੱਤੇ ਮੈਂ ਆਪਣੇ ਉਸਤਾਦ ਨਾਲ ਬਹਿਸਣ ਲਗ ਪਿਆ।

"ਕਰਨੀ ਵਾਲੇ ਲੋਕਾਂ ਲਈ ਕੋਈ ਗੱਲ ਮੁਸ਼ਕਲ ਨਹੀਂ।" ਸਾਡੇ ਉਸਤਾਦ ਨੇ ਮੈਨੂੰ ਕਿਹਾ ਤੇ ਫਿਰ ਮੈਨੂੰ ਚੁੱਪ ਕਰਵਾ ਦਿੱਤਾ।

ਮੈਂ ਚੁੱਪ ਹੋ ਗਿਆ, ਪਰ ਮੈਨੂੰ ਇਤਬਾਰ ਨਹੀਂ ਸੀ ਆਉਂਦਾ "ਆਖ਼ਰ ਪਹਾੜੀ ਨੂੰ ਕਿਵੇਂ ਕੋਈ ਰੋਕ ਸਕਦਾ ਹੈ ?" ਮੇਰਾ ਜੀਅ ਚਾਹੁੰਦਾ, ਮੈਂ ਜ਼ੋਰ ਜ਼ੋਰ ਦੀ ਚੀਖ ਮਾਰ ਕੇ ਕਵ੍ਹਾਂ।

ਬਹੁਤ ਦਿਨ ਨਹੀਂ ਸਨ ਗੁਜ਼ਰੇ ਕਿ ਅਸੀਂ ਸੁਣਿਆ, ਪੰਜੇ ਸਾਹਿਬ 'ਸਾਕਾ' ਹੋ ਗਿਆ ਹੈ। ਉਹਨਾਂ ਦਿਨਾਂ ਵਿਚ 'ਸਾਕੇ' ਬੜੇ ਹੁੰਦੇ ਸਨ। ਜਦੋਂ ਵੀ ਕੋਈ 'ਸਾਕਾ' ਹੁੰਦਾ, ਮੈਂ ਸਮਝ ਲੈਂਦਾ, ਅਜ ਸਾਡੇ ਘਰ ਰੋਟੀ ਨਹੀਂ ਪੱਕੇਗੀ। ਤੇ ਰਾਤ ਨੂੰ ਭੁੰਜੇ ਸੌਣਾ ਪਵੇਗਾ। ਪਰ ਇਹ 'ਸਾਕਾ' ਹੁੰਦਾ ਕੀ ਏ, ਮੈਨੂੰ ਨਹੀਂ ਸੀ ਪਤਾ।

ਸਾਡਾ ਪਿੰਡ ਪੰਜਾ ਸਾਹਿਬ ਤੋਂ ਕੋਈ ਜ਼ਿਆਦਾ ਦੂਰ ਨਹੀਂ ਸੀ। ਜਦੋਂ ਇਸ ਸਾਕੇ

ਦੀ ਖ਼ਬਰ ਆਈ ਮੇਰੇ ਮਾਂ ਜੀ ਪੰਜਾ ਸਾਹਿਬ ਲਈ ਤੁਰ ਪਏ। ਨਾਲ ਮੈਂ ਸਾਂ, ਮੇਰੀ ਨਿੱਕੀ ਭੈਣ ਸੀ। ਪੰਜਾ ਸਾਹਿਬ ਦਾ ਸਾਰਾ ਰਸਤਾ ਮੇਰੀ ਮਾਂ ਦੀ ਅੱਖ ਨਹੀਂ ਸੁੱਕੀ। ਅਸੀਂ ਹੈਰਾਨ ਸਾਂ ਕਿ ਇਹ ਸਾਕਾ ਕੀ ਹੁੰਦਾ ਏ ?

ਤੇ ਜਦੋਂ ਪੰਜਾ ਸਾਹਿਬ ਪੁੱਜੇ, ਅਸੀਂ ਇਕ ਅਜੀਬ ਕਹਾਣੀ ਸੁਣੀ।

ਦੂਰ ਕਿਤੇ ਸ਼ਹਿਰ ਵਿਚ ਫ਼ਰੰਗੀ ਨੇ ਨਿਹੱਥੇ ਹਿੰਦੁਸਤਾਨੀਆਂ ਤੇ ਗੋਲੀ ਚਲਾ ਕੇ ਕਈ ਲੋਕਾਂ ਨੂੰ ਮਾਰ ਸੁਟਿਆ ਸੀ। ਮਰਨ ਵਾਲਿਆਂ ਵਿਚ ਨੌਜਵਾਨ ਵੀ ਸਨ, ਬੁੱਢੇ ਵੀ ਸਨ ਤੇ ਜਿਹੜੇ ਬਾਕੀ ਰਹਿ ਗਏ, ਉਹਨਾਂ ਨੂੰ ਗੱਡੀ ਵਿਚ ਪਾ ਕੇ ਕਿਸੇ ਹੋਰ ਸ਼ਹਿਰ ਵਿਚ ਜੇਲ੍ਹ ਵਿਚ ਭੇਜਿਆ ਜਾ ਰਿਹਾ ਸੀ। ਕੈਦੀ ਭੁੱਖੇ ਸਨ, ਪਿਆਸੇ ਸਨ ਤੇ ਹੁਕਮ ਇਹ ਸੀ ਕਿ ਗੱਡੀ ਨੂੰ ਰਸਤੇ ਵਿਚ ਕਿਤੇ ਵੀ ਨਾ ਠਹਿਰਾਇਆ ਜਾਵੇ। ਜਦੋਂ ਪੰਜਾ ਸਾਹਿਬ ਵੀ ਖ਼ਬਰ ਪੁੱਜੀ, ਜਿਸ ਕਿਸੇ ਨੇ ਸੁਣਿਆ ਲੋਕਾਂ ਨੂੰ ਚਾਰੇ ਕਪੜੇ ਅੱਗ ਲਗ ਗਈ। ਪੰਜਾ ਸਾਹਿਬ ਜਿਥੇ ਬਾਬੇ ਨਾਨਕ ਨੇ ਆਪ ਮਰਦਾਨੇ ਦੀ ਪਿਆਸ ਬੁਝਾਈ ਸੀ, ਉਸ ਸ਼ਹਿਰ ਤੋਂ ਗੱਡੀ ਭਰੀ ਦੀ ਭਰੀ ਪਿਆਸਿਆਂ ਦੀ ਲੰਘ ਜਾਏ, ਭੁੱਖਿਆਂ ਦੀ ਲੰਘ ਜਾਏ, ਮਜ਼ਲੂਮਾਂ ਦੀ ਲੰਘ ਜਾਏ, ਇਹ ਕਿਵੇਂ ਹੋ ਸਕਦਾ ਸੀ ? ਤੇ ਫ਼ੈਸਲਾ ਹੋਇਆ ਕਿ ਗੱਡੀ ਨੂੰ ਰੋਕਿਆ ਜਾਵੇਗਾ। ਸਟੇਸ਼ਨ ਮਾਸਟਰ ਨੂੰ ਅਰਜ਼ੀ ਪਾਈ ਗਈ, ਟੈਲੀਫ਼ੋਨਾਂ ਖੜਕੀਆ, ਤਾਰਾਂ ਗਈਆਂ, ਪਰ ਫ਼ਰੰਗੀ ਦਾ ਹੁਕਮ ਸੀ। ਗੱਡੀ ਰਸਤੇ ਵਿਚ ਕਿਤੇ ਨਹੀਂ ਖੜੀ ਕੀਤੀ ਜਾਵੇਗੀ। ਤੇ ਗੱਡੀ ਵਿਚ ਆਜ਼ਾਦੀ ਦੇ ਪਰਵਾਨੇ, ਦੇਸ਼ ਭਗਤ ਹਿੰਦੀ ਭੁੱਖੇ ਸਨ, ਉਹਨਾਂ ਲਈ ਪਾਣੀ ਦਾ ਕੋਈ ਇੰਤਜ਼ਾਮ ਨਹੀਂ ਸੀ। ਗੱਡੀ ਨੇ ਪੰਜਾ ਸਾਹਿਬ ਨਹੀਂ ਰੁਕਣਾ ਸੀ। ਪਰ ਪੰਜਾ ਸਾਹਿਬ ਦੇ ਲੋਕਾਂ ਦਾ ਇਹ ਫ਼ੈਸਲਾ ਅਟੱਲ ਸੀ ਕਿ ਗੱਡੀ ਨੂੰ ਜ਼ਰੂਰ ਰੋਕ ਲੈਣਾ ਹੈ ਤੇ ਸ਼ਹਿਰ ਵਾਸੀਆਂ ਨੇ ਸਟੇਸ਼ਨ ਉੱਤੇ ਰੋਟੀਆਂ ਦੇ, ਖੀਰਾਂ ਦੇ, ਪੂੜਿਆਂ ਦੇ, ਦਾਲਾਂ ਦੇ ਢੇਰ ਲਾ ਦਿਤੇ।

ਪਰ ਗੱਡੀ ਤਾਂ ਇਕ ਹਨੇਰੀ ਦੀ ਤਰ੍ਹਾਂ ਆਵੇਗੀ ਤੇ ਤੂਫ਼ਾਨ ਦੀ ਤਰ੍ਹਾਂ ਨਿਕਲ ਜਾਵੇਗੀ। ਉਸ ਨੂੰ ਕਿਵੇਂ ਰੋਕਿਆ ਜਾਵੇ ?

ਤੇ ਮੇਰੀ ਮਾਂ ਦੀ ਸਹੇਲੀ ਨੇ ਸਾਨੂੰ ਦੱਸਿਆ, "ਉਸ ਥਾਂ ਪਟੜੀ ਉਤੇ ਪਹਿਲਾਂ ਉਹ ਲੇਟ ਗਏ ਮੇਰੇ ਬੱਚਿਆਂ ਦੇ ਪਿਤਾ। ਫਿਰ ਉਹਨਾਂ ਦੇ ਨਾਲ ਉਹਨਾਂ ਦੇ ਹੋਰ ਸਾਥੀ ਲੇਟ ਗਏ। ਉਹਨਾਂ ਦੇ ਬਾਅਦ ਅਸੀਂ ਪਤਨੀਆਂ ਲੇਟੀਆਂ। ਫੇਰ ਸਾਡੇ ਬੱਚੇ ਤੇ ਫੇਰ ਗੱਡੀ ਆਈ। ਦੂਰੋਂ ਚੀਕਦੀ ਹੋਈ, ਚਿਚਲਾਂਦੀ ਹੋਈ, ਸੀਟੀਆਂ ਮਾਰਦੀ ਹੋਈ। ਅਜੇ ਦੂਰ ਹੀ ਸੀ ਕਿ ਮੱਠੀ ਪੈ ਗਈ। ਪਰ ਰੇਲ ਸੀ ਖਲੋਂਦਿਆਂ ਖਲੋਂਦਿਆਂ ਹੀ ਖਲੋਂਦੀ। ਮੈਂ ਵੇਖ ਰਹੀ ਸੀ ਕਿ ਪਹੀਏ ਉਹਨਾਂ ਦੀ ਛਾਤੀ ਉੱਤੇ ਚੜ੍ਹ ਗਏ। ਫੇਰ ਉਹਨਾਂ ਦੇ ਨਾਲ ਦੇ ਦੀ ਛਾਤੀ ਉੱਤੇ . . . . ਤੇ ਫੇਰ ਮੈਂ ਅੱਖਾਂ ਮੀਟ ਲਈਆਂ ਮੈਂ ਅੱਖਾਂ ਖੋਲ੍ਹੀਆਂ ਤਾਂ ਮੇਰੇ ਸਿਰ ਉੱਤੇ ਗੱਡੀ ਖਲੋਤੀ ਸੀ। ਮੇਰੇ ਨਾਲ ਧੁੜਕ ਰਹੀਆਂ ਛਾਤੀਆਂ ਵਿਚੋਂ 'ਧੰਨ ਨਿਰੰਕਾਰ' ਦੀ ਆਵਾਜ਼ ਆ ਰਹੀ ਸੀ ਤੇ ਫੇਰ ਮੇਰੇ ਵੇਖਦਿਆਂ ਵੇਖਦਿਆਂ ਗੱਡੀ ਮੁੜੀ ਤੇ ਪਹੀਆਂ ਹੇਠ ਆਈਆਂ ਲਾਸ਼ਾਂ ਟੁਕੜੇ ਟੁਕੜੇ ਹੋ ਗਈਆਂ . . . ।"

ਮੈਂ ਆਪਣੀ ਅੱਖੀਂ ਲਹੂ ਦੀ ਵਗੀ ਹੋਈ ਨਦੀ ਨੂੰ ਵੇਖਿਆ। ਵਗਦੀ ਵਗਦੀ ਕਿਤਨੇ ਹੀ ਦੂਰ ਇਕ ਪੱਕੇ ਬਣੇ ਨਾਲੇ ਦੇ ਪੁਲ ਤਕ ਚਲੀ ਗਈ ਸੀ।

ਤੇ ਮੈਂ ਹੱਕਾ ਬੱਕਾ ਹੈਰਾਨ ਸਾਂ, ਮੈਥੋਂ ਇਕ ਬੋਲ ਨਾ ਬੋਲਿਆ ਗਿਆ। ਸਾਰਾ ਦਿਨ ਮੈਂ ਪਾਣੀ ਦਾ ਘੁਟ ਨਾ ਪੀ ਸਕਿਆ।

ਸ਼ਾਮੀਂ ਜਦੋਂ ਅਸੀਂ ਵਾਪਸ ਆ ਰਹੇ ਸਾਂ, ਰਸਤੇ ਵਿਚ ਮੇਰੀ ਮਾਂ ਨੇ ਮੇਰੀ ਛੋਟੀ ਭੈਣ ਨੂੰ ਪੰਜਾ ਸਾਹਿਬ ਦੀ ਸਾਖੀ ਸੁਣਾਉਣੀ ਸ਼ੁਰੂ ਕਰ ਦਿਤੀ। ਕਿਵੇਂ ਬਾਬਾ ਨਾਨਕ ਮਰਦਾਨੇ ਨਾਲ ਇਸ ਪਾਸੇ ਆਏ। ਕਿਵੇਂ ਮਰਦਾਨੇ ਨੂੰ ਪਿਆਸ ਲਗੀ। ਕੰਧਾਰੀ ਨੇ ਤਿੰਨ ਵਾਰ ਮਰਦਾਨੇ ਨੂੰ ਨਿਰਾਸ ਵਾਪਸ ਕਰ ਦਿਤਾ। ਕਿਵੇਂ ਬਾਬੇ ਨਾਨਕ ਨੇ ਮਰਦਾਨੇ ਨੂੰ ਇਕ ਪੱਥਰ ਪੁੱਟਣ ਲਈ ਕਿਹਾ। ਕਿਵੇਂ ਹੇਠੋਂ ਪਾਣੀ ਦਾ ਇਕ ਚਸ਼ਮਾ ਫੁਟ ਪਿਆ ਤੇ ਵਲੀ ਕੰਧਾਰੀ ਦੇ ਖੂਹ ਦਾ ਸਾਰੇ ਦਾ ਸਾਰਾ ਪਾਣੀ ਹੇਠਾਂ ਖਿਚਿਆ ਹੋਇਆ ਆ ਗਿਆ। ਤੇ ਫੇਰ ਕਿਵੇਂ ਗੁੱਸੇ ਵਿਚ ਵਲੀ ਕੰਧਾਰੀ ਨੇ ਉੱਤੋਂ ਪਹਾੜੀ ਦਾ ਇਕ ਟੁਕੜਾ ਰੇੜ੍ਹਿਆ। ਕਿਵੇਂ ਮਰਦਾਨਾ ਘਬਰਾਇਆ, ਪਰ ਬਾਬੇ ਨਾਨਕ ਨੇ "ਧੰਨ ਨਿਰੰਕਾਰ" ਕਹਿ ਕੇ ਆਪਣੇ ਹੱਥ ਨਾਨਕ ਪਹਾੜੀ ਦੇ ਟੁੱਕੜੇ ਨੂੰ ਠਲ੍ਹ ਲਿਆ।

"ਪਰ ਪਹਾੜ ਨੂੰ ਕਿਵੇਂ ਕੋਈ ਰੋਕ ਸਕਦਾ ਹੈ ?" ਮੇਰੀ ਛੋਟੀ ਭੈਣ ਨੇ ਝੱਟ ਮਾਂ ਨੂੰ ਟੋਕਿਆ।

"ਕਿਉਂ ਨਹੀਂ ਕੋਈ ਰੋਕ ਸਕਦਾ ?" ਮੈਂ ਵਿਚੋਂ ਬੋਲ ਪਿਆ, "ਅਨ੍ਹੇਰੀ ਵਾਂਗ ਉਡਦੀ ਹੋਈ ਟਰੇਨ ਨੂੰ ਰੋਕਿਆ ਜਾ ਸਕਦਾ ਹੈ, ਤਾਂ ਪਹਾੜ ਦੇ ਟੁੱਕੜੇ ਨੂੰ ਕਿਉਂ ਨਹੀਂ ਕੋਈ ਰੋਕ ਸਕਦਾ ?"

ਤੇ ਫਿਰ ਮੇਰੀਆਂ ਅੱਖਾਂ ਵਿਚੋਂ ਛੰਮ ਛੰਮ ਅੱਥਰੂ ਵਗਣ ਲਗ ਪਏ, ਕਰਨੀ ਵਾਲੇ ਉਹਨਾਂ ਲੋਕਾਂ ਲਈ ਜਿਨ੍ਹਾਂ ਨੇ ਆਪਣੀ ਜਾਨ ਉੱਤੇ ਖੇਡ ਕੇ ਨਾ ਰੁਕਣ ਵਾਲੀ ਗੱਡੀ ਨੂੰ ਰੋਕ ਲਿਆ ਸੀ ਤੇ ਆਪਣੇ ਭੁੱਖੇ ਭਾਣੇ ਦੇਸ-ਵਾਸੀਆਂ ਨੂੰ ਰੋਟੀ ਖਵਾਈ ਸੀ ਤੇ ਪਾਣੀ ਪਿਲਾਇਆ ਸੀ।

# ਦਸੌਂਧਾ ਸਿੰਘ

## ਦੇਵਿੰਦਰ ਸਤਿਆਰਥੀ

ਦਸੌਂਧਾ ਸਿੰਘ ਉਸ ਰਸਤੇ ਤੋਂ ਜਾਣੂ ਸੀ। ਬਾਨਿਹਾਲ ਤੋਂ ਦਸ ਮੀਲ ਅੱਗੇ ਪਹਾੜ ਦੀ ਚੜ੍ਹਾਈ ਤੇ ਆਉਣ ਵਾਲੇ ਉਸ ਮੋੜ ਦਾ ਜ਼ਿਕਰ ਉਹ ਆਪਣੇ ਕਲੀਨਰ ਨਾਲ ਪਠਾਨਕੋਟ ਤੋਂ ਹੀ ਸ਼ੁਰੂ ਕਰ ਦਿੰਦਾ। ਸੜਕ ਦਾ ਉਹ ਖ਼ਰਬੂਜ਼ੇ ਦੀ ਫਾੜੀ ਵਰਗਾ ਟੁਕੜਾ ਬਹੁਤ ਬਦਨਾਮ ਸੀ। ਬਰਫ਼-ਬਾਰੀ ਦੇ ਮੌਸਮ ਵਿਚ ਉੱਥੇ ਅਜਿਹੀ ਹਵਾ ਚਲਦੀ ਕਿ ਬਰਫ਼ ਪਹਾੜ ਦੀ ਉੱਚਾਈ ਤੋਂ ਢਲਕਣ ਲਗਦੀ ਤੇ ਸੜਕ ਰੁਕ ਜਾਂਦੀ। ਉਹਨੀਂ ਦਿਨੀਂ ਸਰਕਾਰੀ ਤੌਰ ਤੇ ਬਰਫ਼ ਹਟਾਣ ਦਾ ਕੰਮ ਚਲਦਾ ਹੀ ਰਹਿੰਦਾ, ਤਾਂ ਜੋ ਟ੍ਰੈਫ਼ਿਕ ਜਾਮ ਨਾ ਹੋ ਜਾਵੇ।

ਅੱਜ ਮੌਸਮ ਸਾਫ਼ ਸੀ। ਬਟੋਤ ਵਿਚ ਰਾਤ ਗੁਜ਼ਾਰਨ ਪਿਛੋਂ ਦਸੌਂਧਾ ਸਿੰਘ ਸਟੇਰਿੰਗ ਫੜ ਕੇ ਬੈਠਾ ਤਾਂ ਉਹਨੇ ਕਿਹਾ, "ਬੱਲੇ ਬੱਲੇ ! ਓਏ ਅੱਜ ਤਾਂ ਘਬਰਾਣ ਦੀ ਲੋੜ ਨਹੀਂ, ਬੱਚੂ !" ਫੇਰ ਉਹਨੇ ਆਪਣੇ ਕਲੀਨਰ ਨੂੰ ਹੱਥ ਭਰ ਲੰਮੀ ਗਾਲ੍ਹ ਕੱਢ ਕੇ ਪਤਾ ਨਹੀਂ ਕਿਸ ਕਿਸ ਜਾਨਵਰ ਨਾਲ ਉਹਦਾ ਰਿਸ਼ਤਾ ਗੰਢ ਦਿੱਤਾ ਤੇ ਫਿਰ ਅਰਦਾਸ ਦੇ ਲਹਿਜੇ ਵਿਚ ਬੋਲਿਆ, "ਵਾਹਗੁਰੂ ਸੱਚੇ ਪਾਤਸ਼ਾਹ ! ਤੇਰਾ ਹੀ ਆਸਰਾ।"

ਗੱਡੀ ਵਿਚ ਤਿੰਨ ਸਵਾਰੀਆਂ ਸਨ ਤੇ ਬਹੁਤ ਸਾਰਾ ਮਾਲ ਲੱਦਿਆ ਹੋਇਆ ਸੀ। ਦਸੌਂਧਾ ਸਿੰਘ ਨੇ ਸਾਹਮਣੇ ਸ਼ੀਸ਼ੇ ਵਿਚ ਵੇਖ ਕੇ ਕਿਹਾ, "ਆਪ ਲੋਕ ਵਾਹਗੁਰੂ ਸੱਚੇ ਪਾਦਸ਼ਾਹ ਦੇ ਢਾਈ ਟੋਟਰੂ ਹੀ ਤਾਂ ਹੋ ! ਦੋ ਮਰਦ, ਇੱਕ ਔਰਤ !"

ਸਵਾਰੀਆਂ ਵਿਚੋਂ ਇਕ ਮਰਦ ਬੋਲਿਆ, "ਸਰਦਾਰ ਜੀ ਔਰਤ ਦੀ ਅੱਧੀ ਸਵਾਰੀ ਗਿਣ ਰਹੇ ਹੋ ?"

"ਤਾਂ ਟਿਕਟ ਵੀ ਅੱਧਾ ਹੀ ਲੱਗਣਾ ਚਾਹੀਦਾ ਹੈ।" ਔਰਤ ਬੁਲਬੁਲ ਵਾਂਗ ਚਹਿਕੀ। ਬਾਨਿਹਾਲ ਗੇਟ ਉੱਤੇ ਗੱਡੀਆਂ ਰੁਕ ਗਈਆਂ। ਗੇਟ ਖੁਲ੍ਹਣ ਵਿਚ ਵੀਹ ਮਿੰਟ ਰਹਿੰਦੇ ਸਨ। ਦਸੌਂਧਾ ਸਿੰਘ ਬੋਲਿਆ, "ਵੀਹ ਗੱਡੀਆਂ ਸਾਡੇ ਅੱਗੇ ਹਨ ਤੇ ਪੰਜ ਪਿੱਛੇ, ਕੁਲ ਛੱਬੀ ਹੋਈਆਂ। ਜਾਂ ਤਾਂ ਸਾਰੇ ਹੀ ਮਰਾਂਗੇ ਇਕ ਸਾਥ, ਜਾਂ ਪਾਰ ਹੋ ਜਾਵਾਂਗੇ। ਮੌਸਮ ਤਾਂ ਖਰਾਬ ਨਹੀਂ।" ਤੇ ਫੇਰ ਉਹਨੇ ਅਸਮਾਨ ਵਲ ਤੱਕ ਕੇ ਕਿਹਾ, "ਤੇਰੀਆਂ ਤੂੰ ਹੀ ਜਾਣੇ, ਵਾਹਗੁਰੂ ਜੀ ! ਇਕ ਦਿਨ ਤਾਂ ਟਿਕਟ ਕਟਾਂਣਾ ਹੀ ਹੋਵੇਗਾ। ਅਸੀਂ ਤਾਂ ਉੱਥੇ ਵੀ ਤੇਰੇ ਡਰਾਈਵਰ ਹੀ ਬਣਾਂਗੇ।"

"ਉਧਰ ਹਮ ਕਲੀਨਰੀ ਨਹੀਂ ਕਰੇਗਾ, ਉਸਤਾਦ !" ਕਲੀਨਰ ਨੇ ਟੋਕਿਆ। "ਚੁੱਪ ਓਏ ਆਲੂਬੁਖਾਰਿਆ !" ਦਸੌਂਧਾ ਸਿੰਘ ਨੇ ਜ਼ਬਾਨ ਦੀ ਸਫ਼ਾਈ ਵਿਖਾਈ। ਤੇ ਬੈਠੇ ਬੈਠੇ ਪਹਿਲਾਂ ਪਿੱਛੇ ਮੁੜ ਕੇ ਸਵਾਰੀਆਂ ਵੱਲ ਤੱਕਿਆ ਤੇ ਫੇਰ ਆਪਣੀ ਨਜ਼ਰ ਦਸੌਂਧਾ ਸਿੰਘ

ਤੇ ਜਮਾ ਦਿੱਤੀ।

"ਚੁੱਪ ਓਏ ਜਾਨੀ ਚੋਰ ਦੇ ਕਛਹਿਰੇ !" ਦਸੌਂਧਾ ਸਿੰਘ ਨੇ ਉਹਦੀ ਗਤ ਬਣਾ, "ਹਾਲੇ ਤੈਨੂੰ ਆਉਂਦਾ ਹੀ ਕੀ ਏ ? ਹੈਂਡਲ ਮਾਰ ਲਿਆ ਤੇ ਗੱਲਾਂ ਕਰ ਲਈਆਂ ਮਣ ਮਣ ਦੀਆਂ।"

"ਜਾਨੀ ਚੋਰ ਦੇ ਕਛਹਿਰੇ ਦਾ ਕੀ ਮਤਲਬ ਹੋਇਆ, ਸਰਦਾਰ ਜੀ ?" ਔਰਤ ਨੇ ਹੱਸ ਕੇ ਪੁੱਛਿਆ।

ਦਸੌਂਧਾ ਸਿੰਘ ਨੇ ਸਾਹਮਣੇ ਵਾਲੇ ਸ਼ੀਸ਼ੇ ਵਿਚ ਵੇਖ ਕੇ ਇਸ ਪਤਲੀ ਪਤੰਗ ਕੁੜੀ ਦੇ ਲੰਬੂਤਰੇ ਚਿਹਰੇ ਤੇ ਵੱਡੀਆਂ ਵੱਡੀਆਂ ਅੱਖਾਂ ਦਾ ਹਿਸਾਬ ਬਿਠਾਂਦਿਆਂ ਕਿਹਾ, "ਦਸਮ ਪਾਦਸ਼ਾਹ ਬੋਲ ਗਏ, ਬੀਬੀ ! ਕੀ ਬੋਲ ਗਏ ! ਪੰਜ ਕਕਾਰ ਧਾਰਨ ਕਰੋ। ਕੜਾ, ਕੇਸ, ਕੰਘਾ, ਕਿਰਪਾਨ। ਇਹ ਹੋਏ, ਚਾਰ, ਤੇ ਪੰਜਵਾ ਕਛਹਿਰਾ। ਇੱਕ ਵੇਰ ਸ਼ੈਤਾਨ ਗਲੀ ਵਿਚ ਬੇਲਚੇ ਨਾਲ ਬਰਫ਼ ਹਟਾਂਦੇ ਹੋਏ ਇਹਦਾ ਕਛਹਿਰਾ ਗੁੰਮ ਹੋ ਗਿਆ। ਅਸੀਂ ਇਹਨੂੰ ਇੱਕ ਕਛਹਿਰਾ, ਜਿਹੜਾ ਆਪਣੇ ਲਈ ਜੰਮੂ ਤੋਂ ਸਿਲਾਇਆ ਸੀ, ਕੱਢ ਕੇ ਦਿੱਤਾ। ਓਦੋਂ ਤੋਂ ਵਾਹਗੁਰੂ ਦੀ ਸੌਂਹ, ਇਹ ਸਾਡਾ ਜਾਨੀ ਚੋਰ ਆਪਣੀ ਤਨਖ਼ਾਹ ਵਿਚੋਂ ਕਦੀ ਕਛਹਿਰਾ ਨਹੀਂ ਸਿਲਾਂਦਾ। ਜਦ ਕਛਹਿਰੇ ਵਿਚ ਲੰਗਾਰ ਆ ਜਾਂਦੇ ਹਨ ਤਾਂ ਉਸਤਾਦ ਹੀ ਨਹੀਂ ਦਾਦਾ ਆਖ ਕੇ ਹੱਥ ਬੰਨ੍ਹਦਾ ਏ।"

ਪਤਲੀ ਪਤੰਗ ਕੁੜੀ ਨੇ ਆਪਣੇ ਦੋਹਾਂ ਸਾਥੀਆਂ ਨੂੰ ਕਿਹਾ, "ਚੰਗਾ ਹੋਵੇ ਕਿ ਸਰਦਾਰ ਜੀ ਨੂੰ ਵੀ ਅਸੀਂ ਆਪਣੇ ਕਿਸੇ ਡਰਾਮੇ ਵਿਚ ਪਾਰਟ ਦੇਈਏ।"

"ਸਾਨੂੰ ਪਾਰਟ ਪਿੱਛੋਂ ਦੇਣਾ ਕਿਸੇ ਡਰਾਮੇ ਵਿਚ।" ਦਸੌਂਧਾ ਸਿੰਘ ਨੇ ਗੇਟ ਖੁੱਲ੍ਹਣ ਦੀ ਖ਼ਬਰ ਸੁਣ ਕੇ ਕਿਹਾ, "ਸ਼ੈਤਾਨ ਗਲੀ ਤੋਂ ਬਚਾਣਾ, ਸੱਚੇ ਪਾਦਸ਼ਾਹ ! ਬਚ ਗਏ ਤਾਂ ਡਰਾਮੇ ਵਿਚ ਪਾਰਟ ਵੀ ਕਰ ਲਵਾਂਗੇ।"

ਅਗਲੀਆਂ ਗੱਡੀਆਂ ਛੇਤੀ ਛੇਤੀ ਗੇਟ ਪਾਰ ਕਰ ਰਹੀਆਂ ਸਨ। ਦਸੌਂਧਾ ਸਿੰਘ ਨੇ ਵੀ ਗੇਟ ਪਾਰ ਕੀਤਾ। ਪੱਧਰ ਸੜਕ ਉੱਤੇ ਚਲਦੇ ਚਲਦੇ ਪਹਾੜ ਦੀ ਬੁਲੰਦੀ ਵਲ ਤੱਕ ਕੇ ਉਹਨੇ ਦੋਹਾਂ ਹੱਥਾਂ ਨਾਲ ਦੋਵੇਂ ਕੰਨ ਛੋਹ ਕੇ ਕਿਹਾ, "ਸਤਿਨਾਮ ਸ੍ਰੀ ਵਾਹਗੁਰੂ ! ਅਕਾਲ ਪੁਰਖ ਤੇਰਾ ਹੀ ਆਸਰਾ !" ਤੇ ਦੋਬਾਰਾ ਕੰਨ ਛੋਹ ਕੇ ਗੱਡੀ ਚਲਾਂਦੇ ਹੋਏ ਬੋਲਿਆ, "ਸੱਚੇ ਪਾਦਸ਼ਾਹ ਤੇਰੀ ਓਟ। ਪੰਚ ਤੱਤ ਦਾ ਪੁਤਲਾ ਬਣਾਇਆ। ਕੋਈ ਡਰਾਈਵਰ ਤੇ ਕੋਈ ਕਲੀਨਰ। ਕੋਈ ਕੋਈ ਡਰਾਮੇ ਦਾ ਐਕਟਰ ਵੀ ਏ।" ਤੇ ਫੇਰ ਉਹਨੇ ਪਤਲੀ ਪਤੰਗ ਕੁੜੀ ਦੇ ਲੰਬੂਤਰੇ ਚਿਹਰੇ ਦੀ ਲੰਬੂਤਰੀ ਠੋਡੀ ਦੇ ਵੱਡੇ ਸਾਰੇ ਤਿਲ ਉੱਤੇ ਜਿਵੇਂ ਆਪਣੀਆਂ ਪਲਕਾਂ ਵਿਛਾਂਦੇ ਹੋਏ ਕਿਹਾ, "ਬੀਬੀ, ਤੁਸੀਂ ਡਰਾਮਾ ਕਰਦੇ ਹੋ ? ਆਪ ਜੀ ਨੂੰ ਕੌਣ ਸਾ ਪਾਰਟ ਮਿਲਦਾ ਹੈ ?"

ਪਤਲੀ ਪਤੰਗ ਕੁੜੀ ਦੇ ਇਕ ਸਾਥੀ ਨੇ ਸਰਦਾਰ ਜੀ ਦਾ ਮੋਢਾ ਥਾਪੜ ਕੇ ਕਿਹਾ, "ਇਹ ਸਾਡੀ ਗੁਲ ਹਿਮਾ ਹੀਰੋਇਨ ਤੋਂ ਘਟ ਪਾਰਟ ਤਾਂ ਕਰਦੀ ਹੀ ਨਹੀਂ।"

ਗੁਲ ਹਿਮਾ ਬੋਲੀ, "ਇਹ ਸਾਡੇ ਡਾਇਰੈਕਟਰ ਨੇ, ਸਰਦਾਰ ਜੀ ! ਤੇ ਇਹ ਇਹਨਾਂ ਦੀ ਨਵਾਜ਼ਸ਼ ਹੈ ਕਿ ਮੈਨੂੰ ਹੀਰੋਇਨ ਬਣਾ ਲੈਂਦੇ ਨੇ। ਉਂਜ ਸੇਠ ਜੀ ਨੂੰ ਵੀ ਮੇਰਾ ਕੰਮ

ਪਸੰਦ ਹੈ।"

ਡਾਇਰੈਕਟਰ ਨੇ ਕੁੱਕੜ ਵਾਂਗ ਧੌਣ ਅਕੜਾ ਕੇ ਕਿਹਾ, "ਗੁਲ ਹਿਮਾ, ਤੇਰਾ ਤਾਂ ਹੀਰੋਇਨ ਬਣਨ ਲਈ ਹੀ ਜਨਮ ਹੋਇਆ ਹੈ। ਇਹ ਗੱਲ ਸੇਠ ਜੀ ਕਈ ਵੇਰ ਆਖ ਚੁੱਕੇ ਨੇ। ਆਖ਼ਰ ਇਹ ਸਭ ਉਹਨਾਂ ਦੀ ਮਾਇਆ ਦਾ ਹੀ ਖੇਲ੍ਹ ਹੈ।"

ਤੀਸਰੇ ਸਾਥੀ ਨੇ ਬੜੀ ਨਰਮਾਈ ਨਾਲ ਕਿਹਾ, "ਗੁਲ ਹਿਮਾ ਦੇ ਡਾਇਆਲਾਗ ਮੈਨੂੰ ਹੀ ਲਿਖਣੇ ਪੈਂਦੇ ਨੇ, ਸਰਦਾਰ ਜੀ।"

"ਅੱਛਾ ! ਤਾਂ ਤੁਸੀਂ ਡਰਾਮਾ ਲਿਖਦੇ ਹੋ ?" ਸਰਦਾਰ ਜੀ ਨੇ ਤੇਜ਼ੀ ਨਾਲ ਗੱਡੀ ਦਾ ਸਟੇਰਿੰਗ ਘੁਮਾਂਦੇ ਹੋਏ ਕਿਹਾ, "ਓਏ ਬੱਲੇ ਬੱਲੇ ! ਸੱਚੇ ਪਾਦਸ਼ਾਹ ! ਸਾਡੇ ਦਸਮ ਪਾਦਸ਼ਾਹ ਨੇ ਵੀ ਬਚਿਤ੍ਰ ਨਾਟਕ ਲਿਖਿਆ ਸੀ। ਬਾਪੂ ਜੀ ਕਿਹਾ ਕਰਦੇ ਸਨ ਕਿ ਦਸਮ ਗੁਰੂ ਨੇ ਨਾਰੀ ਦੇ ਸਭ ਚਲਿੱਤਰ ਖੋਲ੍ਹ ਕੇ ਵਿਖਾਏ ਨੇ। ਇਕ ਵੇਰ ਸਾਡੀ ਦਾਦੀ ਨੇ ਪੁੱਛਿਆ — ਪੁੱਤਰ, ਕੀ ਮੇਰੇ ਵਿਚ ਵੀ ਨਾਰੀ ਵਾਲੇ ਚਲਿੱਤਰ ਨੇ ? ਬਾਪੂ ਜੀ ਬੋਲੇ — ਤੂੰ ਸਾਡੀ ਮਾਤਾ ਏਂ। ਇਸ ਲਈ ਦੋ ਚਾਰ ਘਟ ਜਾਂ ਦੋ ਚਾਰ ਵਧ !" ਤੇ ਫੇਰ ਦਸੌਂਧਾ ਸਿੰਘ ਨੇ ਪਹਾੜ ਦੀ ਬੁਲੰਦੀ ਦਾ ਖ਼ਿਆਲ ਕਰਦੇ ਹੋਏ, ਕਿਹਾ, "ਹੁਣ ਸ਼ੈਤਾਨ ਗਲੀ ਦੂਰ ਨਹੀਂ। ਸਾਡੇ ਢਾਈ ਟੋਟਰੂ ਦੀ ਜ਼ਿੰਮੇਵਾਰੀ ਤੇਰੇ ਉੱਤੇ ਹੈ, ਸੱਚੇ ਪਾਦਸ਼ਾਹ ! ਅੱਜ ਸ਼ੈਤਾਨ ਗਲੀ ਦੇ ਨਾਟਕ ਵਿਚੋਂ ਕੱਢ ਲੈ ਚੱਲੋ ਸਹੀ ਸਲਾਮਤ। ਬਰਫ਼ ਨਾਲ ਕੀ ਯਰਾਨਾ ! ਓਏ ਬੱਲੇ ਬੱਲੇ ! ਸਾਡੀ ਯਾਰੀ ਤਾਂ ਅੱਗ ਨਾਲ ਹੈ, ਜਿਹੜੀ ਪੰਚ-ਤਤ ਦੇ ਪੁਤਲੇ ਦੀ ਮਾਂ ਵੀ ਏ ਤੇ ਉਹਨੂੰ ਖਾਣ ਵਾਲੀ ਵੀ।"

ਸੜਕ ਦੇ ਕਿਨਾਰੇ ਇਕ ਥਾਂ ਦਸੌਂਧਾ ਸਿੰਘ ਨੇ ਗੱਡੀ ਰੋਕ ਦਿੱਤੀ।

ਪਿੱਛੇ ਵਾਲੀਆਂ ਗੱਡੀਆਂ ਅੱਗੇ ਨਿਕਲ ਗਈਆਂ।

"ਕਿਉਂ ਰੁਕ ਕਿਉਂ ਗਏ, ਸਰਦਾਰ ਜੀ ?" ਗੁਲ ਹਿਮਾ ਨੇ ਹੈਰਾਨ ਹੋ ਕੇ ਪੁੱਛਿਆ।

ਦਸੌਂਧਾ ਸਿੰਘ ਨੇ ਗੱਡੀ 'ਚੋਂ ਬਾਹਰ ਨਿਕਲ ਕੇ ਕਿਹਾ, "ਓਏ ਜਾਨੀ ਚੋਰ ਦਿਆ ਕਛਹਿਰਿਆ ! ਬਾਹਰ ਆ ਕੇ ਵੇਖ। ਹਵਾ ਦੀ ਨਬਜ਼ ਕੀ ਦੱਸ ਰਹੀ ਏ ?"

ਜਾਨੀ ਚੋਰ ਬਾਹਰ ਨਿਕਲਿਆ ਤਾਂ ਖਿੜਕੀ ਵਿਚ ਫਸ ਕੇ ਉਹਦੀ ਪੱਗ ਸੜਕ ਉੱਤੇ ਜਾ ਡਿੱਗੀ। ਓਹਨੇ ਮੁੜ ਕੇ ਕੇਸਾਂ ਦਾ ਜੂੜਾ ਬੰਨ੍ਹਿਆ ਤੇ ਤਿੱਤਰ-ਖੰਭੀ ਪੱਗ ਕਸ ਕੇ ਸਿਰ ਤੇ ਵਲ੍ਹੇਟਦੇ ਹੋਏ ਕਿਹਾ, "ਹਵਾ ਕਿਆ ਆਖਦੀ ਹੈ ਉਸਤਾਦ ? ਤੇਰਾ ਇਹ ਵਹਿਮ ਕਬ ਦੂਰ ਹੋਵੇਗਾ ?"

ਗੁਲ ਹਿਮਾ ਬੋਲੀ, "ਮਹੇਸ਼ ਜੀ, ਇਕ ਦੋ ਡਾਇਆਲਾਗ ਜਾਨੀ ਚੋਰ ਦੇ ਵੀ ਆਉਣੇ ਚਾਹੀਦੇ ਨੇ ਸਾਡੇ ਅਗਲੇ ਡਰਾਮੇ ਵਿਚ।" ਤੇ ਫੇਰ ਉਹਨੇ ਡਾਇਰੈਕਟਰ ਵਲ ਅੱਖਾਂ ਘੁਮਾ ਕੇ ਕਿਹਾ, "ਅਖ਼ਤਰ ਸਾਹਿਬ, ਕਮਾਲ ਹੋ ਜਾਵੇ ਜੇ ਕਿਤੇ ਸਾਡੇ ਆਉਣ ਵਾਲੇ ਡਰਾਮੇ ਵਿਚ ਜਾਨੀ ਚੋਰ ਸਾਬਣ ਦੀ ਝੱਗ ਵਾਂਗ ਉਠੇ ਤੇ ਇਕ ਘੜੀ ਆਪਣਾ ਰੰਗ ਵਿਖਾ ਕੇ ਬੈਠ ਜਾਵੇ। ਬਸ ਮਜ਼ਾ ਹੀ ਆ ਜਾਵੇ !"

"ਮੈਂ ਤਾਂ ਸਰਦਾਰ ਜੀ ਲਈ ਚੰਗਾ ਜਿਹਾ ਰੋਲ ਸੋਚ ਰਿਹਾ ਸਾਂ।" ਅਖ਼ਤਰ ਦੀ ਆਵਾਜ਼ ਉਪਰ ਉਠਦੀ ਗਈ ਤੇ ਫੇਰ ਉਹਨੇ ਗੱਡੀ ਦੀ ਛੱਤ ਵਲ ਤੱਕਦੇ ਹੋਏ ਆਵਾਜ਼

ਨੂੰ ਸਮ ਉਤੇ ਲਿਆ ਕੇ ਕਿਹਾ, "ਤੇਰਾ ਕੀ ਖ਼ਿਆਲ ਹੈ, ਗੁਲ ਹਿਮਾ !" ਡਾਇਰੈਕਟਰੀ ਕਰਦੇ ਕਰਦੇ ਉਹਨੂੰ ਕਈ ਆਵਾਜ਼ਾਂ ਬਦਲਣ ਦਾ ਅਭਿਆਸ ਹੋ ਚੁੱਕਾ ਸੀ।

"ਇਹ ਮਹੇਸ਼ ਜੀ ਤੋਂ ਪੁੱਛੋ। ਡਾਇਆਲਾਗ ਦੇ ਮਾਲਿਕ ਇਹ ਨੇ।" ਗੁਲ ਹਿਮਾ ਦੇ ਬੁੱਲ੍ਹਾਂ ਤੇ ਮੁਸਕਾਨ ਉਭਰੀ, ਜਿਵੇਂ ਗੀਤ ਦੇ ਬੋਲ ਵਿਚ ਨਵੀਂ ਉਪਮਾ ਲਹਿਰਾ ਜਾਵੇ।

"ਮੈਂ ਤਾਂ ਡਾਇਲਾਗ ਫ਼ਿਟ ਕਰ ਰਿਹਾ ਸਾਂ, ਗੁਲ ਹਿਮਾ !" ਮਹੇਸ਼ ਨੇ ਗੰਭੀਰ ਹੋ ਕੇ ਕਿਹਾ, "ਤੇਰੀ ਮਾਂ ਤੈਨੂੰ ਚਨਾਰ ਦੇ ਸੁੱਕੇ ਪੱਤਿਆਂ ਦੇ ਢੇਰ ਵਿਚੋਂ ਚੁੱਕ ਲਿਆਈ ਸੀ। ਮਜ਼ਾ ਆ ਜਾਵੇ, ਜੇ ਤੂੰ ਇਹ ਗੱਲ ਸਟੇਜ ਉਤੇ ਆਪਣੇ ਮੂੰਹੋਂ ਆਖ ਦੇਵੇਂ।"

ਅਖ਼ਤਰ ਬੋਲਿਆ, "ਸਭ ਬੱਚੇ ਕੀ ਇਸੇ ਤਰ੍ਹਾਂ ਮਿਲਦੇ ਨੇ ! ਕੋਈ ਚਨਾਰ ਦੇ ਸੁੱਕੇ ਪੱਤਿਆਂ ਦੇ ਢੇਰ ਵਿਚੋਂ ਤਾਂ ਕੋਈ ਤੂੜੀ ਵਾਲੇ ਕੋਠੇ ਵਿਚੋਂ ? ਸ਼ਕੁੰਤਲਾ ਵੀ ਤਾਂ ਕਣਵ ਰਿਸ਼ੀ ਨੂੰ ਬਨ ਦੀ ਇਕ ਗੁੱਠੇ ਪੱਤਿਆਂ ਵਿਚ ਵਲ੍ਹੇਟੀ ਹੋਈ ਹੀ ਮਿਲੀ ਸੀ।"

ਦਸੌਂਧਾ ਸਿੰਘ ਅੱਗੇ ਜਾਣ ਦੀ ਥਾਂ ਪਿੱਛੇ ਜਾਣ ਦਾ ਖ਼ਿਆਲ ਪੇਸ਼ ਕਰ ਰਿਹਾ ਸੀ।

ਜਾਨੀ ਚੋਰ ਬੋਲਿਆ, "ਇਹ ਸਭ ਤੇਰਾ ਵਹਿਮ ਹੈ, ਉਸਤਾਦ ! ਸੜਕ ਪਰ ਕਿਧਰੇ ਬਰਫ਼ ਦਾ ਨਾਮ ਨਿਸ਼ਾਨ ਨਹੀਂ। ਹਵਾ ਠੀਕ ਚਲ ਰਹੀ ਹੈ। ਹੁਣ ਤਾਈਂ ਤਾਂ ਅਸੀਂ ਸੁਰੰਗ ਪਾਰ ਕਰ ਗਏ ਹੋਤੇ।"

"ਜਾਨੀ ਚੋਰ ਠੀਕ ਆਖ ਰਿਹਾ ਹੈ, ਸਰਦਾਰ ਜੀ !" ਗੁਲ ਹਿਮਾ ਨੇ ਸੀਟ ਤੇ ਬੈਠੇ ਬੈਠੇ ਅੱਖਾਂ ਮਟਕਾਈਆਂ "ਹੁਣ ਚਲਣਾ ਚਾਹੀਦਾ ਹੈ। ਸਾਡਾ ਐਡਵਾਂਸ ਸੀਕਵਾਰਡ ਸਿਰੀਨਗਰ ਵਿਚ ਸਾਨੂੰ ਉਡੀਕ ਰਿਹਾ ਹੋਵੇਗਾ।"

"ਬੀਬੀ ਤੂੰ ਨਹੀਂ ਜਾਣਦੀ।" ਦਸੌਂਧਾ ਸਿੰਘ ਨੇ ਦੋਹਾਂ ਹੱਥਾਂ ਨਾਲ ਦੋਵੇਂ ਕੰਨ ਛੋਹ ਕੇ ਕਿਹਾ, "ਹਵਾ ਵਿਚ ਆਵਾਜ਼ ਆ ਰਹੀ ਹੈ। ਜਿਵੇਂ ਕੋਈ ਜਪੁਜੀ ਦਾ ਪਾਠ ਕਰ ਰਿਹਾ ਹੋਵੇ। ਇਸੇ ਥਾਂ ਪਿਛਲੇ ਸਾਲ ਮੇਰਾ ਬੇਲੀ ਡਰਾਈਵਰ ਅਜੀਤ ਬਰਫ਼ ਵਿਚ ਦਬ ਕੇ ਮਰ ਗਿਆ ਸੀ। ਤਿੰਨ ਤੋਲੇ ਸੋਨੇ ਦੇ ਝੁਮਕੇ ਬਣਵਾ ਕੇ ਲਿਆਇਆ ਸੀ। ਉਸੇ ਰੋਜ਼ ਉਹਦੀ ਸੁਰਨਾ ਦਾ ਜਨਮ-ਦਿਨ ਸੀ। ਅਜੀਤ ਜਪੁਜੀ ਦਾ ਪਾਠ ਕਰਦਾ ਹੋਇਆ ਮਰਿਆ। ਕੀ ਅਜੀਤ ਦੀ ਆਵਾਜ਼ ਤੁਸੀਂ ਨਹੀਂ ਸੁਣ ਰਹੇ ?"

"ਮੈਂ ਇਹ ਸਭ ਗੱਲਾਂ ਆਪਣੇ ਡਰਾਮੇ ਵਿਚ ਫ਼ਿਟ ਕਰ ਸਕਦਾ ਹਾਂ।" ਮਹੇਸ਼ ਨੇ ਵਾਲਾਂ ਵਿਚ ਉਂਗਲਾਂ ਨਾਲ ਕੰਘੀ ਕਰਦੇ ਹੋਏ ਕਿਹਾ।

ਜਾਨੀ ਚੋਰ ਤੇ ਅਖ਼ਤਰ ਸਰਦਾਰ ਜੀ ਤੇ ਜ਼ੋਰ ਪਾ ਰਹੇ ਸਨ ਕਿ ਗੱਡੀ ਚਲਾਣੀ ਚਾਹੀਦੀ ਹੈ।

"ਤਾੜੀ ਮਾਰੋ, ਵਾਈ ਟੋਟਰੂ !" ਦਸੌਂਧਾ ਸਿੰਘ ਨੇ ਜ਼ਿੱਦ ਛੱਡਦੇ ਹੋਏ ਕਿਹਾ, ਤੇ ਉਹ ਗੱਡੀ ਨੂੰ ਅਗਾਂਹ ਵਧਾ ਲੈ ਚਲਿਆ।

ਗੁਲ ਹਿਮਾ ਨੇ ਚੁਟਕੀ ਵਜਾ ਕੇ ਕਿਹਾ, "ਸਰਦਾਰ ਜੀ ਅੱਖ-ਝਲਕਾਰੇ ਵਿਚ ਹੀ ਸ਼ੈਤਾਨ ਗਲੀ ਪਾਰ ਕਰ ਜਾਣਗੇ।"

ਸ਼ੈਤਾਨ ਗਲੀ ਦੇ ਵਿਚਕਾਰਲੇ ਨੁਕਤੇ ਤੇ ਪਹੁੰਚ ਕੇ ਗੁਲ ਹਿਮਾ ਚਿੱਲਾਈ,

"ਸਰਦਾਰ ਜੀ, ਗੱਡੀ ਰੋਕ ਦੇਵੋ।"

ਗੱਡੀ ਰੋਕਣ ਸਾਰ ਗੁਲ ਹਿਮਾ ਬਾਹਰ ਨਿਕਲ ਕੇ ਬੋਲੀ, "ਪਹਾੜ ਦਾ ਇਹ ਦ੍ਰਿਸ਼ ਵੀ ਖ਼ੂਬ ਹੈ। ਅਗਲੀ ਵੇਰ ਅਸੀਂ ਸੇਠ ਜੀ ਨੂੰ ਨਾਲ ਲਿਆਵਾਂਗੇ।"

ਅਖ਼ਤਰ ਬੋਲਿਆ, "ਇਕ ਆਰਟਿਸਟ ਵੀ ਰਹਿਣਾ ਚਾਹੀਦਾ ਹੈ, ਜਿਹੜਾ ਪਰਦੇ ਉਤੇ ਇਹ ਦ੍ਰਿਸ਼ ਉਭਾਰ ਸਕੇ।"

ਵੇਖਦੇ ਵੇਖਦੇ ਪਹਾੜ ਦੀ ਢਲਾਨ ਤੋਂ ਬਰਫ਼ ਦੇ ਤੋਦੇ ਡਿੱਗਣ ਲਗ ਪਏ। ਦਸੌਂਧਾ ਸਿੰਘ ਨੇ ਘਬਰਾ ਕੇ ਕਿਹਾ, "ਮੌਸਮ ਖ਼ਰਾਬ ਹੋ ਗਿਆ। ਹਵਾ ਸ਼ੈਤਾਨੀ ਉਤੇ ਉਤਰ ਆਈ। ਅੱਜ ਖ਼ੈਰ ਨਹੀਂ, ਸੱਚੇ ਪਾਦਸ਼ਾਹ ! ਤੇਰਾ ਭਾਣਾ ਮੀਠਾ ਲਾਗੇ ! ਅੱਜ ਤਾਂ ਬਰਫ਼ ਦੇ ਹੇਠ ਦੀ ਬਿਸਤਰ ਲੱਗੇਗਾ !" ਤੇ ਉਹ ਗੱਡੀ ਚਲਾਉਣ ਦੀ ਬੇਕਾਰ ਕੋਸ਼ਿਸ਼ ਕਰਨ ਲਗਾ। ਜਾਨੀ ਚੋਰ ਹੈਂਡਲ ਮਾਰ ਰਿਹਾ ਸੀ।

ਦਸੌਂਧਾ ਸਿੰਘ ਗੱਡੀ ਉਤੇ ਟਿਚਕਰਾਂ ਦੀ ਵਾਛੜ ਲਾ ਰਿਹਾ ਸੀ, "ਨੀ ਸਾਲੀਏ, ਤੇਰੇ ਕਬਾੜਖ਼ਾਨੇ ਜਾਣ ਦੇ ਦਿਨ ਆ ਗਏ ! ਤੇਰੇ ਨਜ਼ਲੇ ਜ਼ੁਕਾਮ ਦਾ ਇਲਾਜ ਸਾਡੇ ਕੋਲ ਤਾਂ ਨਹੀਂ ਏ !"

ਜਾਨੀ ਚੋਰ ਬੇਲਚੇ ਨਾਲ ਬਰਫ਼ ਹਟਾਣ ਦੀ ਕੋਸ਼ਿਸ਼ ਕਰ ਰਿਹਾ ਸੀ। ਦਸੌਂਧਾ ਸਿੰਘ ਆਖ ਰਿਹਾ ਸੀ, "ਹੁਣ ਕੀ ਕੀਤਾ ਜਾਵੇ, ਬੀਬੀ ? ਇੰਜਣ ਦਾ ਕੋਈ ਕਲ-ਪੁਰਜ਼ਾ ਟੁੱਟ ਜਾਂਦਾ ਤਾਂ ਵਾਹਿਗੁਰੂ ਦੀ ਸੌਂਹ, ਆਪਣਾ ਦੰਦ ਕਢ ਕੇ ਉਥੇ ਫਿਟ ਕਰ ਦਿੰਦਾ। ਟਾਇਰ ਫਟ ਜਾਂਦਾ ਤਾਂ ਬਿਨਾਂ ਟਾਇਰ ਦੇ ਗੱਡੀ ਸੁਰੰਗ ਦੇ ਮੂੰਹ ਤੇ ਲੈ ਜਾਂਦਾ।" ਤੇ ਫੇਰ ਉਹਨੇ ਅਸਮਾਨ ਵਲ ਝਾਕ ਕੇ ਕਿਹਾ, "ਸੱਚੇ ਪਾਦਸ਼ਾਹ, ਆਪ ਜੀ ਨੇ ਤਾਂ ਬਰਫ਼ ਨਾਲ ਇੰਜਣ ਨੂੰ ਵੀ ਠੰਢਾ ਕਰ ਦਿਤਾ।"

ਗੁਲ ਹਿਮਾ ਬੋਲੀ, "ਮੇਰੀ ਸਦਾ ਇਹ ਇੱਛਾ ਰਹੀ ਹੈ ਕਿ ਮੇਰੀ ਮੌਤ ਕਿਸੇ ਪਹਾੜ ਦੀ ਤਲਹਿਟੀ ਤੇ ਹੋਵੇ। ਕੁਝ ਆਪਣੇ ਛਿਣ ਮੇਰੇ ਕੋਲ ਹੋਣ। ਅਖ਼ਤਰ, ਉਹ ਸਮਾਂ ਆ ਗਿਆ।"

ਦਸੌਂਧਾ ਸਿੰਘ ਹੇਠ ਉਤਰ ਆਇਆ ਤੇ ਜਾਨੀ ਨੂੰ ਗਲ ਲਾ ਕੇ ਬੋਲਿਆ, "ਜਾਨੀ, ਤੂੰ ਮੇਰੀ ਜਾਨ ਏਂ। ਓਏ ਸਾਹਮਣੇ ਮੌਤ ਖਲੋਤੀ ਏ, ਪੁੱਤਰਾ !"

ਮਹੇਸ਼ ਨੇ ਦਸੌਂਧਾ ਸਿੰਘ ਦੀਆਂ ਅੱਖਾਂ ਵਿਚ ਹੰਝੂ ਵੇਖ ਲਏ। ਉਹ ਬੋਲਿਆ, "ਵੇਖ ਰਹੀ ਏਂ, ਗੁਲ ਹਿਮਾ ? ਪਰ ਮੈਨੂੰ ਤਾਂ ਮੌਤ ਦੇ ਗਲ ਲੱਗਣ ਦਾ ਭੋਰਾ ਗ਼ਮ ਨਹੀਂ ਹੋਣਾ ਚਾਹੀਦਾ। ਮੈਂ ਆਪਣੇ ਡਰਾਮੇ ਦੀ ਹੀਰੋਇਨ ਦੇ ਨਾਲ ਜਾ ਰਿਹਾ ਹਾਂ।"

"ਮਹੇਸ਼ ! ਕਦੀ ਤਾਂ ਸੰਭਲ ਕੇ ਗੱਲ ਕੀਤਾ ਕਰ।" ਅਖ਼ਤਰ ਨੇ ਨਸੀਹਤ ਦੇ ਪਰਦੇ ਪਿੱਛੇ ਈਰਖਾ ਦੀ ਜਲਨ ਲੁਕਾਂਦੇ ਹੋਏ ਕਿਹਾ, "ਕੁਝ ਤਾਂ ਸੋਚ। ਅਸਾਂ ਕਿਥੇ ਜਾਣਾ ਹੈ ਤੇ ਕੀ ਕਰਨਾ ਹੈ।"

ਦਸੌਂਧਾ ਸਿੰਘ ਆਖੀ ਜਾ ਰਿਹਾ ਸੀ, "ਸੱਚੇ ਪਾਦਸ਼ਾਹ ! ਮੇਰਾ ਡਰਾਮਾ ਤਾਂ ਪੂਰਾ ਹੋ ਲੈਣ ਦੇਵੋ। ਫੇਰ ਭਾਵੇਂ ਪਰਦਾ ਗਿਰਾ ਦੇਣਾ।"

ਮਹੇਸ਼ ਬੋਲਿਆ, "ਸਰਦਾਰ ਜੀ, ਤੁਸੀ ਸਾਡੇ ਡਰਾਮੇ ਦੇ ਹੀਰੋ ਹੋ।"

ਦਸੌਂਧਾ ਸਿੰਘ ਉਦਾਸ ਜਿਹਾ ਮੂੰਹ ਬਣਾ ਕੇ ਬੋਲਿਆ, "ਦਾੜ੍ਹੀ ਵਾਲਾ ਵੀ ਕਦੀ ਹੀਰੋ ਹੋਇਆ ਹੈ ? ਓ ਯਾਰੋ ! ਸੱਧਰ ਹੀ ਰਹਿ ਗਈ।" ਤੇ ਫੇਰ ਉਹ ਹੈਰਾਨ ਹੋ ਕੇ ਬੋਲਿਆ, "ਇਹ ਕੀ ? ਇਥੇ ਵੀ ਅਜੀਤ ਦੇ ਜਪੁਜੀ ਪੜ੍ਹਨ ਦੀ ਆਵਾਜ਼ ਆਉਣ ਲਗ ਪਈ।"

ਮਹੇਸ਼ ਨੇ ਸਰਦਾਰ ਜੀ ਦੀ ਗੱਲ ਅਣਸੁਣੀ ਕਰਦਿਆਂ ਕਿਹਾ, "ਗੁਲ ਹਿਮਾ ! ਕੀ ਗੱਡੀ ਦੇ ਪਹੀਏ ਜਾਮ ਹੋਣ ਦੇ ਨਾਲ ਨਾਲ ਤੇਰੇ ਬੁੱਲ੍ਹਾਂ ਦੀ ਮੁਸਕਾਨ ਵੀ ਜੰਮ ਜਾਵੇਗੀ ?"

ਅਖ਼ਤਰ ਬੋਲਿਆ, "ਸਾਡੇ ਮਰਨ ਪਿਛੋਂ ਇਥੋਂ ਲੰਘਣ ਵਾਲਿਆਂ ਨੂੰ ਸਾਡੇ ਡਾਇਆਲਾਗ ਸੁਣਾਈ ਦਿੱਤਾ ਕਰਨਗੇ। ਇਸ ਲਈ ਸੰਭਲ ਕੇ ਡਾਇਆਲਾਗ ਫਿਟ ਕਰੋ, ਬੇਟਾ !"

"ਜੀਣ ਨੂੰ ਮਿਲੇ ਤਾਂ ਕੌਣ ਮਰਨਾ ਚਾਹੇਗਾ ?" ਮਹੇਸ਼ ਬੋਲਿਆ, "ਕਿਉਂ ਗੁਲ ਹਿਮਾ?"

ਦਸੌਂਧਾ ਸਿੰਘ ਆਖੀ ਜਾ ਰਿਹਾ ਸੀ, "ਓਏ ਜਾਨੀ, ਪੜ੍ਹ ਲੈ ਥੋੜ੍ਹਾ ਜਿਹਾ ਜਪੁਜੀ ਤੇ ਸੁਧਾਰ ਲੈ ਆਪਣੀ ਆਕਬਤ।" ਤੇ ਫੇਰ ਉਹਨੇ ਅਸਮਾਨ ਵਲ ਤੱਕ ਕੇ ਕਿਹਾ, "ਓਏ ਵਾਹਿਗੁਰੂ ਜੀ, ਬੰਦਾ ਭੁੱਲਣਹਾਰ ਹੈ। ਸਾਥੋਂ ਤਾਂ ਨਹੀਂ ਪੜ੍ਹਿਆ ਜਾਂਦਾ ਤੇਰਾ ਜਪੁਜੀ।"

ਜਾਨੀ ਚੋਰ ਬੇਲਚਾ ਚੁੱਕੀ ਹੁਣ ਵੀ ਬਰਫ਼ ਉਤੇ ਝਈਆਂ ਲੈ ਲੈ ਪੈਂਦਾ ਸੀ। ਉਹ ਉਚੀ ਆਵਾਜ਼ 'ਚ ਬੋਲਿਆ, "ਇਕ ਸਾਡੀ ਬਾਤ ਵੀ ਸੁਣ ਲਵੋ, ਉਸਤਾਦ ! ਅੱਗ ਵਿਚ ਸੜ ਕਰ ਮਰਨੇ ਤੋਂ ਬਰਫ਼ ਕੇ ਹੇਠ ਦਬ ਕਰ ਮਰਨਾ ਹਜ਼ਾਰ ਗੁਣਾ ਚੰਗਾ ਹੈ।"

ਗੁਲ ਹਿਮਾ ਨੇ ਮਹੇਸ਼ ਵਲ ਤੱਕ ਕੇ ਕਿਹਾ, "ਇਹ ਡਾਇਆਲਾਗ ਵੀ ਨੋਟ ਕਰ ਲਵੋ।"

"ਇਹਨੂੰ ਆਖਦੇ ਨੇ ਡਰਾਮਾ !" ਅਖ਼ਤਰ ਨੇ ਗਿਆਨ ਦੀ ਫੜ੍ਹ ਮਾਰੀ, "ਮੰਜੀ ਉਤੇ ਅੱਡੀਆਂ ਰਗੜ ਰਗੜ ਕੇ ਮਰਨ ਨਾਲੋਂ ਤਾਂ ਇਹ ਮੌਤ ਚੰਗੀ ਹੈ। ਕਿਉਂ ਗੁਲ ਹਿਮਾ, ਤੇਰਾ ਨਾਂ ਨੋਸ਼ ਲਬ ਕੈਸਾ ਰਹਿੰਦਾ ?"

ਦਸੌਂਧਾ ਸਿੰਘ ਆਖ ਰਿਹਾ ਸੀ, "ਅਜੀਤ ! ਜਪੁਜੀ ਦਾ ਪਾਠ ਬੰਦ ਕਟ। ਸਾਨੂੰ ਗੁਲ ਹਿਮਾ ਦੇ ਬੋਲ ਸੁਣਨ ਦੇ।"

ਅਖ਼ਤਰ ਬੋਲਿਆ, "ਮੇਰੀ ਬੀਵੀ ਤੇ ਬੱਚੀ ਦਾ ਕੀ ਬਣੇਗਾ ? ਇਹ ਸ਼ੈਤਾਨ ਗਲੀ ! ਇਹ ਤੂਫ਼ਾਨੀ ਸ਼ਾਮ ਤੇ ਇਹ ਗੁਲ ਹਿਮਾ ਜਿਸ ਦਾ ਨਾਂ ਨੋਸ਼ ਲਬ ਹੋਣਾ ਚਾਹੀਦਾ ਸੀ।"

"ਤੁਸੀਂ ਸਮਝ ਰਹੇ ਹੋ ਕਿ ਅਸੀਂ ਰੀਹਰਸਲ ਲਈ ਮਿਲ ਬੈਠੇ ਹਾਂ, ਜਦ ਮੈਨੂੰ ਡਾਇਰੈਕਟਰ ਦੇ ਇਸ਼ਾਰਿਆਂ ਤੇ ਨੱਚਣਾ ਪੈਂਦਾ ਏ।" ਗੁਲ ਹਿਮਾ ਦਾ ਕਹਿਕਹਾ ਉਪਹਾਸ ਦੀਆਂ ਹੱਦਾਂ ਨੂੰ ਛੋਹ ਗਿਆ।

ਮਹੇਸ਼ ਵੀ ਚੁਪ ਨਾ ਰਹਿ ਸਕਿਆ, "ਗੁਲ ਹਿਮਾ ! ਨਾ ਮੇਰੀ ਪਤਨੀ ਹੈ ਨਾ ਸੰਤਾਨ। ਮੈਂ ਤਾਂ ਮਰਨ ਪਿੱਛੋਂ ਵੀ ਇਹੋ ਕਹਾਂਗਾ ਕਿ ਸ਼ੇਕਸਪੀਅਰ ਵਾਂਗ ਕੋਈ ਹੈਮਲੇਟ ਨਾ ਲਿਖ ਸਕਿਆ।"

ਗੁਲ ਹਿਮਾ ਬੋਲੀ, "ਸਰਦਾਰ ਜੀ ਹੀਰੋ ਨੇ। ਬਹੁਤ ਵੱਡੇ ਹੀਰੋ, ਜਿਨ੍ਹਾਂ ਨਾਲ ਜ਼ਿੰਦਗੀ

ਨੇ ਮਜ਼ਾਕ ਕੀਤਾ ਹੈ। ਜਿਨ੍ਹਾਂ ਨੂੰ ਹੀਰੋ ਬਣਨਾ ਚਾਹੀਦਾ ਹੈ, ਬੀ ਕਲਾਸ ਬੱਸ ਦੇ ਡਰਾਈਵਰ ਨੇ। ਤੇ ਜਿਹੜੇ ਸਚਮੁੱਚ ਡਰਾਈਵਰ ਵੀ ਨਹੀਂ ਕਲੀਨਰ ਨੇ, ਉਹ ਹੀਰੋ ਬਣੇ ਬੈਠੇ ਨੇ। ਅਜੀਬ ਥਾਂ ਏ ਦੁਨੀਆ ਵੀ।"

ਹਵਾ ਦੇ ਨਾਲ ਖ਼ਬਰੇ ਐਨੀ ਧੁੰਦ ਕਿਥੋਂ ਚਲੀ ਆਈ ਸੀ। ਰਸਤਾ ਵਿਖਾਈ ਨਹੀਂ ਸੀ ਦਿੰਦਾ, ਤੇ ਫੇਰ ਹੌਲੀ ਹੌਲੀ ਬਰਫ਼ ਪੈਣ ਲਗੀ। ਹੁਣ ਇਸ ਦੇ ਬਿਨਾਂ ਕੋਈ ਉਪਾਅ ਨਹੀਂ ਸੀ ਕਿ ਢਾਈ ਟੋਟਰੂ ਵਾਂਗ ਦਸੌਂਧਾ ਸਿੰਘ ਤੇ ਜਾਨੀ ਚੋਰ ਵੀ ਬੱਸ ਦੇ ਅੰਦਰ ਦੁਬਕ ਕੇ ਬੈਠ ਜਾਣ।

ਅਖ਼ਤਰ ਅਜਿਹਾ ਚੁੱਪ ਹੋਇਆ ਕਿ ਗੁਲ ਹਿਮਾ ਦੇ ਮੁੜ ਮੁੜ ਬੁਲਾਉਣ ਉਤੇ ਵੀ ਬੋਲਣ ਨੂੰ ਰਾਜ਼ੀ ਨਾ ਹੋਇਆ। ਉਹ ਬੈਠਾ ਸਿਗਰਟ ਦੇ ਕਸ਼ ਲਗਾ ਰਿਹਾ ਸੀ।

ਮਹੇਸ਼ ਨੇ ਗੁਲ ਹਿਮਾ ਦੇ ਹੋਰ ਨੇੜੇ ਹੋ ਕੇ ਕਿਹਾ, "ਜ਼ਿੰਦਗੀ ਤੇ ਮੌਤ ਵਿਚਕਾਰ ਕੁਝ ਕੁ ਹੱਥਾਂ ਦਾ ਫ਼ਾਸਲਾ ਰਹਿ ਗਿਆ। ਸੰਝ ਦੇ ਹਨੇਰੇ ਢਲ ਆਏ। ਗੁਲਾਬੋ ਗੁਜਰੀ ਕਿਉਂ ਯਾਦ ਆ ਰਹੀ ਹੈ ? ਉਹ ਮੇਲੇ ਹਲਵਾਈ ਨੂੰ ਦੁੱਧ ਦੇਣ ਆਉਂਦੀ ਸੀ। ਤੇ ਮੈਂ ਆਪਣੇ ਡਾਇਆਲਾਗ ਫਿਟ ਕਰਨ ਲਈ ਇਕ ਪਾ ਦੁੱਧ ਦੀ ਖ਼ਾਤਰ ਮੇਲੇ ਦੀ ਹਟ ਤੇ ਖਲੋਤਾ ਰਹਿੰਦਾ ਸਾਂ। ਓਦੋਂ ਤੇ ਹੁਣ ਵਿਚ ਦਸ ਸਾਲ ਦੀ ਵਿਥ ਹੈ। ਪਰ ਇਹ ਕੀ ਗੱਲ ਏ ਗੁਲ ਹਿਮਾ ਕਿ ਤੇਰੀ ਮੁਸਕਾਨ ਵਿਚ ਗੁਲਾਬੋ ਦੇ ਸਾਹਾਂ ਦੀ ਮਹਿਕ ਰਚੀ-ਬਸੀ ਮਹਿਸੂਸ ਹੁੰਦੀ ਹੈ। ਗੁਲਾਬੋ ਜਿਥੇ ਖਲੋ ਜਾਂਦੀ, ਮੇਲਾ ਲਗ ਜਾਂਦਾ। ਮੈਨੂੰ ਯਾਦ ਹੈ, ਗੁਲ ਹਿਮਾ ! ਤੈਂ ਇਕ ਵੇਰ ਕਿਹਾ ਸੀ — ਮਹੇਸ਼ ! ਮੈਂ ਅੱਗ ਹਾਂ ਅੱਗ। ਜਿਹੜਾ ਵੀ ਮੇਰੇ ਨੇੜੇ ਆਵੇਗਾ, ਭਸਮ ਹੋ ਜਾਵੇਗਾ। ਅੱਜ ਮੈਂ ਚਾਹੁੰਦਾ ਹਾਂ ਕਿ ਇਸ ਅੱਗ ਵਿਚ ਭਸਮ ਹੋ ਜਾਵਾਂ ?"

ਗੁਲ ਹਿਮਾ ਨੇ ਹੱਸ ਕੇ ਕਿਹਾ, "ਨਾਂ ਹੈ ਗੁਲ ਹਿਮਾ। ਮਤਲਬ, ਬਰਫ਼ ਦਾ ਫੁੱਲ, ਪਰ ਮੈਂ ਸਚਮੁੱਚ ਆਪਣੇ ਸੀਨੇ ਵਿਚ ਇਕ ਅੱਗ ਲੁਕੋ ਰਖੀ ਹੈ।"

ਮਹੇਸ਼ ਨੇ ਪੁੱਛਿਆ, "ਕੀ ਇਹ ਸੱਚ ਹੈ ਕਿ ਬਰਫ਼ ਦਾ ਮੁਕਾਬਲਾ ਅੱਗ ਹੀ ਕਰ ਸਕਦੀ ਹੈ ?"

ਬਾਹਰ ਬਰਫ਼ ਪੈ ਰਹੀ ਸੀ। ਦਸੌਂਧਾ ਸਿੰਘ ਤੇ ਜਾਨੀ ਚੋਰ ਨੂੰ ਜਿਵੇਂ ਕਾਠ ਮਾਰ ਗਿਆ ਹੋਵੇ। ਅਖ਼ਤਰ ਵੀ ਸਿਗਰਟ ਬੁਝਾਈ ਬੈਠਾ ਸੀ।

ਮਹੇਸ਼ ਬੋਲਿਆ, ਗੁਲ ਹਿਮਾ, ਤੈਂ ਮੇਰੇ ਨਾਲ 'ਵਾਰ ਐਂਡ ਪੀਸ' ਫ਼ਿਲਮ ਵੇਖਦਿਆਂ ਕਿਹਾ ਸੀ — ਪੀਅਰੀ ਦੇ ਨਾਲ ਤੂੰ ਕਿੰਨਾ ਰਲਦਾ ਏਂ, ਮਹੇਸ਼ ! ਕਾਸ਼ ਤੂੰ ਪੀਅਰੀ ਵਾਂਗ ਲੰਮਾ ਵੀ ਹੁੰਦਾ ਤੇ ਤੇਰੀਆਂ ਅੱਖਾਂ ਤੇ ਮੋਟੇ ਸ਼ੀਸ਼ਿਆਂ ਵਾਲੀ ਐਨਕ ਵੀ ਚੜ੍ਹੀ ਹੁੰਦੀ . . . . "

"ਹੁਣ ਜੇ ਇਸ ਤੂਫ਼ਾਨ ਤੋਂ ਬਚ ਗਏ, ਤਾਂ ਮੈਂ ਆਪਣੀਆਂ ਅੱਖਾਂ ਉਤੇ ਇਕ ਐਨਕ ਵੀ ਜ਼ਰੂਰ ਚੜ੍ਹਾ ਲਵਾਂਗਾ। ਬਾਕੀ ਰਿਹਾ ਲੰਮੇ ਹੋਣ ਦਾ ਸਵਾਲ। ਸੋ ਮੈਂ ਉੱਚੇ ਪਲੇਟਫ਼ਾਰਮ ਉਤੇ ਖਲੋ ਕੇ ਆਪਣੀ ਨਟਾਸ਼ਾ ਨਾਲ ਗੱਲਾਂ ਕਰ ਲਿਆ ਕਰਾਂਗਾ।"

ਗੁਲ ਹਿਮਾ ਹੱਸ ਪਈ, ਜਿਵੇਂ ਬੰਸਰੀ ਦਾ ਗੀਤ ਸਮ ਤੋਂ ਪੰਚਮ ਤੀਕ ਉਠ ਜਾਵੇ।

ਬਾਹਰ ਬਰਫ਼ ਪੈ ਰਹੀ ਸੀ। ਦਸੌਂਧਾ ਸਿੰਘ ਖ਼ਾਮੋਸ਼ੀ ਦਾ ਰਸਤਾ ਛੱਡ ਕੇ ਕਦੀ ਕਦੀ ਅਕਾਲ ਪੁਰਖ ਨੂੰ ਵੀ ਹਾਕ ਮਾਰ ਲੈਂਦਾ।

ਅਖ਼ਤਰ ਨੇ ਹਾਰ ਕੇ ਨਵਾਂ ਸਿਗਰਟ ਸੁਲਗਾਇਆ ਤੇ ਲੰਮੇ ਕਸ਼ ਲਗਾਣ ਮਗਰੋਂ ਬੁਝਾ ਕੇ ਰਖ ਲਿਆ।

ਦਸੌਂਧਾ ਸਿੰਘ ਨੇ ਐਲਾਨ ਕੀਤਾ, "ਆਪੋ ਆਪਣੇ ਦੇਵੀ-ਦੇਵਤਾ ਤੇ ਪੀਰ-ਮੁਰਸ਼ਦ ਨੂੰ ਧਿਆ ਲਵੋ ? ਯਾਰ ! ਮੌਤ ਨਾਲ ਭੇਂਟ ਹੋਣ ਵਿਚ ਹੁਣ ਬਹੁਤ ਦੇਰ ਨਹੀਂ।"

ਗੁਲ ਹਿਮਾ ਬੋਲੀ, "ਤੁਸੀਂ ਤਾਂ ਸਾਡੇ ਹੀਰੋ ਹੋ!"

ਮਹੇਸ਼ ਨੇ ਗੁਲ ਹਿਮਾ ਦੇ ਨੇੜੇ ਝੁਕ ਕੇ ਕਿਹਾ, "ਤੇਰੀ ਆਵਾਜ਼ ਵਿਚ ਲੋਚ ਦੇ ਨਾਲ ਜਿਹੜਾ ਨੁਕੀਲਾਪਣ ਹੈ, ਉਹ ਮੈਂ ਕਿਥੋਂ ਲਿਆਵਾਂ ?"

ਕਲਚਰਲ ਡੈਲੀਗੇਸ਼ਨ ਨਾਲ ਸਮੁੰਦਰ ਪਾਰ ਜਾਣ ਲੱਗੇ ਤਾਂ ਮੈਨੂੰ ਆਪਣੇ ਪਿਆਰ ਦਾ ਜ਼ਰਤਾਰ ਰੁਮਾਲ ਨਾ ਦੇ ਜਾਈਂ। ਮੈਂ ਤਾਂ ਪਿਆਰ ਦੇ ਢੋਏ ਨੂੰ ਵੀ ਸਿਰੀਨਗਰ ਦੇ ਲਾਲ ਚੌਕ ਵਿਚ ਖਲੋ ਕੇ ਗੋਲਡ ਫ਼ਲੇਕ ਦੀ ਇਕ ਡੱਬੀ ਲਈ ਵੇਚ ਸਕਦਾ ਹਾਂ।"

ਗੁਲ ਹਿਮਾ ਨੇ ਗੰਭੀਰ ਹੋ ਕੇ ਕਿਹਾ, "ਕੌਣ ਵੇਚਦਾ ਹੈ ਸਿਰੀਨਗਰ ਦੇ ਲਾਲ ਚੌਕ ਵਿਚ ਕਿਸੇ ਦਾ ਲਾਲ ਰੁਮਾਲ। ਇਕ ਰੁਮਾਲ ਦੀ ਆਰਜ਼ੂ ਵਿਚ ਤੂੰ ਸ਼ਾਇਦ ਸਾਰੀ ਜ਼ਿੰਦਗੀ ਤੜਪਦਾ ਰਿਹਾ ਹੈਂ।"

ਮਹੇਸ਼ ਨੇ ਗੋਲਡ ਫ਼ਲੇਕ ਦੀ ਡੱਬੀ ਚੋਂ ਅੰਤਿਮ ਸਿਗਰਟ ਕਢ ਕੇ ਸੁਲਗਾਇਆ ਤੇ ਉਹ ਬੋਲਿਆ, "ਮੈਂ ਸ਼ਾਇਦ ਉਤਨਾ ਚੰਗਾ ਆਦਮੀ ਨਹੀਂ ਹਾਂ, ਜਿਤਨਾ ਦਿਸਦਾ ਹਾਂ, ਗੁਲ ਹਿਮਾ ! ਮੈਂ ਤੇਰ੍ਹਾਂ ਵੇਰ ਜ਼ਿੰਦਗੀ 'ਚ ਇਸ਼ਕ ਕੀਤਾ ਏ। ਸਮੁੰਦਰ ਪਾਰ ਜਾ ਕੇ ਜਦ ਤੂੰ ਹੱਸੇਂ ਤੇ ਕਹਿਕਹੇ ਵੰਡੇਂ ਤਾਂ ਸਾਨੂੰ ਵੀ ਯਾਦ ਕਰ ਲਿਆ ਕਰੀਂ!"

ਦਸੌਂਧਾ ਸਿੰਘ ਨੇ ਯਾਦ ਦੀ ਗੱਡੀ ਪਿਛਾਂਹ ਵਲ ਘੁਮਾ ਕੇ ਕਿਹਾ, "ਤੇਰੇ ਮੋਲੇ ਸ਼ਾਹ ਨੂੰ ਗੱਲ ਕਰਨੀ ਨਹੀਂ ਆਉਂਦੀ ਹੋਵੇਗੀ। ਸੱਚੇ ਪਾਦਸ਼ਾਹ ਵਾਹਗੁਰੂ ਜੀ ਨੇ ਗੁਲਾਬੋ ਗੁਜਰੀ ਨੂੰ ਜ਼ਰੂਰ ਬਰਫ਼ ਦਾ ਫੁੱਲ ਬਣਾਇਆ ਹੋਵੇਗਾ। ਵੇਖੋ ਜੀ, ਇਸ਼ਕ ਦੀ ਗੱਲ ਤਾਂ ਅੱਗ ਦੀ ਗਲੀ ਏ। ਅਸਾਂ ਵੀ ਕਦੀ ਕਿਸੇ ਨੂੰ ਪਿਆਰ ਕੀਤਾ ਸੀ, ਤੇ ਉਸੇ ਦੀ ਯਾਦ ਵਿਚ ਇਹਨਾਂ ਰਸਤਿਆਂ ਤੇ ਗੱਡੀ ਚਲਾ ਰਹੇ ਹਾਂ। ਤੇ ਹੁਣ ਸਾਡਾ ਇਸ਼ਕ ਕਿੱਕਰ ਸਿੰਘੀ ਨਾਲ ਹੋ ਗਿਆ, ਸੱਚੇ ਪਾਦਸ਼ਾਹੋ ! ਇਹ ਸ਼ੁਗਲ ਅਸੀਂ ਜ਼ਰੂਰ ਕਰ ਲੈਂਦੇ ਹਾਂ। ਕਿੱਕਰ ਸਿੰਘੀ ਅੱਗ ਹੈ, ਤੇ ਬਰਫ਼ ਵਿਚ ਅੱਗ ਦੀ ਲੋੜ ਰਹਿੰਦੀ ਹੈ।" ਤੇ ਫੇਰ ਜਿਵੇਂ ਯਾਦ ਦੇ ਅਲਾਓ ਤੇ ਸੁੱਕੀਆਂ ਛਟੀਆਂ ਪਾਉਂਦੇ ਹੋਏ ਉਹਨੇ ਕਿਹਾ, "ਉਹ ਵੀ ਇਸੇ ਸੜਕ ਤੇ ਮਿਲੀ ਸੀ, ਗੁਲੇ ਦੀ ਜਾਨ ! ਉਹਦਾ ਨਾਂ ਸੀ ਲਾਲ ਰੁਖ਼। ਜਿਵੇਂ ਉਹ ਬਟੋਤ ਤੇ ਡਾਕ ਬੰਗਲੇ ਵਿਚ ਆਰਾਮ ਕੁਰਸੀ ਤੇ ਬੈਠੀ ਮਿੱਠੀਆਂ ਮਿੱਠੀਆਂ ਗੱਲਾਂ ਕਰ ਰਹੀ ਹੋਵੇ।

ਗੁਲ ਹਿਮਾ ਬੋਲੀ, "ਅਸੀਂ ਸਾਰੇ ਆਪੋ ਆਪਣਾ ਡਰਾਮਾ ਖੇਲ ਰਹੇ ਹਾਂ।"

"ਤੇ ਇਕ ਦੂਜੇ ਦੇ ਪਾਤਰਾਂ ਨਾਲ ਅਸੀਂ ਹੱਸ ਸਕਦੇ ਹਾਂ, ਰੋ ਸਕਦੇ ਹਾਂ।" ਮਹੇਸ਼ ਨੇ ਹਾਮੀ ਭਰੀ।

"ਪਰ ਇਕ ਡਰਾਮੇ ਦੀ ਹੀਰੋਇਨ ਨੂੰ ਸਰਦਾਰ ਜੀ ਦੂਜੇ ਡਰਾਮੇ ਦੀ ਹੀਰੋਇਨ ਨਾਲ ਮਿਲਾ ਰਹੇ ਹਨ।" ਅਖ਼ਤਰ ਖ਼ਾਮੋਸ਼ ਨਾ ਰਹਿ ਸਕਿਆ, "ਵਾਹ ਸਰਦਾਰ ਜੀ, ਆਪ ਦੀ ਕਿਆ ਬਾਤ ਹੈ।"

ਦਸੌਂਧਾ ਸਿੰਘ ਨੇ ਵੇਖਿਆ ਕਿ ਪਹਾੜ ਤੋਂ ਜਿੰਨੀ ਬਰਫ਼ ਢਲਕਣੀ ਸੀ ਢਲਕ ਚੁਕੀ ਹੈ। ਬਰਫ਼ ਪੈਣੀ ਵੀ ਹੁਣ ਬੰਦ ਹੋ ਚੁਕੀ ਸੀ। ਅਚਨਚੇਤ ਤਲਹਿਟੀ ਵਲੋਂ ਇਕ ਰੋਸ਼ਨੀ ਨਜ਼ਰ ਆਈ। ਉਹਨੇ ਆਪਣੇ ਜੰਮੇ ਹੋਏ ਹੱਥਾਂ ਨੂੰ ਛੰਡ ਕੇ ਤੇ ਸੰਘ ਦਾ ਪੂਰਾ ਜ਼ੋਰ ਵਿਖਾਂਦਿਆਂ ਕਿਹਾ, "ਅੱਗ ! ਅੱਗ ! ਅਸੀਂ ਬਚ ਗਏ, ਗੁਲ ਦੀ ਜਾਨ। ਓਏ ਮੁਬਾਰਕਾਂ, ਓਏ ਮੁਬਾਰਕਾਂ !"

ਉਹਨੇ ਬਾਹਰ ਨਿਕਲ ਕੇ ਵੇਖਿਆ। ਬਰਫ਼ ਪੈਣੀ ਬੰਦ ਹੋ ਗਈ ਸੀ, ਤੇ ਧੁੰਦ ਵੀ ਘਟ ਗਈ ਸੀ। ਬਰਫ਼ ਤੇ ਖਲੋਤਾ ਉਹ ਗੁਨਗੁਨਾਣ ਲਗਾ —

"ਕੁੜੀਏ ਬੰਗਾਲ ਦੀਏ !

ਨੀ ਦੁਖ ਤੈਨੂੰ ਕਿਹੜੀ ਗੱਲ ਦਾ ?"

ਫੇਰ ਉਹ ਖ਼ੁਸ਼ੀ ਨਾਲ ਉਛਲ ਕੇ ਬੋਲਿਆ, "ਓਏ ਬੁਲਬੁਲ ਦੀ ਲਾਲਟੈਨ, ਲੇਡੀ ਤੇ ਜੈਂਟਲਮੈਨ। ਜਾਨ ਬਚੀ, ਸੋਹਣਿਓਂ !"

ਹੁਣ ਵਾਈ ਟੋਟਰੂ ਗੱਡੀ 'ਚੋਂ ਬਾਹਰ ਨਿਕਲ ਆਏ ਸਨ। ਗੁਲ ਹਿਮਾ ਹੱਸ ਕੇ ਬੋਲੀ, "ਸਰਦਾਰ ਜੀ ! ਆਪਣਾ ਡਾਇਆਲਾਗ ਦੋਹਰਾਓ।"

ਦਸੌਂਧਾ ਸਿੰਘ ਨੇ ਖ਼ੁਸ਼ੀ ਨਾਲ ਸ਼ਰਾਬੋਰ ਆਵਾਜ਼ ਵਿਚ ਕਿਹਾ, "ਨੀ ਕੱਚੀਏ ਕੁਆਰ ਗੰਦਲੇ ! ਨੀ ਗੁਲ ਦੀ ਜਾਨ ! ਨੀ ਬੁਲਬੁਲ ਦੀ ਲਾਲਟੈਨ, ਅੱਗ ਕੋਲ ਤਾਂ ਪਹੁੰਚ ਲਈਏ। ਫੇਰ ਉਹ ਗੱਲਾਂ ਸੁਣਾਵਾਂਗਾ, ਉਹ ਘੁੰਘਰੂ ਵਜਾਵਾਂਗਾ, ਕਿ ਤੇਰਾ ਇਹ ਡਾਇਰੈਕਟਰ ਤੇ ਡਰਾਮਾ-ਨਵੀਸ ਦੋਵੇਂ ਘੁੱਘੂ ਨਾ ਬਣ ਜਾਣ ਤਾਂ ਮੇਰਾ ਨਾ ਬਦਲ ਦੇਵੀਂ, ਗੁਲੇ ਦੀ ਜਾਨ !"

ਗੁਲ ਹਿਮਾ ਦਾ ਹਾਸਾ ਰੁਕਣ ਦਾ ਨਾਂ ਨਹੀਂ ਸੀ ਲੈ ਰਿਹਾ।

ਅਖ਼ਤਰ ਨੇ ਸਿਗਰਟ ਸੁਲਗਾ ਕੇ ਕਸ਼ ਲਗਾਇਆ ਤੇ ਮਹੇਸ਼ ਦੇ ਮੋਢੇ ਤੇ ਹੱਥ ਮਾਰ ਕੇ ਆਖਿਆ "ਮੈਨੂੰ ਇਨਕਰੀਮੈਂਟ ਮਿਲ ਜਾਵੇਗੀ।"

ਜਾਨੀ ਨੇ ਬੇਲਚਾ ਚੁੱਕਿਆ ਤੇ ਸੜਕ ਛੱਡ ਕੇ ਪਹਾੜ ਦੀ ਤਲਹਿਟੀ ਤੇ ਰਸਤਾ ਬਣਾਉਣ ਲਗ ਪਿਆ। ਕਿਸੇ ਪੱਥਰ ਤੇ ਪੈਰ ਆ ਜਾਣ ਕਰਕੇ ਉਹ ਇੰਜ ਤਿਲ੍ਹਕਿਆ ਕਿ ਦੋ ਹੱਥ ਹੇਠ ਜਾ ਕੇ ਗੋਡਿਆਂ ਤਕ ਬਰਫ਼ ਵਿਚ ਧਸ ਗਿਆ। ਉਹ ਬੜੀ ਮੁਸ਼ਕਲ ਨਾਲ ਸੰਭਲਿਆ। ਅਖ਼ਤਰ ਤੇ ਮਹੇਸ਼ ਤਿੰਨ ਚਾਰ ਡੱਬੇ ਚੁਕੀ ਜਾਨੀ ਦੇ ਪਿਛੇ ਤੁਰ ਪਏ। ਮੁਸ਼ਕਲ ਸੀ ਤਾਂ ਗੁਲ ਹਿਮਾ ਦੀ। ਅੱਗ ਜਿੰਨੀ ਨੇੜੇ ਸੀ, ਰਸਤਾ ਓਨਾ ਹੀ ਔਖਾ।

ਦਸੌਂਧਾ ਸਿੰਘ ਨੇ ਕਿੱਕਰ ਸਿੰਘੀ ਡੱਬੀ ਵਿੱਚ ਰੱਖ ਲਈ ਤੇ ਫੇਰ ਗੁਲ ਹਿਮਾ ਨੂੰ ਆਖਿਆ, "ਪਰਹੇਜ਼ੀ ਫੁਲਕੀਆਂ ਖਾਣ ਵਾਲੇ ਤੈਨੂੰ ਕਿਵੇਂ ਚੁਕ ਸਕਦੇ ਸਨ, ਗੁਲੇ ਦੀ ਜਾਨ ? ਵਾਹਿਗੁਰੂ ਦੀ ਸੌਂਹ। ਤੈਨੂੰ ਚੁਕ ਕੇ ਲੈ ਚੱਲਣ ਦਾ ਕੰਮ ਤਾਂ ਤੰਦੂਰੀ ਰੋਟੀਆਂ ਖਾਣ ਵਾਲਾ ਕੀ ਕਰ ਸਕਦਾ ਏ। ਡਰੇਂਗੀ ਤਾਂ ਨਹੀਂ, ਗੁਲੇ ਦੀ ਜਾਨ ?"

ਹੁਣ ਗੁਲ ਹਿਮਾ ਦਸੌਂਧਾ ਸਿੰਘ ਦੀਆਂ ਬਾਂਹਾਂ ਵਿਚ ਸੀ। ਉਹ ਆਖਦਾ ਜਾ ਰਿਹਾ ਸੀ, "ਗੁਲੋ ਦੀ ਜਾਨ, ਤੈਨੂੰ ਫੁੱਲ ਵਾਂਗੂੰ ਉਥੇ ਜਾ ਟਿਕਾਵਾਂਗਾ। ਓਏ ਬੁਲਬੁਲ ਦੀ ਲਾਲਟੈਨ, ਲੇਡੀ ਤੇ ਜੈਂਟਲਮੈਨ !"

ਦੋਹਾਂ ਦੇ ਸਰੀਰਾਂ ਦੀ ਅੱਗ ਨੇ ਪਤਾ ਨਹੀਂ ਕਿੰਨੀਆਂ ਬਰਫ਼ਾਂ ਪਿਘਲਾ ਦਿਤੀਆਂ।

ਅਲਾਓ ਵਾਲੇ ਬੁੱਢੇ ਗੁੱਜਰ ਨੇ ਆਪਣਾ ਨਾ ਰਹੀਮੂ ਦੱਸਿਆ। ਉਹਦਾ ਜੱਤਲ ਭੌਂਕ ਭੌਂਕ ਕੇ ਆਉਣ ਵਾਲੇ ਪ੍ਰਾਹੁਣਿਆਂ ਦਾ ਸੁਆਗਤ ਕਰ ਰਿਹਾ ਸੀ।

ਦਸੌਂਧਾ ਸਿੰਘ ਦੀ ਜ਼ਬਾਨੀ ਬਰਫ਼ ਵਿਚ ਗੱਡੀ ਫਸਣ ਦੀ ਕਹਾਣੀ ਸੁਣ ਕੇ ਰਹੀਮੂ ਨੇ ਕਿਹਾ, "ਬਰਫ਼ ਤੋਂ ਬਚਾਓ ਦੇ ਵਾਸਤੇ ਅੱਗ ਸਭਨਾਂ ਨੂੰ ਨਸੀਬ ਹੋਵੇ।" ਤੇ ਜਿਵੇਂ ਡੱਬੂ ਨੇ ਵੀ ਆਪਣੀ ਲੰਮੀ ਆਵਾਜ਼ ਵਿਚ ਆਪਣੇ ਮਾਲਕ ਦਾ ਸਮਰਥਨ ਕੀਤਾ।

ਦਸੌਂਧਾ ਸਿੰਘ ਨੇ ਡਬ ਚੋਂ ਕਿਕਰ ਸਿੰਘੀ ਕੱਢੀ ਤੇ ਜੇਬ ਚੋਂ ਸ਼ੀਸ਼ੇ ਦਾ ਗਲਾਸ। ਓਹਨੇ ਕਿਹਾ, "ਓਏ ਚਾਚਾ ਰਹੀਮੂ, ਇਹ ਸਾਡੀ ਅੱਗ ਹੈ। "ਅਸੀਂ ਤਾਂ ਪਟਿਆਲਾ ਪੈੱਗ ਛਕਾਂਗੇ।"

ਉਹਨੇ ਪੈੱਗ ਪੇਸ਼ ਕਰਦੇ ਹੋਏ ਕਿਹਾ, "ਪਹਿਲਾਂ ਤੂੰਹੇਂ ਸਾਡੀ ਅੱਗ ਦਾ ਭੋਗ ਲਾ, ਗੁਲੋ ਦੀ ਜਾਨ !"

ਇਸ਼ਾਰਾ ਸਮਝ ਕੇ ਚਾਚਾ ਰਹੀਮੂ ਚਾਰ ਕਟੋਰੀਆਂ ਤੇ ਪਾਣੀ ਦਾ ਲੋਟਾ ਚੁਕ ਲਿਆਇਆ।

ਪਹਿਲਾ ਪੈੱਗ ਗੁਲ ਹਿਮਾ ਦੇ ਹੱਥ ਵਿਚ ਪਹੁੰਚ ਚੁੱਕਾ ਸੀ। ਫੇਰ ਸਭਨਾਂ ਨੂੰ ਆਪੋ ਆਪਣਾ ਪੈੱਗ ਮਿਲ ਗਿਆ। ਚਾਚਾ ਰਹੀਮੂ ਇਹਦੇ ਲਈ ਤਿਆਰ ਨਾ ਹੋਇਆ।

ਦਸੌਂਧਾ ਸਿੰਘ ਨੇ ਕਿੱਕਰ ਸਿੰਘੀ ਦੇ ਚਾਰ ਘੁੱਟ ਭਰ ਕੇ ਕਿਹਾ, "ਓਏ ਚਾਚਾ, ਚਿੱਟ-ਦਾੜ੍ਹੀਆ ਪੀਰ ਚਿੱਟੇ ਘੋੜੇ ਤੇ ਚੜ੍ਹ ਕੇ ਸਾਡੀ ਮੁਸ਼ਕਲ ਆਸਾਨ ਕਰਨ ਕਿਉਂ ਨਾ ਆਇਆ ? ਕੀ ਅੱਜ ਕੱਲ੍ਹ ਪੀਰ ਘੋੜੇ ਦੀ ਸਵਾਰੀ ਦੇ ਕਾਬਿਲ ਨਹੀਂ ਰਿਹਾ ?"

ਚਾਚਾ ਰਹੀਮੂ ਬੋਲਿਆ, "ਸਰਦਾਰੋ, ਬਹਾਰ ਸ਼ੁਰੂ ਹੋਣ ਤੇ ਜਦ ਬਰਫ਼ ਗਲਣ ਲਗਦੀ ਏ, ਪੀਰ ਆਪਣੇ ਚਿੱਟੇ ਘੋੜੇ ਤੇ ਚੜ੍ਹ ਕੇ ਅਸਾਂ ਲੋਕਾਂ ਕੋ ਆਪਣੀ ਸੂਰਤ ਵਿਖਾਂਦਾ ਏ। ਫੇਰ ਪੀਰ ਦਾ ਰਸਤਾ ਖੁਲ੍ਹਦਾ ਏ। ਪਰ ਹੁਣ ਤਾਂ ਪੀਰ ਦੀ ਸੁਰੰਗ ਬਣ ਗਈ। ਤੇ ਪੀਰ ਦੀ ਸੜਕ ਬਾਰਾਂ ਮਹੀਨੇ ਚਲਦੀ ਰਹਿੰਦੀ ਏ।"

ਦਸੌਂਧਾ ਸਿੰਘ ਨੇ ਆਪਣੀ ਕਟੋਰੀ ਚੋਂ ਦੋ ਘੁਟ ਭਰ ਕੇ ਕਿਹਾ, "ਓਏ ਚਾਚਾ, ਪੀਰ ਦੀ ਮਰਜ਼ੀ ਨਾ ਹੁੰਦੀ ਤਾਂ ਸੁਰੰਗ ਨਾ ਬਣਦੀ। ਵਾਹਗੁਰੂ ਦੀ ਸੌਂਹ ਮੁਸਾਫ਼ਰਾਂ ਨੂੰ ਗੱਡੀ ਵਿਚ ਬੈਠੇ ਵੇਖ ਵੇਖ ਉਹ ਆਰਾਮ ਤਲਬ ਹੋ ਗਿਆ। ਉਹਨੇ ਘੋੜੇ ਦੀ ਸਵਾਰੀ ਛੱਡ ਦਿਤੀ।"

ਜਾਨੀ ਨੇ ਝੂਮ ਕੇ ਕਿਹਾ, "ਪੀਰ ਦੀ ਬਰਫ਼ ਜੈਸੀ ਚਿੱਟੀ ਦਾੜ੍ਹੀ ਹੋ ਗਈ। ਜਵਾਨੀ ਦਾ ਜ਼ੋਰ ਨਾ ਰਿਹਾ।"

ਅਖ਼ਤਰ ਨੇ ਕਿਹਾ, "ਪੀਰ ਬੈਠ ਗਿਆ ਤੇ ਉਹਨੇ ਕਿਹਾ — ਮੇਰੇ ਉਪਰੋਂ ਜਾਂਦੇ ਹੋ ਤਾਂ ਮੇਰੀ ਛਾਤੀ ਵਿਚ ਛੇਕ ਪਾ ਕੇ ਲੰਘ ਜਾਵੋ। ਤਦ ਰਸਤਾ ਮਿਲਿਆ।"

ਮਹੇਸ਼ ਵੀ ਚੁੱਪ ਨਾ ਰਹਿ ਸਕਿਆ, "ਲੋਕਾਂ ਦਾ ਖ਼ਿਆਲ ਸੀ, ਪੀਰ ਦੀ ਛਾਤੀ ਵਿਚ ਛੇਕ ਕਰਨ ਨਾਲ ਐਨਾ ਪਾਣੀ ਨਿਕਲੇਗਾ ਕਿ ਵਾਦੀ ਡੁੱਬ ਜਾਵੇਗੀ ਤੇ ਮੁੜ ਝੀਲ ਬਣ ਜਾਵੇਗੀ, ਜਿਵੇਂ ਪਹਿਲੇ ਜ਼ਮਾਨੇ ਵਿਚ ਸੀ। ਪਰ ਅਜਿਹੀ ਕੋਈ ਮੁਸੀਬਤ ਤਾਂ ਨਾ ਆਈ।"

ਗੁਲ ਹਿਮਾ ਨੇ ਮੁਸਕਰਾ ਕੇ ਕਿਹਾ, "ਮੈਂ ਕਹਿੰਦੀ ਹਾਂ, ਛੱਡੋ ਇਹ ਕਿੱਸਾ। ਠੰਢ ਆਖਦੀ ਹੈ — ਅੱਜ ਹੀ ਪਵਾਂਗੀ। ਤੇ ਭੁੱਖ ਆਖਦੀ ਹੈ — ਅੱਜ ਹੀ ਲਗਾਂਗੀ।"

ਕਿੱਕਰ ਸਿੰਘੀ ਦੇ ਨਾਲ ਉਹਨਾਂ ਡੱਬਿਆਂ ਵਿਚ ਭਰਿਆ ਖਾਣ-ਪੀਣ ਦਾ ਸਾਮਾਨ ਮੁਕਾ ਦਿਤਾ।

ਦਸੌਂਧਾ ਸਿੰਘ ਨੇ ਨਸ਼ੇ ਵਿਚ ਝੂੰਮ ਕੇ ਕਿਹਾ, "ਜਾਨੀ, ਹੁਣ ਤੂੰ ਡਰਾਈਵਰ ਬਣ ਗਿਆ।"

ਚਾਚਾ ਰਹੀਮੂ ਅਲਾਓ ਵਿਚ ਲੱਕੜੀ ਪਾ ਰਿਹਾ ਸੀ। ਦਸੌਂਧਾ ਸਿੰਘ ਨੇ ਪੱਗ ਲਾਹ ਕੇ ਗਲ ਵਿਚ ਪਾ ਲਈ ਤੇ ਕੇਸਾਂ ਦਾ ਜੂੜਾ ਬੰਨ੍ਹਦਾ ਹੋਇਆ ਬੋਲਿਆ, "ਮੇਰੀ ਦਾੜ੍ਹੀ ਤਾਂ ਹਾਲੇ ਖਿਚੜੀ ਹੀ ਖਾ ਰਹੀ ਏ, ਗੁਲੇ ਦੀ ਜਾਨ ! ਪਰ ਮੇਰੇ ਕੇਸਾਂ ਉਤੇ ਪੀਰ ਦੀ ਬਰਫ਼ ਪੈ ਗਈ। ਕੁੜੀਏ ! ਕੁੜੀਏ ! ਨੀ ਗੁਲ ਦੀਏ ਜਾਨੀਏ ! ਹੁਣ ਤਾਂ ਪੀਰ ਦੀ ਬਰਫ਼ ਹੋਰ ਵੀ ਪਵੇਗੀ। ਵਾਹਗੁਰੂ ਦੀ ਸੌਂਹ। ਹਾਲੇ ਤਾਂ ਸਾਡੇ ਡੌਲਿਆਂ ਵਿਚ ਜਾਨ ਏ।" ਇਹ ਆਖਦਿਆਂ ਉਹਨੇ ਆਪਣੀ ਕਟੋਰੀ 'ਚੋਂ ਆਖ਼ਰੀ ਦੋ ਤਿੰਨ ਘੁਟਾਂ ਜੱਤਲ ਦੇ ਮੂੰਹ ਵਿਚ ਪਾ ਦਿਤੀਆਂ। ਤੇ ਜੱਤਲ ਚਊਂ ਚਊਂ ਕਰਕੇ ਦਸੌਂਧਾ ਸਿੰਘ ਦਾ ਸ਼ੁਕਰੀਆ ਅਦਾ ਕਰਨ ਲਗ ਪਿਆ।

ਗੁਲ ਹਿਮਾ ਹੱਸ ਕੇ ਬੋਲੀ, "ਅਸਾਂ ਹਾਲੇ ਬਹੁਤ ਸਾਰੇ ਡਰਾਮੇ ਖੇਲਣੇ ਹਨ।" ਤੇ ਉਹਨੇ ਪੈੱਗ ਖ਼ਾਲੀ ਕਰ ਦਿਤਾ।

ਦਸੌਂਧਾ ਸਿੰਘ ਨੇ ਉਹਦੇ ਗਲਾਸ ਵਿਚ ਕਿੱਕਰ ਸਿੰਘੀ ਪਾਈ ਤਾਂ ਉਹ ਘੁਟ ਭਰ ਕੇ ਬੋਲੀ, "ਹਾਲੇ ਤਾਂ ਅਸਾਂ ਬਹੁਤ ਦੂਰ ਜਾਣਾ ਹੈ।"

"ਕੁੜੀਏ ! ਕੁੜੀਏ ! ਨੀ ਸਾਡੀ ਗੁਲੇ ਦੀਏ ਜਾਨੀਏਂ।" ਦਸੌਂਧਾ ਸਿੰਘ ਨੇ ਝੂੰਮ ਕੇ ਆਖਿਆ, "ਤੂੰ ਵੀ ਮਾਇਆ ਏਂ। ਬੇ-ਅੰਤ। ਅਕਾਲ ਪੁਰਖ ਦੀ ਮਾਇਆ ਵੇਖਾਂ ਜਾਂ ਤੇਰੀ ? ਵਾਹਗੁਰੂ ਦੀ ਸੌਂਹ, ਗੁਲੇ ਦੀ ਜਾਨ ! ਆਪਣਾ ਹੀ ਹਾਲ ਲਿਖਵਾਏਂਗੀ ਡਰਾਮਾ-ਨਵੀਸ ਤੋਂ, ਜਾਂ ਸਾਡਾ ਹਾਲ ਵੀ ਰਹੇਗਾ, ਸੋਹਣਿਓਂ !"

ਇਹ ਸੁਣ ਕੇ ਸਾਰੇ ਹੱਸ ਪਏ।

ਇੰਜ ਪ੍ਰਤੀਤ ਹੁੰਦਾ ਸੀ ਕਿ ਸਭ ਦੀਆਂ ਗੱਲਾਂ ਮੁਕ ਗਈਆਂ। ਦਗੜ ਦਗੜ ਕਰਦੀ ਨੀਂਦ ਆ ਰਹੀ ਸੀ।

ਕੁੱਤਾ ਬੜੇ ਪਿਆਰ ਨਾਲ ਪੂਛ ਹਿਲਾਂਦਾ ਹੋਇਆ ਦਸੌਂਧਾ ਸਿੰਘ ਦੇ ਸਰੀਰ ਨਾਲ ਆਪਣੀ ਪਿੱਠ ਰਗੜ ਰਿਹਾ ਸੀ।

ਸਭੇ ਊਂਘਣ ਲਗ ਪਏ। ਸਭ ਤੋਂ ਪਹਿਲਾਂ ਚਾਚਾ ਰਹੀਮੂ ਹੀ ਘੁਰਾੜੇ ਮਾਰਨ ਲਗ ਪਿਆ। ਜਿਵੇਂ ਉਹ ਆਪ ਪੀਰ ਪੰਚਾਲ ਹੋਵੇ।

ਦਸੌਂਧਾ ਸਿੰਘ ਦੀ ਅੱਖ ਨਾ ਲਗੀ। ਜੱਤਲ ਉਹਦੀ ਪਿੱਠ ਨਾਲ ਪਿੱਠ ਰਗੜ ਰਿਹਾ ਸੀ। ਦਸੌਂਧਾ ਸਿੰਘ ਨੇ ਕਿੱਕਰ ਸਿੰਘੀ ਦਾ ਆਖ਼ਰੀ ਪੈੱਗ ਉਹਦੇ ਮੂੰਹ ਵਿਚ ਉਲਟਾਂਦੇ ਹੋਏ ਕਿਹਾ, "ਲੈ ਓਏ ਪੁੱਤਰਾ ! ਮਜ਼ੇ ਨਾਲ ਸਵੀਂ ਅੱਜ। ਜੇ ਕਿਤੇ ਪੀਰ ਪੰਚਾਲ ਮਿਲੇ ਸੁਪਨੇ ਵਿਚ, ਤਾਂ ਆਖੀਂ -- ਓਏ ਪੀਰਾ ਫ਼ਕੀਰਾ, ਤੇਰੇ ਰਾਜ ਵਿਚ ਦਸੌਂਧਾ ਸਿੰਘ ਡਰਾਈਵਰ ਨੂੰ ਤਕਲੀਫ਼ ਨਹੀਂ ਹੋਣੀ ਚਾਹੀਦੀ।"

ਜੱਤਲ ਬਹੁਤ ਅਹਿਸਾਨ-ਭਰੀਆਂ ਨਿਗਾਹਾਂ ਨਾਲ ਦਸੌਂਧਾ ਸਿੰਘ ਵਲ ਤੱਕਣ ਲਗ ਪਿਆ ਤੇ ਫੇਰ ਉਹ ਵੀ ਸੌਂ ਗਿਆ।

ਦਸੌਂਧਾ ਸਿੰਘ ਗੁਨਗੁਨਾਉਣ ਲਗ ਪਿਆ —

ਤੇਰੇ ਸਾਮਹਣੇ ਬੈਠ ਕੇ ਰੋਣਾ

ਤੇ ਦੁੱਖ ਤੈਨੂੰ ਨਹੀਓਂ ਦੱਸਣਾ।

ਦਸੌਂਧਾ ਸਿੰਘ ਦੀ ਨਿਗਾਹ ਮੁੜ ਮੁੜ ਗੁਲ ਹਿਮਾ ਵਲ ਉਠ ਜਾਂਦੀ, ਜਿਸ ਦਾ ਚਿਹਰਾ ਬੁਝਦੀ ਅੱਗ ਦੀ ਰੋਸ਼ਨੀ ਵਿਚ ਹੋਰ ਵੀ ਪਿਆਰਾ ਲਗ ਰਿਹਾ ਸੀ। ਜਿਵੇਂ ਅੱਗ ਬਰਫ਼ ਵਿਚ ਧਸ ਰਹੀ ਹੋਵੇ ਤੇ ਬਰਫ਼ ਅੱਗ ਵਿਚ ਉਤਰ ਰਹੀ ਹੋਵੇ। ਉਹਦੇ ਜੀ ਵਿਚ ਤਾਂ ਆਇਆ ਕਿ ਉਹਨੂੰ ਜਗਾ ਕੇ ਓਹਦੀ ਕਹਾਣੀ ਸੁਣੇ। ਪਰ ਉਹ ਇਹ ਸੋਚ ਕੇ ਚੁੱਪ ਹੋ ਰਿਹਾ ਸੀ ਕਿ ਇਸ ਸੜਕ ਤੇ ਪਤਾ ਨਹੀਂ ਕਿੰਨੀ ਵੇਰ ਲਾਲਾ ਰੁਖ਼ ਕਿਸ ਕਿਸ ਰੂਪ ਵਿਚ ਦਰਸ਼ਨ ਦੇਵੇਗੀ।

ਉਹਦੀ ਨਿਗਾਹ ਗੁਲ ਹਿਮਾ ਵਲ ਉਠ ਜਾਂਦੀ ਤਾਂ ਉਹਦਾ ਹੱਥ ਆਪਣੇ ਆਪ ਸੁੱਤੇ ਪਏ ਜੱਤਲ ਦੀ ਪਿੱਠ ਤੇ ਫਿਰਨ ਲਗ ਪੈਂਦਾ। ਉਹਨੂੰ ਨੀਂਦ ਨਹੀਂ ਸੀ ਆ ਰਹੀ।

ਗੁਲ ਹਿਮਾ ਨੇ ਪਾਸਾ ਪਰਤ ਕੇ ਅਧ-ਖੁਲ੍ਹੀਆਂ ਅੱਖਾਂ ਨਾਲ ਦਸੌਂਧਾ ਸਿੰਘ ਵਲ ਤੱਕਿਆ, ਜਿਹੜਾ ਟਿਕਟਿਕੀ ਲਾਈ ਉਹਨੂੰ ਵੇਖ ਰਿਹਾ ਸੀ।

# ਖੱਬਲ

## (ਇਹ ਕਹਾਣੀ ਪਾਕਿਸਤਾਨ ਦੀ ਹੈ)

**ਕੁਲਵੰਤ ਸਿੰਘ ਵਿਰਕ**

ਪਾਕਿਸਤਾਨ ਬਣੇ ਨੂੰ ਅਜੇ ਤਿੰਨ ਚਾਰ ਮਹੀਨੇ ਹੀ ਹੋਏ ਸਨ। ਇਥੇ ਹਰ ਸ਼ੈ ਉਖੜੀ ਉਖੜੀ ਲਗਦੀ ਸੀ। ਥਾਣਿਆਂ, ਚੌਕੀਆਂ ਵਿਚ ਸਾਮਾਨ ਦੇ ਢੇਰ ਲੱਗੇ ਹੋਏ ਸਨ। ਟਰੰਕ, ਪਲੰਘ, ਪੰਘੂੜੇ, ਮੇਜ਼, ਸੋਫ਼ਾ ਸੈੱਟ, ਤਸਵੀਰਾਂ ਸਭ ਆਪਣੋਂ ਆਪਣੀ ਥਾਵਾਂ ਤੋਂ ਉਖੜ ਕੇ ਥਾਣੇ ਆ ਗਈਆਂ ਸਨ। ਭਲਾ ਪੰਘੂੜਿਆਂ ਤੇ ਤਸਵੀਰਾਂ ਦਾ ਥਾਣਿਆਂ ਵਿਚ ਕੀ ਕੰਮ ? ਕਦੀ ਇਹਨਾਂ ਦੀ ਘਰਾਂ ਵਿਚ ਆਪਣੀ ਕੋਈ ਖ਼ਾਸ ਥਾਂ ਹੋਣੀ ਏ। ਉਸ ਵੇਲੇ ਘਰ ਵਾਲਿਆਂ ਦਾ ਖ਼ਿਆਲ ਹੋਣਾ ਏ ਕਿ ਜੇ ਇਹ ਉਸ ਥਾਂ ਬਿਨਾਂ ਕਿਸੇ ਹੋਰ ਥਾਂ ਰੱਖੇ ਜਾਣ ਤਾਂ ਬੜੇ ਕੋਝੇ ਲੱਗਣ, ਪਰ ਇਸ ਵੇਲੇ ਇਹ ਇਥੇ ਢੇਰ ਵਿਚ ਪਏ ਹੋਏ ਸਨ। ਘਰਾਂ ਦੇ ਭਾਂਡੇ, ਅਲਮਾਰੀਆਂ, ਪੜਛੱਤੀਆਂ ਤੇ ਚੌਂਕਿਆਂ ਵਿਚੋਂ ਨਿਕਲ ਕੇ ਸਰਕਾਰੀ ਦਫ਼ਤਰਾਂ ਦੇ ਸਾਹਮਣੇ ਢੇਰ ਹੋਏ ਪਏ ਸਨ। ਇਹਨਾਂ ਨੂੰ ਹੁਣ ਕਦੀ ਕਿਸੇ ਮਾਂਜਿਆ ਨਹੀਂ ਸੀ। ਲਿਸ਼ਕਾਇਆ ਨਹੀਂ ਸੀ, ਗਿਣਿਆ ਨਹੀਂ ਸੀ। ਕਿਸੇ ਇਸਤ੍ਰੀ ਮਨੁੱਖ ਦਾ ਹੱਥ ਲੱਗਿਆਂ ਵੀ ਕਈ ਮਹੀਨੇ ਹੋ ਗਏ ਸਨ।

ਪਾਕਿਸਤਾਨ ਵਿਚ ਹਰ ਸ਼ੈ ਉਖੜੀ ਉਖੜੀ ਸੀ। ਕਈਆਂ ਘਰਾਂ ਵਿਚ ਆਪਣੀਆਂ ਖੁਰਲੀਆਂ ਤੋਂ ਉਖੜੇ ਹੋਏ ਡੰਗਰ ਵੀ ਸਨ। ਤਰੱਠੀਆਂ ਹੋਈਆਂ ਅੱਖਾਂ ਨਾਲ ਉਹ ਦਵਾਲਿਉਂ ਵੇਖਦੇ ਤੇ ਓਪਰੀਆਂ ਥਾਵਾਂ ਤੇ ਡਰ ਡਰ ਕੇ ਪੈਰ ਧਰਦੇ। ਇਸ ਉਥੱਲ਼ ਪੁਥੱਲ ਵਿਚ ਕੇਵਲ ਧਰਤੀ ਹੀ ਆਪਣੇ ਥਾਂ ਪੱਕੀ ਸੀ ਤੇ ਇਸ ਧਰਤੀ ਤੇ ਅਨੇਕਾਂ ਉਖੜੇ ਹੋਏ ਸ਼ਰਨਾਰਥੀ ਰਿੜ੍ਹਦੇ ਫਿਰਦੇ। ਵਾਹਗੇ ਵੱਡੇ ਕੈਂਪ ਤੋਂ ਇਹਨਾਂ ਨੂੰ ਅਗਾਂਹ ਠੇਲ੍ਹ ਦਿਤਾ ਜਾਂਦਾ ਤੇ ਫਿਰ ਇਹ ਸ਼ਰਨਾਰਥੀ ਜ਼ਿਲ੍ਹਿਓਂ ਜ਼ਿਲ੍ਹੇ ਤੇ ਪਿੰਡੋਂ ਪਿੰਡ ਪੈਦਲ ਜਾਂ ਗੱਡਿਆਂ ਵਿਚ ਜ਼ਮੀਨ ਦੀ ਭਾਲ ਵਿਚ ਭੌਂਣ ਲੱਗ ਪੈਂਦੇ।

ਸ਼ਰਨਾਰਥੀ ਤੇ ਸ਼ਰਨਾਰਥੀ, ਪੁਰਾਣੇ ਲੋਕ ਵੀ ਉਖੜ ਗਏ ਸਨ। ਬਰਾਦਰੀ ਵਾਲਿਆਂ ਦੀਆਂ ਬਰਾਦਰੀਆਂ ਟੁਰ ਗਈਆਂ ਸਨ ਤੇ ਯਾਰਾਂ ਦੇ ਯਾਰ। ਮਜ਼ਦੂਰਾਂ ਦੇ ਮਿੱਲ ਮਾਲਕ ਚਲੇ ਗਏ ਸਨ ਤੇ ਮਿੱਲ ਵਾਲਿਆਂ ਦੇ ਮਜ਼ਦੂਰ ਤੇ ਇਹਨਾਂ ਸਾਰਿਆਂ ਦੀ ਥਾਂ ਨਵੇਂ ਲੋਕ ਆ ਗਏ ਸਨ। ਇਹ ਨਵੇਂ ਲੋਕ ਕਿਸ ਤਰ੍ਹਾਂ ਦੇ ਸਨ, ਗੰਦੇ ਜਿਹੇ, ਭੌਂਤਰੇ ਹੋਏ ! ਪੁਰਾਣੇ ਲੋਕਾਂ ਵਿਚ ਘੁਲ ਮਿਲ ਨਹੀਂ ਸਕਦੇ ਸਨ। ਸਲਾਮਾਂ ਲੈਕਮ ਆਖ ਕੇ ਕੋਲ ਬੈਠ ਕੇ ਗੱਲਬਾਤ ਨਹੀਂ ਕਰਦੇ ਸਨ, ਸਗੋਂ ਬੂਹੇ ਵਿਚ ਖਲੋ ਕੇ ਝਾਕਦੇ ਰਹਿੰਦੇ। ਜੇ ਕਵਾਓ ਵੀ ਤਾਂ ਵੀ ਨਾ ਕੂੰਦੇ। ਇਹਨਾਂ ਲੋਕਾਂ ਨੇ ਤੇ ਪਿੰਡਾਂ ਦੀਆਂ ਜੜ੍ਹਾਂ ਹਿਲਾ ਦਿਤੀਆਂ ਸਨ। ਪੁਰਾਣੇ ਵਸਨੀਕਾਂ ਨੂੰ ਵੀ ਆਪਣੇ ਪਿੰਡ ਓਪਰੇ ਓਪਰੇ ਲੱਗਣ

ਲੱਗ ਪਏ ਸਨ ਕਿਉਂਕਿ ਉਹ ਉਸ ਤਰ੍ਹਾਂ ਦੇ ਪਿੰਡ ਨਹੀਂ ਰਹੇ ਸਨ ਜਿਨ੍ਹਾਂ ਵਿਚ ਉਹ ਜੰਮੇ ਪਲੇ ਸਨ। ਉਹਨਾਂ ਦੀਆਂ ਹਵੇਲੀਆਂ ਕੋਲੋਂ ਲੰਘਦੇ ਨਹਿਰਾਂ ਰਜਵਾਹ ਵੀ ਬਗਾਨੇ ਹੋ ਗਏ ਸਨ। ਉਹ ਉਥੋਂ ਹੁਣ ਵੁਜ਼ੂ ਨਹੀਂ ਕਰ ਸਕਦੇ ਸਨ। ਕਈ ਦਿਨ ਇਹਨਾਂ ਨਹਿਰਾਂ ਦਾ ਪਾਣੀ ਲਾਲ ਆਉਂਦਾ ਰਿਹਾ ਸੀ ਤੇ ਕਈ ਸਾਬਤ ਮੁਰਦੇ ਤੇ ਕਈਆਂ ਦੀਆਂ ਲੱਤਾਂ ਬਾਹਾਂ ਰੁੜ੍ਹਦੀਆਂ ਆਉਂਦੀਆਂ ਰਹੀਆਂ ਸਨ। ਇਸ ਪਾਣੀ ਨਾਲ ਹੁਣ ਵੁਜ਼ੂ ਕਿਸ ਤਰ੍ਹਾਂ ਕੀਤਾ ਜਾ ਸਕਦਾ ਸੀ। ਉਹ ਤੇ ਆਪਣੇ ਅੰਞਾਣਿਆਂ ਨੂੰ ਵੀ ਇਹਨਾਂ ਵਿਚ ਨਹਾਉਣ ਤੋਂ ਹਟਕ ਦੇਂਦੇ। ਅਸਲ ਵਿਚ ਹਰ ਸ਼ੈ ਉਲਟ ਪੁਲਟ ਹੋਈ ਹੋਈ ਸੀ ਤੇ ਆਪਣੀ ਪੁਰਾਣੀ ਹਾਲਤ ਵਲ ਆਉਣ ਦਾ ਚਾਰਾ ਕਰ ਰਹੀ ਸੀ। ਹਰ ਸ਼ੈ ਆਪਣੀ ਥਾਂ ਨੂੰ ਅੜਾਨ ਦੀ, ਪੈਰ ਜਮਾਨ ਦੀ ਕੋਸ਼ਿਸ਼ ਕਰ ਰਹੀ ਸੀ। ਹਰ ਸ਼ੈ ਪੁਨਰ-ਸਥਾਪਨ ਮੰਗਦੀ ਸੀ।

"ਮੁਲਖ ਤੇ ਤਬਾਹ ਹੋ ਗਿਆ ਏ।" ਇਕ ਗੱਭਰੂ ਜੱਟ ਨੇ ਆਪਣੇ ਆਲੇ ਦੁਆਲੇ ਦੀ ਉਜਾੜ ਵੇਖ ਕੇ ਆਪਣੇ ਬੁੱਢੇ ਪਿਓ ਨੂੰ ਕਿਹਾ।

"ਹੋ ਤੇ ਹੁੱਕੀ ਗਿਆ ਏ, ਪਰ ਆਹ ਵੇਖਾਂ ਦੁਨੀਆ ਕਿਧਰੇ ਥਾਓਂ ਥਾਈਂ ਬਹਿ ਜਾਂਦੀ ਏ ਤੇ ਸਭ ਖ਼ੈਰ ਮਿਹਰ ਹੋ ਜਾਏਗੀ।"

"ਇਹ ਤੇ ਐਵੇਂ ਗੱਲਾਂ ਨੇ। ਬਹਿ ਇਹਨਾਂ ਵਿਚਾਰਿਆਂ ਕਿਥੇ ਜਾਣਾ ਏ। ਇਹ ਤੇ ਗਰਾਹੀ ਨਹੀਂ ਫੜ ਕੇ ਆਪਣੇ ਮੂੰਹ ਵਿਚ ਪਾਣ ਜੋਗੇ।"

"ਨਹੀਂ ਓਇ ਕਮਲਿਆ ਐਵੇਂ ਜਾਪਦਾ ਈ ਏ। ਆਹ ਵੇਖਾਂ ਖੱਬਲ ਹੁੰਦਾ ਏ ਪੈਲੀ ਵਿਚ। ਜਦੋਂ ਵਾਹੀ ਦੀ ਏ ਕੋਈ ਫ਼ਰਕ ਤੇ ਨਹੀਂ ਨਾ ਕਰੀ ਦਾ ਉਹਦੇ ਨਾਲ ? ਸਾਰਾ ਜੜ੍ਹੋਂ ਪੁੱਟ ਪੁੱਟ ਕੇ ਪੈਲੀਉਂ ਬਾਹਰ ਸੁੱਟੀ ਦਾ ਏ, ਪਰ ਦਸਾਂ ਦਿਨਾਂ ਮਗਰੋਂ ਫਿਰ ਕੋਈ ਨਾ ਕੋਈ ਤਿੜ ਫੁੱਟ ਆਉਂਦੀ ਏ ਤੇ ਮਹੀਨੇ ਮਗਰੋਂ ਇਸ ਤਰ੍ਹਾਂ ਜਾਪਦਾ ਏ ਜਿਵੇਂ ਪੈਲੀ ਕਦੀ ਕਿਸੇ ਵਾਹੀ ਹੀ ਨਹੀਂ ਹੁੰਦੀ।"

ਅਸਲ ਵਿਚ ਕਿਧਰੇ ਕਿਧਰੇ ਇਸ ਬੁੱਢੇ ਦੀ ਗੱਲ ਵਿਚ ਸਚਾਈ ਦਿਸ ਰਹੀ ਸੀ। ਜਿਨ੍ਹਾਂ ਲੋਕਾਂ ਨੂੰ ਜ਼ਮੀਨ ਮਿਲ ਜਾਂਦੀ ਉਹ ਕੁਝ ਟਿਕ ਜਿਹੇ ਜਾਂਦੇ। ਕੱਚੀਆਂ ਅਲਾਟ ਹੋਈਆਂ ਪੈਲੀਆਂ ਉਹਨਾਂ ਦੀ ਰੂਹ ਨੂੰ ਧਰਵਾਸ ਦਿੰਦੀਆਂ। ਆਪਣੇ ਨਵਿਆਂ ਵਾੜਿਆਂ ਦੇ ਨੇੜੇ ਉਹ ਨਿੱਕੇ ਨਿੱਕੇ ਟੋਏ ਪੁੱਟ ਕੇ ਉਹਨਾਂ ਵਿਚ ਗੋਹਿਆਂ ਦੀ ਅੱਗ ਧੁਖਾਈ ਰਖਦੇ ਤੇ ਜਦੋਂ ਜੀਅ ਕਰਦਾ ਹੁੱਕੇ ਤੇ ਰਖ ਕੇ ਇਕੱਠੇ ਬੈਠ ਕੇ ਪੀਂਦੇ। ਸਹਿਜੇ ਸਹਿਜੇ ਉਹਨਾਂ ਦੀਆਂ ਮੱਝੀਂ ਦਾ ਵੀ ਤ੍ਰੰਹ ਲਹਿ ਜਾਂਦਾ। ਵਾੜਿਆਂ ਦੇ ਅੰਦਰ ਉਹ ਵਣਾਂ ਦੀਆਂ ਟਾਹਣੀਆਂ ਨਾਲ ਆਪਣੇ ਸਿੰਙਾਂ ਪਿਛਲੇ ਥਾਂ ਨੂੰ ਖੁਰਕ ਕਰਦੀਆਂ ਤੇ ਕਦੀ ਮੌਜ ਵਿਚ ਆਈਆਂ ਆਪਣੇ ਪਿੰਡੇ ਨੂੰ ਵਾੜੇ ਦੀਆਂ ਕੰਧਾਂ ਨਾਲ ਘਸਰਦੀਆਂ। ਜਦੋਂ ਤਹਿਸੀਲਦਾਰ ਜਾਂ ਕੋਈ ਹੋਰ ਅਫ਼ਸਰ ਇਹਨਾਂ ਲੋਕਾਂ ਦੇ ਨਵੇਂ ਪਿੰਡ ਵਿਚ ਆਉਂਦਾ ਤਾਂ ਉਹਨਾਂ ਵਿਚੋਂ ਕਈ ਆਪਣੇ ਆਪ ਨੂੰ ਪੈਂਚ ਜ਼ਾਹਰ ਕਰਨ ਦੀ ਕੋਸ਼ਸ਼ ਕਰਦੇ। ਪਿੰਡ ਦੇ ਸਾਂਝੇ ਦੁਖ ਤਕਲੀਫ਼ਾਂ ਉਸ ਤਹਿਸੀਲਦਾਰ ਨੂੰ ਸੁਣਾਉਂਦੇ ਤੇ ਇਸ ਤਰ੍ਹਾਂ ਸਾਰੇ ਲੋਕਾਂ ਦੀ ਪ੍ਰਤੀਨਿਧਤਾ ਕਰ ਕੇ ਪਿੰਡ ਵਿਚ ਆਪਣੀ ਲੀਡਰੀ ਦਾ ਮੁੱਢ ਬੰਨ੍ਹਦੇ। ਸਾਧਾਰਨ ਜਿਹੀਆਂ ਗੱਲਾਂ ਨਾਲ ਅਰਥਾਤ ਲੋਕਾਂ ਨੂੰ ਪਿਛਾਂਹ ਬਿਠਾ ਕੇ, "ਸਿਰਫ ਇਕ ਆਦਮੀ ਬੋਲੇ" ਕਹਿ ਕੇ ਅਫ਼ਸਰ ਨੂੰ ਹੁੱਕਾ ਪਾਣੀ ਪੁੱਛ ਕੇ ਉਹ ਉਸ ਦਾ ਧਿਆਨ ਆਪਣੇ ਵਲ ਖਿਚਦੇ। ਇਹ ਗੱਲਾਂ

ਦੱਸਦੀਆਂ ਸਨ ਕਿ ਇਸ ਧੱਕੇ ਨੇ ਵੀ ਉਹਨਾਂ ਨੂੰ ਅਸਲੋਂ ਠੰਢਾ ਨਹੀਂ ਕੀਤਾ ਸੀ।

ਇਹੋ ਜਿਹੇ ਉਜੜ ਰਹੇ, ਵੱਸ ਰਹੇ ਪਾਕਿਸਤਾਨ ਵਿਚ ਮੈਂ ਭਾਰਤ ਸਰਕਾਰ ਵਲੋਂ ਲੇਜ਼ਾਨ ਅਫ਼ਸਰ ਮੁਕੱਰਰ ਹੋਇਆ। ਮੇਰਾ ਕੰਮ ਧੱਕੇ ਧੱਕੀ ਉਧਾਲੀਆ ਇਸਤ੍ਰੀਆਂ ਤੇ ਬਦੋ ਬਦੀ ਮੁਸਲਮਾਨ ਬਣਾਏ ਟੱਬਰਾਂ ਨੂੰ ਛੁਡਾ ਕੇ ਵਾਪਸ ਹਿੰਦੁਸਤਾਨ ਅਪੜਾਉਣਾ ਸੀ। ਹਿੰਦੁਸਤਾਨੀ ਫ਼ੌਜ ਦਾ ਇਕ ਦਸਤਾ ਤੇ ਪਾਕਿਸਤਾਨੀ ਸਪੈਸ਼ਲ ਪੁਲੀਸ ਦੇ ਕੁਝ ਸਿਪਾਹੀ ਮੇਰੀ ਸਹਾਇਤਾ ਲਈ ਸਨ।

ਹੋਰ ਗੁੰਮ ਹੋਈਆਂ ਚੀਜ਼ਾਂ ਦੇ ਭਾਲਣ ਵਾਂਗ ਭਾਲਣ ਦਾ ਕੰਮ ਔਖਾ ਵੀ ਸੀ, ਤੇ ਸੌਖਾ ਵੀ। ਕਦੀ ਕਦੀ ਤੇ ਕੋਈ ਕੁੜੀ ਥੋੜ੍ਹੀ ਜਿਹੀ ਮਿਹਨਤ ਨਾਲ ਹੀ ਮਿਲ ਜਾਂਦੀ ਤੇ ਕਈ ਵਾਰੀ ਕੋਈ ਕੁੜੀ ਬਹੁਤ ਭਾਲਣ ਤੇ ਵੀ ਹੱਥ ਨਾ ਆਉਂਦੀ। ਪਾਕਿਸਤਾਨ ਪੁਲੀਸ ਵਾਲੇ ਉਹਨਾਂ ਨੂੰ ਮੁੜਾਣ ਵਿਚ — ਉਹ ਇਸ ਨੂੰ ਬਰਾਮਦ ਕਰਨਾਂ ਆਖਦੇ ਸਨ — ਥੋੜ੍ਹੀ ਬਹੁਤ ਸਹਾਇਤਾ ਕਰ ਦਿੰਦੇ, ਪਰ ਆਪ ਪਤਾ ਘਟ ਵਧ ਹੀ ਦਿੰਦੇ। ਫਿਰ ਵੀ ਜਦ ਕਦੀ ਉਹ ਦਿਲੋਂ ਹੋ ਕੇ ਨਾਲ ਤੁਰ ਪੈਂਦੇ ਤਾ ਕੰਮ ਅਸਲੋਂ ਸੌਖਾ ਹੋ ਜਾਂਦਾ।

ਇਸ ਵੇਰ ਦੀ ਇਹ ਗੱਲ ਹੈ ਉਦੋਂ ਇਲਾਕੇ ਦਾ ਥਾਣੇਦਾਰ ਨਾ ਕੇਵਲ ਮੇਰੇ ਨਾਲ ਹੀ ਤੁਰਿਆ, ਸਗੋਂ ਉਧਾਲੀ ਹੋਈ ਇਸਤ੍ਰੀ ਦਾ ਪਤਾ ਵੀ ਮੈਨੂੰ ਉਸੇ ਹੀ ਦੱਸਿਆ। ਉਸ ਇਹ ਵੀ ਦੱਸਿਆ ਕਿ ਇਹ ਇਸਤ੍ਰੀ ਉਸੇ ਥਾਣੇ ਦੇ ਇਕ ਪਿੰਡ ਦੇ ਨੰਬਰਦਾਰ ਦੀ ਨੂੰਹ ਸੀ। ਜਿਸ ਪਿੰਡ ਵਿਚ ਅਸਾਂ ਜਾਣਾ ਸੀ, ਉਹ ਪਿੰਡ ਪੱਕੀ ਸੜਕ ਤੋਂ ਬੜੀ ਦੂਰ ਸੀ। ਢੇਰ ਚਿਰ ਅਸੀਂ ਕੱਚੀਆਂ ਸੜਕਾਂ ਤੇ ਪੈਹਾਂ ਤੇ ਖੱਜਲ ਹੁੰਦੇ ਰਹੇ।

ਜਦ ਅਸੀਂ ਪਿੰਡ ਅਪੜੇ ਤਾਂ ਪਿੰਡ ਦੇ ਚੌਧਰੀ ਥਾਣੇਦਾਰ ਦੇ ਸੁਆਗਤ ਲਈ ਇਕੱਠੇ ਹੋ ਗਏ। ਪਾਕਿਸਤਾਨ ਵਿਚ ਉਸ ਵੇਲੇ ਸਰਕਾਰ ਦਾ ਬੜਾ ਰੋਅਬ ਸੀ। ਥਾਣੇਦਾਰ ਨੇ ਉਸ ਇਸਤ੍ਰੀ ਦਾ ਪਤਾ ਪੁੱਛਿਆ, ਤਾਂ ਉਹਨਾਂ ਚੌਧਰੀਆਂ ਨੇ ਝਟ ਉਸ ਨੂੰ ਇਕ ਕੋਠਾ ਵਿਖਾ ਦਿਤਾ। ਇਹ ਛੋਟਾ ਕੋਠਾ ਇਕ ਵਡੇ ਸਾਰੇ ਵਲਗਨ ਦੇ ਸਿਰੇ ਤੇ ਛੱਤਿਆ ਹੋਇਆ ਸੀ। ਥਾਣੇਦਾਰ ਤੇ ਹੋਰ ਲੋਕ ਬਾਹਰ ਹੀ ਰਹੇ ਤੇ ਮੈਂ ਇਕੱਲਾ ਅੰਦਰ ਚਲਾ ਗਿਆ। ਇਹ ਕੋਈ ਤਿੰਨ ਕੁ ਮੰਜੀਆਂ ਦਾ ਕੱਚਾ ਕੋਠਾ ਸੀ। ਇਕ ਪਾਸੇ ਲੱਕੜ ਦੀ ਇਕ ਪੜਛੱਤੀ ਤੇ ਥੋੜ੍ਹੇ ਜਿਹੇ ਗਲਾਸ, ਕੌਲੀਆਂ, ਥਾਲੀਆਂ ਪਈਆ ਹੋਈਆ ਸਨ। ਕਮਰੇ ਦੀ ਇਕ ਗੁੱਠੇ ਕੁਝ ਬਿਸਤਰੇ ਤੇ ਥੋੜ੍ਹਾ ਬਹੁਤ ਸਾਮਾਨ ਵੀ ਸੀ।

ਉਹ ਤੀਵੀਂ ਮੰਜੀ ਤੇ ਪਈ ਹੋਈ ਸੀ। ਕਈਆਂ ਦਿਨਾਂ ਤੋਂ ਉਸ ਨੂੰ ਬੁਖ਼ਾਰ ਹੋ ਰਿਹਾ ਸੀ। ਉਸ ਦੇ ਇਕ ਹੱਥ ਤੇ ਪੱਟੀਆਂ ਬੱਝੀਆਂ ਹੋਈਆਂ ਸਨ। ਸ਼ਾਇਦ ਕੋਈ ਉਠਾ ਉਠਿਆ ਸੀ। ਉਸ ਵੇਲੇ ਉਹ ਡਾਢੀ ਨਿਢਾਲ ਜਾਪਦੀ ਸੀ ਤੇ ਅਸਲੋਂ ਹੌਲੀ ਹੌਲੀ ਬੋਲਦੀ ਸੀ। ਮੈਂ ਉਸ ਦੇ ਕੋਲ ਮੰਜੀ ਤੇ ਬੈਠ ਗਿਆ।

"ਕੀ ਗੱਲ ਏ ?" ਮੈਂ ਉਸ ਦਾ ਹਾਲ ਚਾਲ ਪੁੱਛਣ ਲਈ ਸਿੱਧਾ ਜਿਹਾ ਸਵਾਲ ਕੀਤਾ।

"ਤਾਪ ਚੜ੍ਹਦਾ ਏ, ਚੌਥੇ ਪੰਜਵੇਂ ਦਿਨ ਦਾ।"

"ਏਥੇ ਤੇਰੇ ਕੋਲ ਕੋਈ ਜਨਾਨੀ ਨਹੀਂ ?"

"ਨਹੀਂ, ਨੇੜੇ ਤੇੜੇ ਕੋਈ ਨਹੀਂ।"

ਪਹਿਲੇ ਜੋ ਖੋਹੀਆਂ ਹੋਈਆਂ ਕੁੜੀਆਂ ਤੀਵੀਆਂ ਮੈਂ ਵੇਖੀਆਂ ਸਨ, ਉਹਨਾਂ ਨਾਲੋਂ ਇਸ ਦਾ ਚੌਗਿਰਦਾ ਬਿਲਕੁਲ ਵੱਖਰਾ ਸੀ। ਉਹਨਾਂ ਦੇ ਦੁਆਲੇ ਬੰਦੇ ਜ਼ਨਾਨੀਆਂ ਹੁੰਦੇ ਸਨ। ਉਹ ਕਿਸੇ ਦੀ ਨਜ਼ਰ ਹੇਠ, ਕਿਸੇ ਦੀ ਰਾਖੀ ਹੇਠ ਰਹਿੰਦੀਆਂ ਸਨ ਤੇ ਇਸ ਤਰ੍ਹਾਂ ਹੀ ਮੈਨੂੰ ਵਿਖਾਈਆਂ ਜਾਂਦੀਆਂ। ਮੈਨੂੰ ਇਸ ਤਰ੍ਹਾਂ ਪਰਤੀਤ ਹੋਇਆ ਜਿਵੇਂ ਇਸ ਕੋਠੇ ਵਿਚ ਉਹ ਇਕੱਲੀ ਹੀ ਰਹਿੰਦੀ ਸੀ ਤੇ ਲੋਕਾਂ ਨੇ ਉਸ ਨੂੰ ਆਪਣੇ ਹਾਲ ਤੇ ਹੀ ਛੱਡ ਦਿੱਤਾ ਹੋਇਆ ਸੀ। ਸਗੋਂ ਇਸ ਤੋਂ ਵੀ ਵਧ, ਜਿਵੇਂ ਲੋਕਾਂ ਨੇ ਉਸ ਦੀ ਸਹਾਇਤਾ ਕੀਤੀ ਹੋਵੇ। ਉਸ ਦੇ ਪਿੰਡ ਤੇ ਘਰ ਵਾਲੇ ਕਿਸ ਤਰ੍ਹਾਂ ਖ਼ਤਮ ਹੋਏ, ਇਹ ਮੈਂ ਪਹਿਲਾਂ ਹੀ ਸੁਣ ਬੈਠਾ ਸਾਂ। ਫਿਰ ਦੂਸਰੀ ਵੇਰ ਉਸ ਦੇ ਮੂੰਹੋਂ ਸੁਣਨ ਦਾ ਕੋਈ ਫ਼ਾਇਦਾ ਨਹੀਂ ਸੀ। ਮੈਨੂੰ ਵਧੇਰੇ ਦਿਲਚਸਪੀ ਉਸ ਦੀ ਮੌਜੂਦਾ ਹਾਲਤ ਵਿਚ ਸੀ।

"ਇਥੇ ਰਹਿੰਦਿਆਂ ਤੈਨੂੰ ਕਿੰਨਾ ਚਿਰ ਹੋ ਗਿਆ ਏ ?"

"ਜਿਸ ਦਿਨ ਦਾ ਪਿੰਡ ਉਜੜਿਆ ਏ, ਉਸ ਦਿਨ ਤੋਂ ਏਥੇ ਈ ਆਂ।"

"ਇਹ ਭਾਂਡੇ ਤੇ ਕਪੜੇ ਤੈਨੂੰ ਕਿਸ ਦਿਤੇ ਨੇ।"

"ਤੁਸੀਂ ਤੇ ਅਸਲੋਂ ਕਮਲੇ ਓ।"

ਮੈਂ ਸਮਝ ਗਿਆ। ਉਹ ਇਕੱਲੀ ਨਹੀਂ ਸੀ ਤੇ ਨਾ ਹੀ ਏਥੇ ਪਿਆ ਸਾਮਾਨ ਉਸ ਦਾ ਆਪਣਾ ਸੀ। ਇਸ ਕੋਠੇ, ਸਾਮਾਨ ਤੇ ਉਸ ਦੇ ਜਿਸਮ ਦਾ ਮਾਲਕ ਕੇਵਲ ਔਖੀਂ ਨਹੀਂ ਦਿਸ ਰਿਹਾ ਸੀ।

ਇਹ ਗੱਲ ਇਥੇ ਲਿਖਣ ਲਗਿਆਂ ਤੇ ਮੈਂ ਸਹਿਜੇ ਹੀ ਲਿਖ ਗਿਆ ਹਾਂ, ਪਰ ਉਸ ਵੇਲੇ ਇਸ ਗਿਆਨ ਨੇ ਮੇਰੇ ਮਨ ਨੂੰ ਡਾਢਾ ਧੱਕਾ ਮਾਰਿਆ। ਪੁਲੀਸ ਤੇ ਲੋਕਾਂ ਦੀ ਸਹਾਇਤਾ ਕਰਕੇ ਜੋ ਚੰਗੇ ਚੰਗੇ ਖ਼ਿਆਲ ਮੇਰੇ ਮਨ ਵਿਚ ਦੁਨੀਆ ਤੇ ਦੁਨੀਆਂ ਦੇ ਲੋਕਾਂ ਬਾਰੇ ਸਾਰਾ ਦਿਨ ਆਉਂਦੇ ਰਹੇ ਸਨ, ਉਹ ਸਾਰੇ ਮੈਥੋਂ ਪੱਲਾ ਛੁਡਾ ਗਏ। ਮੇਰਾ ਮੱਥਾ ਕੌੜੀਆਂ ਅਸਲੀਅਤਾਂ ਨਾਲ ਲਗਾ ਹੋਇਆ ਸੀ। ਉਸ ਕੱਚੇ ਕੋਠੇ ਵਿਚ ਖੋਹੀ ਹੋਈ ਕਿਸੇ ਦੀ ਵਹੁਟੀ ਮੇਰੇ ਸਾਹਮਣੇ ਮੰਜੀ ਤੇ ਨਿਢਾਲ ਪਈ ਸੀ। ਮੇਰੀ ਨਜ਼ਰ ਵਿਚ ਇਨਸਾਨ ਦੇ ਜ਼ੁਲਮ ਦੀ ਉਹ ਸਭ ਤੋਂ ਕਰੜੀ ਤਸਵੀਰ ਸੀ।

ਮਧੋਲੀ ਹੋਈ, ਖ਼ੁਆਰ ਕੀਤੀ ਹੋਈ ਉਹ ਓਥੇ ਬਿਮਾਰ ਪਈ ਸੀ। ਉਸ ਦੀ ਜ਼ਾਤ, ਬਰਾਦਰੀ, ਪਿੰਡ, ਧਰਮ ਦਾ ਕੋਈ ਸਾਂਝੀਵਾਲ ਉਥੇ ਨਹੀਂ ਸੀ। ਉਸ ਨੂੰ ਕਦੀ ਕਿਸੇ ਇਹ ਦੱਸਿਆ ਸੀ ਕਿ ਉਹ ਵਿਛੜੇ ਹੋਏ ਆਪਣੇ ਸਾਕਾਂ ਅੰਗਾਂ ਨੂੰ ਫਿਰ ਵੀ ਮਿਲ ਸਕਦੀ ਹੈ। ਜੇ ਉਸ ਨੂੰ ਕੋਈ ਦੱਸਦਾ ਵੀ ਤਾਂ ਉਹ ਮੰਨਣੋਂ ਨਾਂਹ ਕਰ ਦੇਂਦੀ। ਆਖ਼ਰ ਇਡੇ ਵੱਡੇ ਤੇ ਤਕੜੇ ਪਾਕਿਸਤਾਨ ਵਿਚੋਂ ਉਸ ਨੂੰ ਕੋਈ ਕਿਸ ਤਰ੍ਹਾਂ ਕੱਢ ਕੇ ਲਿਜਾ ਸਕਦਾ ਸੀ। ਇਸ ਗੱਲ ਤੇ ਵਿਚਾਰ ਕਰਨਾ ਹੀ ਫ਼ਜ਼ੂਲ ਸੀ।

ਉਸ ਨੂੰ ਉਸੇ ਵੇਲੇ ਵਾਪਸ ਲਿਜਾਣ ਦਾ ਕੋਈ ਸਵਾਲ ਨਹੀਂ ਸੀ। ਪੋਹ ਮਾਘ ਦੀ ਸਰਦੀ ਵਿਚ ਉਸ ਨੂੰ ਬਿਮਾਰੀ ਦੀ ਹਾਲਤ ਵਿਚ ਉਥੋਂ ਹਿਲਾਣਾ ਠੀਕ ਨਹੀਂ ਸੀ।

ਉਹ ਲੋਕ ਹੁਣ ਉਸ ਨੂੰ ਗੁੰਮ ਨਹੀਂ ਕਰ ਸਕਦੇ ਸਨ ਕਿਉਂਕਿ ਅਸਾਂ ਉਸ ਨੂੰ ਵੇਖ ਲਿਆ ਸੀ ਤੇ ਉਹ ਲੋਕ ਜਾਣਦੇ ਸਨ ਕਿ ਅਸਾਂ ਵੇਖ ਲਿਆ ਹੈ।

"ਚੰਗਾ ਬੀਬੀ ਮੈਂ ਫਿਰ ਕਿਸੇ ਦਿਨ ਆਵਾਂਗਾ।" ਫਿਰ ਆਉਣ ਤੋਂ ਮੇਰਾ ਮਤਲਬ ਉਸ ਨੂੰ ਉਥੋਂ ਵਾਪਸ ਲੈ ਜਾਣ ਤੋਂ ਸੀ, ਪਰ ਇਹ ਗੱਲ ਸ਼ਾਇਦ ਉਸ ਦੇ ਸੁਫ਼ਨੇ ਵਿਚ ਵੀ ਸੰਭਵ ਨਹੀਂ ਸੀ।

"ਤੂੰ ਹੁਣ ਚਲਿਆ ਏਂ ?"

"ਆਹੋ !"

"ਜ਼ਰਾ ਬਹਿ ਜਾ, ਮੇਰੀ ਇਕ ਗੱਲ ਸੁਣ ਜਾ।"

ਮੈਂ ਫਿਰ ਕੋਲ ਪਈ ਮੰਜੀ ਤੇ ਬੈਠ ਗਿਆ।

"ਮੇਰੀ ਤੇਰੇ ਅੱਗੇ ਇਕ ਅਰਜ਼ ਏ ਜੇ ਤੂੰ ਪੂਰੀ ਕਰੇਂ ਤੇ, ਇਕ ਕੰਮ ਏ ਤੇਰੇ ਗੋਚਰਾ।"

"ਕੀ ਕੰਮ ?"

"ਤੂੰ ਮੇਰਾ ਸਿੱਖ ਭਰਾ ਏਂ, ਮੈਂ ਵੀ ਕਦੀ ਸਿੱਖ ਹੁੰਦੀ ਸਾਂ। ਹੁਣ ਤੇ ਮੈਂ ਮੁਸਲਮਾਨ ਹੋ ਗਈ ਹੋਈ ਆਂ। ਏਸ ਵੇਲੇ ਏਸ ਦੁਨੀਆ ਵਿਚ ਮੇਰਾ ਕੋਈ ਨਹੀਓਂ। ਮੈਂ ਬੜੀ ਔਖੀ ਆਂ, ਤੂੰ ਮੇਰੀ ਬਾਂਹ ਫੜ। ਮੇਰੀ ਇਕ ਨਨਾਣ ਏ ਨਿੱਕੀ। ਰੁੜ੍ਹ ਗਏ ਯਾਰਾਂ ਚੱਕ ਵਾਲੇ ਲੈ ਗਏ ਹੋਏ ਨੀ। ਉਸ ਦਿਨ ਹਮਲੇ ਵਿਚ ਸਭ ਤੋਂ ਵੱਡੀ ਧਾੜ ਉਹਨਾਂ ਦੀ ਹੀ ਸੀ ਤੇ ਉਹ ਹੀ ਉਹਨੂੰ ਲੈ ਗਏ ਨੀਂ। ਤੇਰੀ ਐਸ ਵੇਲੇ ਮੈਨੂੰ ਬੜੀ ਚੌਧਰ ਜਾਪਦੀ ਏ। ਤੂੰ ਉਹਨੂੰ ਏਥੇ ਮੇਰੇ ਕੋਲ ਲਿਆ ਦੇ। ਸਾਰੇ ਤੇਰਾ ਲਿਹਾਜ਼ ਕਰਦੇ ਨੇ। ਪੁਲਸ ਵਾਲੇ ਵੀ ਤੇਰੀ ਮੰਨਦੇ ਨੇ। ਮੇਰੇ ਵਲੋਂ ਵੀ ਉਹਨਾਂ ਨੂੰ ਤਰਲਾ ਕਰੀਂ। ਮੈਂ ਉਹਦੀ ਵੱਡੀ ਭਰਜਾਈ ਆਂ। ਮੈਂ ਉਹਨੂੰ ਹੱਥੀਂ ਪਾਲਿਆ ਏ, ਮਾਂ ਬਰੋਬਰ ਆਂ। ਉਹ ਮੇਰੇ ਕੋਲ ਆਵੇਗੀ। ਮੈਂ ਆਪ ਆਪਣੀ ਹੱਥੀਂ ਉਹਨੂੰ ਕਿਸੇ ਦੇ ਲੜ ਲਾਂਗੀ। ਮੇਰੀ ਸਾਂਝ ਵਧੇਗੀ, ਮੇਰੀਆਂ ਬਾਂਹੀਆਂ ਬਣਨਗੀਆਂ। ਮੈਂ ਕਿਸੇ ਨੂੰ ਆਪਣਾ ਆਖਣ ਵਾਲੀ ਬਣਾਂਗੀ।"

ਉਸ ਬੁੱਢੇ ਜੱਟ ਦੀ ਗੱਲ ਮੇਰੇ ਦਿਮਾਗ ਵਿਚ ਚੱਕਰ ਲਾਉਣ ਲਗ ਪਈ, "ਆਹ ਵੇਖਾਂ ਖੱਬਲ ਹੁੰਦਾ ਏ ਪੈਲੀ ਵਿਚ, ਜਦੋਂ ਵਾਹੀ ਦੀ ਏ ਕੋਈ ਕਸਰ ਤੇ ਨਹੀਂ ਨਾ ਛੱਡੀ ਦੀ ਉਹਦੇ ਨਾਲ। ਸਾਰਾ ਜੜ੍ਹੋਂ ਪੁਟ ਕੇ ਪੈਲੀਓਂ ਬਾਹਰ ਸੁੱਟ ਦੇਈ ਦਾ ਏ, ਪਰ ਦਸਾਂ ਦਿਨਾਂ ਮਗਰੋਂ ਫਿਰ ਕੋਈ ਨਾ ਕੋਈ ਤਿੜ ਫੁਟ ਆਉਂਦੀ ਏ।"

# ਇਕ ਹਉਕਾ

## ਅੰਮ੍ਰਿਤਾ ਪ੍ਰੀਤਮ

ਕਰਮੋ ਨੇ ਗੜਵੇ ਵਿਚ ਲੱਸੀ ਪੁਆਈ ਤੇ ਫੇਰ ਅੱਧਿਉਂ ਵੀ ਬਹੁਤੇ ਖ਼ਾਲੀ ਗੜਵੇ ਨੂੰ ਵੇਂਹਦੀ ਹੋਈ ਆਖਣ ਲਗੀ, "ਅੱਜ ਵਡੀ ਸਰਦਾਰਨੀ ਨਹੀਂ ਦਿੱਸੀ, ਕਿਤੇ ਸੁਖ ਨਾਲ ਰਾਜ਼ੀ ਤੇ ਹੈ ?"

ਸਰਦਾਰਨੀ ਨਿਹਾਲ ਕੌਰ ਹੁਣੇ ਘੜੀ ਕੁ ਪਹਿਲਾਂ ਚੌਂਕੇ ਵਿਚ ਆਈ ਸੀ। ਚੁੱਲ੍ਹੇ ਉਤੇ ਰਿਝਦੀ ਖੀਰ ਹੇਠਾਂ ਅੱਗ ਦਾ ਭਾਂਬੜ ਵੇਖ ਕੇ ਉਹਨੇ ਲੱਕੜਾਂ ਪਿਛਾਂਹ ਖਿਚ ਦਿਤੀਆਂ ਸਨ। "ਵੀਰੋ ਕੁੜੀਏ ! ਖੀਰਾਂ ਕਦੇ ਏਡੀ ਅੱਗ ਤੇ ਵੀ ਰਿਝਦੀਆਂ ਨੇ ? ਖੀਰ ਹੇਠਾਂ ਡਾਢੀ ਮੱਠੀ ਅੱਗ ਬਾਲੀ ਦੀ ਏ." ਉਸ ਨੇ ਆਖਿਆ ਸੀ ਤੇ ਫੇਰ ਚੁੱਲ੍ਹੇ ਦੇ ਕੋਲ ਲੱਕੜ ਦੀ ਪਟੜੀ ਡਾਹ ਕੇ, ਉਹ ਪਟੜੀ ਉਤੇ ਬਹਿੰਦੀ ਖੀਰ ਦੇ ਪਤੀਲੇ ਵਿਚ ਕੜਛੀ ਫੇਰਨ ਲਗ ਪਈ ਸੀ। ਸਵੇਰੇ ਦਹੀਂ ਦੀ ਚਾਟੀ ਉਸ ਨੇ ਆਪ ਰਿੜਕੀ ਸੀ, ਪਰ ਲੱਸੀ ਪੁਣਦੀ ਨੇ ਵੀਰੋ ਨੂੰ ਆਖਿਆ ਸੀ ਕਿ ਉਹ ਹੁਣ ਘੜੀ ਕੁ ਆਰਾਮ ਕਰੇਗੀ, ਜਿਹੜਾ ਵੀ ਕੰਮੀ ਕਮੀਣ ਆਵੇ ਵੀਰੋ ਉਸ ਨੂੰ ਲੱਸੀ ਦੇ ਦੇਵੇ।

ਸ਼ਾਇਦ ਹੋਰਨਾਂ ਕੰਮੀਆਂ ਨੇ ਵੀ ਲੱਸੀ ਲੈਣ ਲਗਿਆਂ ਇਹ ਗੱਲ ਪੁੱਛੀ ਹੋਵੇਗੀ, ਪਰ ਨਿਹਾਲ ਕੌਰ ਨੂੰ ਪਤਾ ਨਹੀਂ, ਉਹ ਅੰਦਰਲੇ ਕਮਰੇ ਵਿਚ ਸੀ। ਪਰ ਇਸ ਵੇਲੇ ਜਦੋਂ ਉਹ ਚੌਂਕੇ ਵਿਚ ਬੈਠੀ ਹੋਈ ਸੀ, ਤਾਂ ਦਹਿਲੀਜ਼ਾਂ ਤੋਂ ਬਾਹਰ ਬੈਠੀ ਹੋਈ ਕਰਮੋ ਦੀ ਆਵਾਜ਼ ਉਸ ਨੇ ਆਪ ਸੁਣੀ।

"ਰਾਜ਼ੀ ਆਂ ਕਰਮੋ ! ਤੂੰ ਰਾਜੀ ਏਂ ?" ਨਿਹਾਲ ਕੌਰ ਨੇ ਅੰਦਰੋਂ ਆਵਾਜ਼ ਦਿਤੀ।

ਕਰਮੋ ਨੇ ਛੇਤੀ ਨਾਲ ਦਹਿਲੀਜ਼ਾਂ ਦੇ ਕੋਲ ਆ ਕੇ ਅੰਦਰ ਵਲ ਝਾਕਿਆ ਤੇ ਆਪਣੇ ਇਕ ਹੱਥ ਨੂੰ ਆਪਣੇ ਮੱਥੇ ਨਾਲ ਛੁਹਾਂਦੀ ਆਖਣ ਲਗੀ, "ਤੈਨੂੰ ਸੱਤੇ ਖ਼ੈਰਾਂ ਸਰਦਾਰਨੀ ! ਅੱਜ ਤੈਨੂੰ ਡਿੱਠਾ ਨਹੀਂ ਸੀ। ਮੈਂ ਆਖਿਆ ਮੇਰੀ ਸਰਦਾਰਨੀ ਵੱਲ ਹੋਵੇ ਸਹੀ !"

ਕੰਮੀ ਕਮੀਣ ਸਾਰੇ ਹੀ ਨਿਹਾਲ ਕੌਰ ਦੀਆਂ ਬਲਾਈਂ ਲੈਂਦੇ ਸਨ, ਇਹ ਨਵੀਂ ਗੱਲ ਨਹੀਂ ਸੀ, ਪਰ ਤਾਂ ਵੀ ਨਿਹਾਲ ਕੌਰ ਨੂੰ ਜਾਪਿਆ ਕਿ ਕਰਮੋ ਨੇ ਲੱਸੀ ਲੈਂਦਿਆਂ ਹੀ ਜਿਹੜਾ ਉਹਨੂੰ ਯਾਦ ਕੀਤਾ ਸੀ, ਜ਼ਰੂਰ ਕੋਈ ਹੋਰ ਗੱਲ ਸੀ। ਤਾਂਹੀਉਂ ਜੁ ਨਿਹਾਲ ਕੌਰ ਨੇ ਕਰਮੋ ਵਲ ਵੇਖਿਆ, ਤਾਂ ਕਰਮੋ ਨੇ ਗੜਵੇ ਦਾ ਮੂੰਹ ਉੜਾ ਕੇ ਉਹਦੇ ਵਲ ਕੀਤਾ ਹੋਇਆ ਸੀ। ਨਿਹਾਲ ਕੌਰ ਸਮਝ ਗਈ, ਤੇ ਵੀਰੋ ਵਲ ਵੇਖਦੀ ਆਖਣ ਲਗੀ, "ਮਸ਼ੇ ! ਕਰਮੋ ਨੂੰ ਗੜਵਾ ਭਰ ਦਿਆ ਕਰ, ਇਹਦੇ ਨਿੱਕੇ ਨਿੱਕੇ ਜੀਅ ਨੇ ਲੱਸੀ

ਪੀਣ ਵਾਲੇ।"

"ਰੱਬ ਤੈਨੂੰ ਬਹੁਤ ਦਏ ! ਤੇਰੇ ਹੱਥ ਏਨੇ ਸਬਰ-ਕੱਤੇ ਨੇ ਕਿ ਅੰਜਾਣੇ ਦੋ ਦੋ ਵਾਰਾਂ ਲੱਸੀ ਚਾੜ੍ਹ ਜਾਂਦੇ ਨੇ," ਹੋਰ ਲੱਸੀ ਲੈਂਦੀ ਕਰਮੋ ਨੇ ਆਖਿਆ। ਤੇ ਭਾਵੇਂ ਇਸ ਵੇਲੇ ਉਸ ਨੂੰ ਲੱਸੀ ਦੇਂਦੇ ਹੱਥ ਵੀਰੋ ਦੇ ਸਨ, ਪਰ ਕਰਮੋ ਜੋ ਕੁਝ ਆਖਦੀ ਪਈ ਸੀ, ਉਹ ਨਿਹਾਲ ਕੌਰ ਦੇ ਹੱਥਾਂ ਨੂੰ ਆਖਦੀ ਪਈ ਸੀ।

ਕਰਮੋ ਚਲੀ ਗਈ ਤਾਂ ਨਿਹਾਲ ਕੌਰ ਨੂੰ ਉਹਦੀਆਂ ਅਸੀਸਾਂ ਭੁੱਲ ਗਈਆਂ। ਸਿਰਫ ਉਹਦਾ ਆਖਿਆ ਹੋਇਆ ਇਕੋ ਲਫ਼ਜ਼ ਚੇਤੇ ਰਹਿ ਗਿਆ "ਵੱਡੀ ਸਰਦਾਰਨੀ . . . ."

ਨਿਹਾਲ ਕੌਰ ਇਕੋ ਦਿਨ ਵਿਚ ਸਰਦਾਰਨੀ ਤੋਂ ਵੱਡੀ ਸਰਦਾਰਨੀ ਬਣ ਗਈ ਸੀ। ਪਤਾ ਨਹੀਂ ਉਹਨੂੰ ਵਡੀ ਸਰਦਾਰਨੀ ਕਹਿਣ ਦਾ ਖ਼ਿਆਲ ਸਭ ਤੋਂ ਪਹਿਲਾਂ ਕਿਸ ਨੂੰ ਆਇਆ ਸੀ। ਸ਼ਾਇਦ ਸਾਰਿਆਂ ਨੂੰ ਇਕੱਠਾ ਹੀ ਆ ਗਿਆ ਸੀ। ਘਰ ਦੀ ਮਹਿਰੀ ਤੋਂ ਲੈ ਕੇ ਕਾਰਖ਼ਾਨੇ ਦੇ ਸਾਰੇ ਮੁਨਸ਼ੀ ਮੁਨੀਮ ਤੇ ਕੰਮੀ ਕਮੀਣ ਉਸ ਨੂੰ ਵੱਡੀ ਸਰਦਾਰਨੀ ਕਹਿਣ ਲਗ ਪਏ ਸਨ। ਏਥੋਂ ਤਕ ਕਿ ਘਰ ਦੇ ਮਾਲਕ ਸਰਦਾਰ ਨੇ ਵੀ ਕੱਲ੍ਹ ਉਸ ਨੂੰ ਵੱਡੀ ਸਰਦਾਰਨੀ ਆਖ ਕੇ ਬੁਲਾਇਆ ਸੀ। ਤੇ ਫੇਰ ਨਿਹਾਲ ਕੌਰ ਨੂੰ ਖ਼ਿਆਲ ਆਇਆ ਕਿ ਪਰਸੋਂ ਉਸ ਨੇ ਆਪ ਹੀ ਤਾਂ ਮਹਿਰੀ ਨੂੰ ਆਖਿਆ ਸੀ ਕਿ ਜਾਹ ਛੋਟੀ ਸਰਦਾਰਨੀ ਨੂੰ ਉਹਦੇ ਕਰਮੇ ਵਿਚੋਂ ਬੁਲਾ ਲਿਆ। "ਸੋ ਜੇ ਕੋਈ ਛੋਟੀ ਸਰਦਾਰਨੀ ਹੋਵੇ ਤਾਂ ਵੱਡੀ ਸਰਦਾਰਨੀ ਆਪੇ ਹੀ ਬਣ ਜਾਣੀ ਸੀ।" ਨਿਹਾਲ ਕੌਰ ਨੂੰ ਖ਼ਿਆਲ ਆਇਆ, ਤੇ ਫੇਰ ਕਿੰਨੇ ਹੀ ਖ਼ਿਆਲ ਨਿੱਕੇ ਨਿੱਕੇ ਚੌਲਾਂ ਵਾਂਗ ਉਹਦੇ ਮਨ ਦੇ ਦੁੱਧ ਵਿਚ ਰਿਝਣ ਲਗ ਪਏ।

ਰਿਝਦੇ ਖ਼ਿਆਲਾਂ ਵਿਚੋਂ ਇਕ ਖ਼ਿਆਲ ਇਹ ਵੀ ਸੀ ਕਿ ਵੀਰੋ ਜਦੋਂ ਦੀ ਇਸ ਘਰ ਵਿਚ ਛੋਟੀ ਸਰਦਾਰਨੀ ਬਣ ਕੇ ਆਈ ਸੀ, ਉਦੋਂ ਦੀ ਉਹ ਰਾਤ ਨੂੰ ਸੌਣ ਲਗਿਆਂ ਇਕ ਨੇਮ ਵਾਂਗ ਨਿਹਾਲ ਕੌਰ ਦੇ ਕਮਰੇ ਵਿਚ ਆਉਂਦੀ ਸੀ ਤੇ ਉਹਦੀ ਮੰਜੀ ਦੀ ਹੀਂਹ ਉਤੇ ਬਹਿ ਕੇ ਉਹਦੇ ਪੈਰ ਘੁਟਦੀ ਸੀ। ਨਿਹਾਲ ਕੌਰ ਨੇ ਨਾ ਧੀ ਦੀ ਡੋਲੀ ਤੋਰੀ ਸੀ ਤੇ ਨਾ ਪੁੱਤਰ ਦੀ ਡੋਲੀ ਲਿਆਉਣੀ ਸੀ, ਪਰ ਜਦੋਂ ਉਹਦੀ ਹੱਥੀਂ ਵਿਆਹੀ ਸੌਂਕਣ ਉਹਦੇ ਪੈਰ ਘੁਟਦੀ ਸੀ ਤਾਂ ਨਿਹਾਲ ਕੌਰ ਨੂੰ ਜਾਪਦਾ ਸੀ ਕਿ ਉਹਨੇ ਧੀ ਵੀ ਵੇਖ ਲਈ ਸੀ ਤੇ ਨੂੰਹ ਵੀ। ਤੇ ਨਿਹਾਲ ਕੌਰ ਨੇ ਇਕ ਡੂੰਘਾ ਸਾਹ ਭਰ ਕੇ ਬੜੇ ਹੱਸਦੇ ਹੋਠਾਂ ਨਾਲ ਆਪਣੇ ਆਪ ਨੂੰ ਮਨਾ ਲਿਆ ਸੀ ਕਿ ਵੀਰੋ ਉਹਦੀ ਧੀ ਵੀ ਸੀ ਤੇ ਨੂੰਹ ਵੀ।

ਨਿਹਾਲ ਕੌਰ ਨੇ ਆਪਣੇ ਸਰਦਾਰ ਦੇ ਦੂਜੇ ਵਿਆਹ ਲਈ ਇਹ ਕੁੜੀ ਵੀਰੋ ਆਪ ਹੀ ਲੱਭੀ ਸੀ। ਸਾਕ ਚੰਗੇ ਘਰਾਂ ਤੋਂ ਵੀ ਮਿਲਦੇ ਸਨ, ਪਰ ਉਹ ਸਾਰੇ ਸਰਦਾਰ ਨੂੰ ਨਹੀਂ ਸਨ ਮਿਲਦੇ, ਸਰਦਾਰ ਦੀ ਹਵੇਲੀ ਨੂੰ ਮਿਲਦੇ ਸਨ। ਸਰਦਾਰ ਦੀ ਸਿਆਣੀ ਉਮਰ ਤੋਂ ਡਰਦੇ, ਜਿਹੜੇ ਵੀ ਸਾਕ ਲੈ ਕੇ ਆਉਂਦੇ ਸਨ, ਉਹ ਸਾਕ ਕਰਨ ਤੋਂ ਪਹਿਲਾਂ ਹਵੇਲੀ ਨੂੰ ਆਪਣੀ ਧੀ ਦੇ ਨਾਂ ਕਰਵਾ ਲੈਣਾ ਚਾਹੁੰਦੇ ਸਨ। ਸਰਦਾਰ ਆਪਣੀ ਹਵੇਲੀ ਦਾ ਵਾਰਸ ਜ਼ਰੂਰ ਲੱਭਦਾ ਸੀ, ਪਰ ਹਵੇਲੀ ਨੂੰ ਉਸ ਔਰਤ ਦੇ ਨਾਂ ਨਹੀਂ

ਸੀ ਕਰ ਸਕਦਾ, ਜਿਹਦੀ ਕੁੱਖ ਨੇ ਕੋਈ ਵਾਰਸ ਤੇ ਪਤਾ ਨਹੀਂ ਕਦੋਂ ਜੰਮਣਾ ਸੀ, ਹਾਲ ਦੀ ਘੜੀ ਸਿਰਫ ਉਹਦੀ ਭਵਿੱਖ ਬਾਣੀ ਕਰਨੀ ਸੀ।

ਤੇ ਸਰਦਾਰ ਨੇ ਦੂਜਾ ਵਿਆਹ ਕਰਨ ਤੋਂ ਨਾਂਹ ਕਰ ਦਿਤੀ ਸੀ। ਪਰ ਏਸ ਨਾਂਹ ਵਿਚ ਇਕ ਹਉਕਾ ਰਲਿਆ ਹੋਇਆ ਸੀ। ਨਿਹਾਲ ਕੌਰ ਨੇ ਇਹ ਹਉਕਾ ਸੁਣਿਆ ਸੀ ਤੇ ਇੰਜ ਉਸ ਨੇ ਇਕ ਬੜੇ ਨਿਮਾਣੇ ਜਿਹੇ ਘਰ ਦੀ ਇਹ ਵੀਰੋ ਲੱਭ ਕੇ ਆਪਣੇ ਸਰਦਾਰ ਨੂੰ ਦੇ ਦਿਤੀ ਸੀ ਤੇ ਉਹਦੇ ਬਦਲੇ ਵਿਚ ਉਹਦਾ ਹਉਕਾ ਆਪ ਲੈ ਲਿਆ ਸੀ।

ਇਕ ਦਿਨ ਸਰਦਾਰ ਨੇ ਕੰਧ ਵਿਚ ਲਗੀ ਹੋਈ ਆਪਣੀ ਲੋਹੇ ਦੀ ਅਲਮਾਰੀ ਖੋਲ੍ਹੀ, ਤਾਂ ਕਿੰਨਾ ਚਿਰ ਖੁਲ੍ਹੀ ਅਲਮਾਰੀ ਦੇ ਅਗੇ ਖਲੋਤਾ ਕੁਝ ਸੋਚਦਾ ਰਿਹਾ। "ਵੱਡੀ ਸਰਦਾਰਨੀ ਕਿਥੇ ਗਈ ਏ ?" ਸਰਦਾਰ ਨੇ ਵੀਰੋ ਨੂੰ ਕਾਹਲਿਆਂ ਪੈ ਕੇ ਪੁੱਛਿਆ। ਵੱਡੀ ਸਰਦਾਰਨੀ ਘਰ ਨਹੀਂ ਸੀ। ਸਰਦਾਰ ਨੇ ਅਲਮਾਰੀ ਬੰਦ ਕਰ ਕੇ ਚਾਬੀ ਬੋਝੇ ਵਿਚ ਪਾ ਲਈ ਤੇ ਕਾਰਖਾਨੇ ਜਾਂਦਾ ਵੀਰੋ ਨੂੰ ਆਖ ਗਿਆ ਕਿ ਨਿਹਾਲ ਕੌਰ ਜਿਸ ਵੇਲੇ ਵੀ ਘਰ ਆਵੇ ਉਹ ਹੇਠਾਂ ਮੁਨਸ਼ੀ ਨੂੰ ਆਵਾਜ਼ ਦੇ ਕੇ ਮੈਨੂੰ ਕਾਰਖ਼ਾਨੇ ਵਿਚ ਸੁਨੇਹਾ ਭੇਜ ਦੇਵੇ। ਨਿਹਾਲ ਕੌਰ ਜਿਸ ਵੇਲੇ ਆਈ ਵੀਰੋ ਬਾਹਰਲੇ ਖੁਰੇ ਉਤੇ ਬੜੀ ਘਾਬਰੀ ਹੋਈ ਬੈਠੀ ਹੋਈ ਸੀ। ਉਸ ਨੂੰ ਹੁਣੇ ਇਕ ਉਲਟੀ ਆਈ ਸੀ।

ਨਿਹਾਲ ਕੌਰ ਨੇ ਵੀਰੋ ਦੀ ਬਾਂਹ ਥੰਮੀ, ਉਹਦੇ ਮੋਢੇ ਘੁੱਟੇ ਤੇ ਉਹਨੂੰ ਮੰਜੀ ਉਤੇ ਲਿਟਾਇਆ। ਪਰ ਵੀਰੋ ਨੇ ਕੰਬਦੇ ਕੰਬਦੇ ਪੈਰ ਮੰਜੀ ਤੋਂ ਹੇਠਾਂ ਲਾਹੇ ਤੇ ਉਠ ਕੇ ਨਿਹਾਲ ਕੌਰ ਦੇ ਪੈਰ ਫੜ ਲਏ।

'ਸਰਦਾਰਨੀ ! ਤੂੰ ਮੈਨੂੰ ਇਕ ਦਿਨ ਆਖਿਆ ਸੀ ਕਿ ਮੈਂ ਤੇਰੀ ਧੀ ਵੀ ਹਾਂ ਤੇ ਨੂੰਹ ਵੀ। ਅੱਜ ਮੈਨੂੰ ਭਾਵੇਂ ਆਪਣੀ ਧੀ ਸਮਝ ਕੇ ਬਚਾ ਲੈ ਤੇ ਭਾਵੇਂ ਨੂੰਹ ਸਮਝ ਕੇ।" ਵੀਰੋ ਵਿਲਕ ਉੱਠੀ। ਤੇ ਵਿਲਕਦੀ ਵਿਲਕਦੀ ਵੀਰੋ ਨੇ ਨਿਹਾਲ ਕੌਰ ਨੂੰ ਦੱਸਿਆ ਕਿ ਪਿੱਛੇ ਜਦੋਂ ਉਹਦਾ ਭਰਾ ਉਹਨੂੰ ਮਿਲਣ ਆਇਆ ਸੀ ਤਾਂ ਉਹਦੇ ਭਰਾ ਨੂੰ ਕੁਝ ਪੈਸਿਆਂ ਦੀ ਡਾਢੀ ਲੋੜ ਸੀ। ਵੀਰੋ ਨੇ ਉਸ ਨੂੰ ਕੁਝ ਪੈਸੇ ਵੀ ਦਿਤੇ ਸਨ, ਪਰ ਪੈਸੇ ਉਹਦੇ ਕੋਲ ਬੜੇ ਥੋੜ੍ਹੇ ਸਨ, ਇਸ ਲਈ ਉਸ ਨੇ ਸਰਦਾਰ ਦੇ ਬੋਝੇ ਵਿਚੋਂ ਅਲਮਾਰੀ ਦੀ ਚਾਬੀ ਚੁਰਾ ਕੇ ਲੋਹੇ ਦੀ ਅਲਮਾਰੀ ਖੋਲ੍ਹੀ ਸੀ ਤੇ ਅਲਮਾਰੀ ਵਿਚੋਂ ਚਾਂਦੀ ਦੇ ਭਾਂਡੇ ਕੱਢ ਕੇ ਆਪਣੇ ਭਰਾ ਨੂੰ ਦੇ ਦਿਤੇ ਸਨ।

"ਇਹ ਤੇਰਾ ਆਪਣਾ ਘਰ ਏ ਵੀਰੋ ! ਜੇ ਤੂੰ ਆਪਣੇ ਘਰ ਨੂੰ ਆਪਣੇ ਹੱਥੀਂ ਉਜਾੜੇਂਗੀ . . . . " ਗੱਲ ਅਜੇ ਨਿਹਾਲ ਕੌਰ ਦੇ ਮੂੰਹ ਵਿਚ ਸੀ, ਵੀਰੋ ਤਮਕ ਉੱਠੀ "ਇਹ ਘਰ ਨਾ ਮੈਨੂੰ ਕਦੇ ਆਪਣਾ ਲੱਗਾ ਏ, ਨਾ ਲੱਗਣਾ ਏਂ, ਪਰ ਇਹ ਮੈਂ ਤੇਰੇ ਨਾਲ ਇਕਰਾਰ ਕਰਨੀ ਆਂ ਸਰਦਾਰਨੀ ਕਿ ਅੱਗੋਂ ਮੈਂ ਕਦੀ ਇਸ ਘਰ ਦੀ ਕੋਈ ਚੀਜ਼ ਕਿਸੇ ਨੂੰ ਨਹੀਂ ਦਿਆਂਗੀ। ਮੈਂ ਉਸ ਦਿਨ ਵੀ ਗ਼ਲਤੀ ਕੀਤੀ ਸੀ। ਐਵੇਂ ਕਰ ਬੈਠੀ, ਪਿਛੋਂ ਪਛਤਾ ਗਈ ਸਾਂ। ਤੈਨੂੰ ਪਤਾ ਏ ਮੇਰਾ ਵਿਆਹ ਕਰਨ ਲਗਿਆਂ ਮੇਰੇ ਪਿਉ ਨੇ ਮੇਰੇ ਭਰਾ ਦੇ ਕਾਰੋਬਾਰ ਦਾ ਵਾਸਤਾ ਪਾ ਕੇ ਤੇਰੇ ਕੋਲੋਂ ਦੋ ਹਜ਼ਾਰ ਰੁਪਿਆ ਮੰਗਿਆ ਸੀ। ਤੂੰ ਦੋ ਹਜ਼ਾਰ ਰੁਪਿਆ ਦੇ ਦਿਤਾ। ਮੇਰੇ ਪਿਉ ਨੇ ਵਿਆਹ ਕਰ ਦਿਤਾ। ਮੈਨੂੰ

ਵੇਚਣ ਵਿਚ ਕੀ ਕਸਰ ਰਹਿ ਗਈ ? ਦੋ ਹਜ਼ਾਰ ਪਿਛੇ ਮੈਨੂੰ ਏਸ ਬੁੱਢੇ ਸਰਦਾਰ ਦੇ ਪੱਲੇ ਪਾ ਦਿਤਾ। ਮੇਰੇ ਪਿਉ ਤੇ ਭਰਾ ਕਾਹਦੇ ਸੱਕੇ ਨੇ . . . . ਮੈਂ ਕਿਸੇ ਦਾ ਘਰ ਉਜਾੜ ਕੇ ਉਹਨਾਂ ਦਾ ਘਰ ਕਿਉਂ ਭਰਾਂ . . . . . "

"ਵੀਰੋ . . . . " ਨਿਹਾਲ ਕੌਰ ਤ੍ਰਭਕ ਕੇ ਵੀਰੋ ਦੇ ਮੂੰਹ ਵੱਲ ਵੇਖਣ ਲਗ ਪਈ।

ਨਿਹਾਲ ਕੌਰ ਨੇ ਵੀਰੋ ਦੀ ਲਾਜ ਰਖ ਲਈ। ਸਰਦਾਰ ਨੂੰ ਕਹਿ ਦਿੱਤਾ ਕਿ ਅਲਮਾਰੀ ਵਿਚ ਪਏ ਹੋਏ ਚਾਂਦੀ ਦੇ ਭਾਂਡੇ ਬੜੇ ਪੁਰਾਣੇ ਢੱਬ ਦੇ ਸਨ, ਉਹਨੇ ਉਹ ਭਾਂਡੇ ਕੱਢ ਕੇ ਤੇ ਕੁਝ ਚਾਂਦੀ ਆਪਣੇ ਕੋਲੋਂ ਪਾ ਕੇ ਸੁਨਿਆਰੇ ਨੂੰ ਨਵੇਂ ਭਾਂਡੇ ਘੜਣੇ ਦਿਤੇ ਹੋਏ ਸਨ।

ਸਰਦਾਰ ਦਾ ਫ਼ਿਕਰ ਮੁੱਕ ਗਿਆ। ਪਰ ਨਿਹਾਲ ਕੌਰ ਜਦੋਂ ਵੀ ਵੀਰੋ ਦੇ ਮੂੰਹ ਵੱਲ ਵੇਖਦੀ, ਉਹਦੇ ਮਨ ਵਿਚ ਇਕ ਫ਼ਿਕਰ ਛਿੜ ਪੈਂਦਾ। ਵੀਰੋ ਦੀਆਂ ਕਾਲੀਆਂ ਭੌਰਿਆਂ ਵਰਗੀਆਂ ਅੱਖਾਂ ਸਨ। ਰੰਗ ਜ਼ਰਾ ਕੁ ਸੌਲਾਂ ਸੀ, ਪਰ ਸੌਲੇ ਰੰਗ ਵਿਚ ਜਵਾਨੀ ਪੀਡੇ ਆਟੇ ਵਾਂਗ ਗੁੱਝੀ ਹੋਈ ਸੀ। ਉਹਦੀਆਂ ਬਾਹਵਾਂ ਵੇਲਣਿਆਂ ਵਾਂਗ ਗੋਲ ਤੇ ਪੀਡੀਆਂ ਸਨ, ਮਾਸ ਉਤੇ ਚੂੰਢੀ ਨਹੀਂ ਸੀ ਭਰੀ ਜਾਂਦੀ। ਨਿਹਾਲ ਕੌਰ ਨੂੰ ਜਾਪਣ ਲਗ ਪਿਆ ਕਿ ਸਰਦਾਰ ਕੋਲੋਂ ਜਿਹੜਾ ਹਉਕਾ ਲੈ ਕੇ ਉਹਨੇ ਆਪਣੇ ਜ਼ਿੰਮੇ ਪਾ ਲਿਆ ਸੀ, ਵੀਰੋ ਨੇ ਉਹੀ ਹਉਕਾ ਉਹਦੇ ਕੋਲੋਂ ਲੈ ਕੇ ਆਪਣੀ ਛਾਤੀ ਵਿਚ ਪਾ ਲਿਆ ਸੀ।

ਤੇ ਫੇਰ ਵੀਰੋ ਨੂੰ ਦਿਨ ਚੜ੍ਹ ਗਏ। ਹਵੇਲੀ ਬਹੁਤ ਵੱਡੀ ਸੀ, ਪਰ ਮੁਬਾਰਕਾਂ ਏਨੀਆਂ ਸਨ ਕਿ ਹਵੇਲੀ ਵਿਚ ਮਿਉਂਦੀਆਂ ਨਹੀਂ ਸਨ। ਸਰਦਾਰ ਦਾ ਪੈਰ ਭੋਏਂ ਤੇ ਨਹੀਂ ਸੀ ਲਗਦਾ, ਤੇ ਨਿਹਾਲ ਕੌਰ ਵੀਰੋ ਨੂੰ ਪੈਰ ਭੋਏਂ ਤੇ ਨਹੀਂ ਸੀ ਲਾਹਣ ਦੇਂਦੀ। ਪਰ ਲੋਕ ਨਾ ਸਰਦਾਰ ਨੂੰ ਏਨੀਆਂ ਮੁਬਾਰਕਾਂ ਦੇਂਦੇ ਸਨ, ਨਾ ਵੀਰੋ ਨੂੰ, ਜਿੰਨੀਆਂ ਨਿਹਾਲ ਕੌਰ ਨੂੰ !

"ਮੈਂ ਜੰਮਦਾ ਝੋਲੀ ਪੁਆ ਲੈਣਾ ਏ, ਪਿਛੋਂ ਨਾ ਆਖੀਂ। ਮੈਂ ਵੱਡੀ ਸਰਦਾਰਨੀ ਆਂ, ਤੂੰ ਛੋਟੀ ਸਰਦਾਰਨੀ, ਏਂ, ਸੋ ਪਹਿਲਾ ਪੁੱਤਰ ਵੱਡੀ ਦਾ। ਪਿਛੋਂ ਹੋਰ ਜਿਹੜੇ ਜੰਮੇਂਗੀ ਉਹ ਤੇਰੇ . . . . . " ਨਿਹਾਲ ਕੌਰ ਹੱਸ ਕੇ ਵੀਰੋ ਨੂੰ ਆਖਦੀ। ਨਿਹਾਲ ਕੌਰ ਨੂੰ ਆਪ ਨਹੀਂ ਸੀ ਪਤਾ ਲਗਦਾ ਪਿਆ ਕਿ ਉਹਦੇ ਮਨ ਵਿਚ ਕੋਈ ਗੁੱਝਾ ਛਿੱਪਾ ਵੀ ਮਲਾਲ ਕਿਉਂ ਨਹੀਂ ਸੀ। ਉਹਨੇ ਆਪਣੀ ਹੱਥੀਂ ਆਪਣਾ ਖ਼ਾਵੰਦ ਇਕ ਪਰਾਈ ਔਰਤ ਨੂੰ ਦੇ ਦਿਤਾ ਸੀ ਤੇ ਹੁਣ ਉਸ ਨੇ ਸਾਰੀ ਜ਼ਮੀਨ ਜਾਇਦਾਦ ਵੀ ਇਕ ਪਰਾਈ ਔਰਤ ਦੇ ਪੁੱਤਰ ਨੂੰ ਦੇ ਦੇਣੀ ਸੀ।

"ਟੂਣੇ ਹਾਰੀਏ ! ਮੈਂ ਕਿਹੜੇ ਵੇਲੇ ਤੈਨੂੰ ਆਪਣੀ ਧੀ ਤੇ ਨੂੰਹ ਆਖਿਆ ਸੀ। ਮੈਂ ਸੱਚੀ ਮੁੱਚੀ ਇਕ ਸੱਸ ਮਾਂ ਵਾਂਗ ਖ਼ੁਸ਼ ਹਾਂ। ਮੈਨੂੰ ਕਦੀ ਇਹ ਚੇਤਾ ਨਹੀਂ ਰਹਿੰਦਾ ਕਿ ਤੂੰ ਮੇਰੀ . . . . " ਨਿਹਾਲ ਕੌਰ ਦੀ ਏਸ ਗੱਲ ਨੂੰ ਵੀਰੋ ਟੁੱਕ ਦੇਂਦੀ ਤੇ ਹੱਸ ਕੇ ਆਖਦੀ, "ਸਰਦਾਰਨੀ ਮੈਂ ਭਾਵੇਂ ਤੇਰੀ ਕੁਝ ਲਗਨੀ ਆਂ ਤੇ ਭਾਵੇਂ ਨਹੀਂ, ਪਰ ਇਹ ਮੈਨੂੰ ਪਤਾ ਏ ਕਿ ਮੈਂ ਤੇਰੀ ਸੌਂਕਣ ਨਹੀਂ ਲਗਦੀ।"

ਨਿਹਾਲ ਕੌਰ ਨੇ ਤਰਖਾਣ ਕੋਲੋਂ ਜਿਹੜਾ ਪੰਘੂੜਾ ਬਣਵਾਇਆ ਉਸ ਪੰਘੂੜੇ ਨੂੰ ਚਾਂਦੀ ਦੀਆਂ ਘੰਟੀਆਂ ਬੰਨ੍ਹੀਆਂ, ਸੁੱਚੇ ਪੱਟ ਦੀ ਉਸ ਨੇ ਨਿੱਕੀ ਜਿਹੀ ਰਜ਼ਾਈ ਬਣਵਾਈ। ਸ਼ਹਿਰ

ਦਾ ਇੱਕ ਅੰਗ੍ਰੇਜ਼ ਅਫ਼ਸਰ ਇੱਕ ਮਹੀਨੇ ਦੀ ਛੁਟੀ ਵਲਾਇਤ ਚਲਿਆ ਸੀ, "ਵਲੈਤੀ ਸਵੇਟਰ ਰੇਸ਼ਮ ਵਰਗੇ ਹੁੰਦੇ ਨੇ" ਨਿਹਾਲ ਕੌਰ ਨੇ ਆਖਿਆ ਤੇ ਉਸ ਅੰਗ੍ਰੇਜ਼ ਅਫ਼ਸਰ ਨੂੰ ਪੱਕੀ ਕੀਤੀ ਕਿ ਉਹ ਨਿੱਕੇ ਨਿੱਕੇ ਦੋ ਸਵੈਟਰ ਉਥੋਂ ਖ਼ਰੀਦ ਕੇ ਜ਼ਰੂਰ ਲਿਆਵੇ।

ਆਪਣੇ ਵੇਲੇ ਨਿਹਾਲ ਕੌਰ ਨੇ ਸਿਆਣੀਆਂ ਦਾਈਆਂ ਨੂੰ ਵੀ ਵਿਖਾਇਆ ਸੀ ਤੇ ਵੱਡੇ ਸ਼ਹਿਰਾਂ ਵਿਚ ਜਾ ਕੇ ਡਾਕਟਰਾਂ ਨੂੰ ਵੀ, ਪਰ ਆਪਣੇ ਵੇਲੇ ਕਦੀ ਕਿਸੇ ਦੇ ਵੀ ਦੇਵਤੇ ਦੀ ਮੰਨਤ ਨਹੀਂ ਸੀ ਮੰਨੀ। ਵੀਰੋ ਨੂੰ ਜਦੋਂ ਪੂਰੇ ਤਿੰਨ ਦਿਨ ਲੱਕ ਵਿਚ ਪੀੜ ਹੁੰਦੀ ਰਹੀ, ਤੇ ਇਕ ਦਿਨ ਜ਼ਰਾ ਕੁ ਖ਼ੂਨ ਦਾ ਦਾਗ਼ ਵੀ ਲੱਗ ਗਿਆ ਤਾਂ ਨਿਹਾਲ ਕੌਰ ਨੇ ਉਸ ਦਿਨ ਆਪਣੀ ਜ਼ਿੰਦਗੀ ਵਿਚ ਪਹਿਲੀ ਵਾਰ ਸੁਖਣਾ ਸੁੱਖੀ।

ਇਹ ਨਾਜ਼ ਕਰਨ ਦਾ ਵੇਲਾ ਸੀ। ਵੀਰੋ ਚਾਹੁੰਦੀ ਤਾਂ ਹੁਣ ਦੂਰ ਦਸੌਰ ਦੀਆਂ ਫ਼ਰਮਾਇਸ਼ਾਂ ਵੀ ਪਾ ਸਕਦੀ ਸੀ। ਸਰਦਾਰ ਹੁਣ ਉਹਦੇ ਮੂੰਹ ਵਲ ਵੇਖਦਾ ਉਹਦੇ ਮੂੰਹ ਦਾ ਬੋਲ ਉਡੀਕਦਾ ਸੀ। ਪਰ ਨਿਹਾਲ ਕੌਰ ਨੂੰ ਪਤਾ ਸੀ ਕਿ ਵੀਰੋ ਦੀ ਸੰਗ ਅਜੇ ਵੀ ਏਨੀ ਸੀ ਕਿ ਉਹਨੇ ਨਿਗੂਣੀ ਅਚਾਰ ਦੀ ਫਾੜੀ ਵੀ ਮੰਗਣੀ ਹੁੰਦੀ ਤਾਂ ਦੋ ਵਾਰੀ ਝਕ ਕੇ ਨਿਹਾਲ ਕੌਰ ਦੇ ਮੂੰਹ ਵਲ ਵੇਖਦੀ। ਇਸ ਲਈ ਨਿਹਾਲ ਕੌਰ ਆਪ ਹੀ ਵੀਰੋ ਦੇ ਮਨ ਦਾ ਧਿਆਨ ਰਖਦੀ ਸੀ। ਏਸ ਸਾਰੇ ਵੇਲੇ ਵਿਚ ਵੀਰੋ ਨੇ ਆਪਣੇ ਮੂੰਹੋਂ ਜੋ ਕੁਝ ਜੋਰ ਨਾਲ ਆਖਿਆ ਸੀ ਤਾ ਇੱਕੋ ਗੱਲ ਆਖੀ ਸੀ ਕਿ ਵਿਹੜੇ ਵਿਚ ਰੱਸੀ ਨਾਲ ਟੰਗੇ ਹੋਏ ਗੋਂਗਲੂਆਂ ਦੇ ਹਾਰ ਲਾਹ ਕੇ ਪਰ੍ਹਾਂ ਰਖ ਦਿਉ। "ਇਹਨਾਂ ਨੂੰ ਵੇਖ ਕੇ ਮੇਰੇ ਜੀਅ ਨੂੰ ਕੁਝ ਹੁੰਦਾ ਏ। ਗੋਂਗਲੂਆਂ ਦੀਆਂ ਕਚਰੀਆਂ ਇਸ ਤਰ੍ਹਾਂ ਜਾਪਦੀਆਂ ਨੇ ਜਿਵੇਂ ਕਿਸੇ ਦਾ ਮਾਸ ਪਿਲ ਪਿਲ ਕਰਦਾ ਹੋਵੇ", ਵੀਰੋ ਨੇ ਆਖਿਆ ਸੀ ਤੇ ਸੁੱਕਦੇ ਗੋਂਗਲੂਆਂ ਵੱਲ ਵੇਖਦੀ ਉਬਾਕਣ ਲੱਗ ਪਈ ਸੀ।

ਫੇਰ ਵੀਰੋ ਦੇ ਮਨ ਵਿਚ ਪਤਾ ਨਹੀਂ ਕੀ ਆਇਆ। ਜਦੋਂ ਉਸ ਨੂੰ ਨੌਵਾਂ ਮਹੀਨਾ ਲੱਗ ਪਿਆ ਤਾਂ ਉਸ ਨੇ ਜ਼ਿੱਦ ਫੜ ਲਈ ਕਿ ਉਹ ਆਪਣੇ ਪੇਕੇ ਘਰ ਆਪਣਾ ਜਣੇਪਾ ਕੱਟੇਗੀ। ਸਰਦਾਰ ਉਹਦੀ ਜ਼ਿੱਦ ਨਹੀਂ ਸੀ ਮੰਨਦਾ। ਨਿਹਾਲ ਕੌਰ ਉਹਦੇ ਵਾਸਤੇ ਪਾਂਦੀ ਸੀ, ਪਰ ਵੀਰੋ ਨੇ ਇਕੋ ਹੀ ਹਠ ਫੜ ਲਿਆ ਸੀ ਕਿ ਉਹਦੇ ਪਿੰਡ ਇਕ ਬੁੱਢੀ ਦਾਈ ਬੜੀ ਸਿਆਣੀ ਹੈ। ਉਹਨੂੰ ਸਿਰਫ ਉਸੇ ਦਾਈ ਉਤੇ ਇਤਬਾਰ ਹੈ, ਹੋਰ ਕਿਸੇ ਉਤੇ ਨਹੀਂ ਤੇ ਉਸ ਨੂੰ ਯਕੀਨ ਹੈ ਕਿ ਉਹ ਜੇ ਇਥੇ ਰਹੀ ਤਾਂ ਸ਼ਹਿਰੀ ਡਾਕਟਰਨੀਆਂ ਦੇ ਹੱਥੋਂ ਜ਼ਰੂਰ ਮਰ ਜਾਏਗੀ।

"ਇਹ ਡਰ ਬੜਾ ਮਾੜਾ ਹੁੰਦਾ ਏ —" ਡਾਕਟਰਾ ਨੇ ਵੀ ਸਰਦਾਰ ਨੂੰ ਸਲਾਹ ਦਿੱਤੀ। ਪਰ ਸਰਦਾਰ ਦੇ ਮਨ ਵਿਚ ਕੁਝ ਹੋਰ ਹੀ ਡਰ ਸੀ। ਉਹ ਨਿਹਾਲ ਕੌਰ ਨੂੰ ਇਕਲ-ਵਾਂਝੇ ਲਿਜਾ ਕੇ ਆਖਣ ਲੱਗਾ, "ਮੈਨੂੰ ਡਰ ਏ ਕਿ ਜੇ ਇਹਨੂੰ ਉਥੇ ਕੁੜੀ ਹੋਈ ਤਾਂ ਇਹਦੇ ਮਾਪਿਆ ਨੇ ਕਿਸੇ ਦੇ ਮੁੰਡੇ ਨਾਲ ਉਹ ਕੁੜੀ ਵਟਾ ਦੇਣੀ ਏ। ਮੈਂ ਅੱਗੇ ਇਹੋ ਜਿਹੀਆਂ ਕਈ ਗੱਲਾਂ ਸੁਣੀਆਂ ਹੋਈਆਂ ਨੇ। ਉਹਨਾਂ ਨੂੰ ਲਾਲਚ ਹੁੰਦਾ ਏ ਕਿ ਮੁੰਡਾ ਹੋਵੇਗਾ ਤਾਂ ਵੱਡਾ ਹੋ ਕੇ ਜਾਇਦਾਦ ਦਾ ਵਾਰਸ ਬਣੇਗਾ . . . . ।"

"ਫੇਰ ਇਹਦਾ ਤੇ ਇਹੋ ਇਲਾਜ ਏ ਕਿ ਮੈਂ ਇਹਦੇ ਨਾਲ ਚਲੀ ਜਾਨੀ ਆਂ। ਮੇਰੇ ਕੋਲ ਹੁੰਦਿਆਂ ਉਹ ਕੁਝ ਨਹੀਂ ਕਰ ਸਕਣਗੇ", ਨਿਹਾਲ ਕੌਰ ਨੇ ਸੋਚ ਸੋਚ ਕੇ ਆਖਿਆ।

ਸਰਦਾਰ ਮੰਨ ਗਿਆ। ਵੀਰੋ ਨੇ ਵੀ ਕੋਈ ਉਜ਼ਰ ਨਾ ਕੀਤਾ। ਨਿਹਾਲ ਕੌਰ ਨੇ ਘਰ ਦੀ ਮਹਿਰੀ ਨੂੰ ਵੀ ਸੇਵਾ ਕਰਨ ਲਈ ਨਾਲ ਲੈ ਲਿਆ, ਤੇ ਵੀਰੋ ਨੂੰ ਲੈ ਕੇ ਵੀਰੋ ਦੇ ਪੇਕੇ ਚਲੀ ਗਈ !

ਵੀਰੋ ਦਾ ਜਣੇਪਾ ਔਖਾ ਨਹੀਂ ਸੀ। ਉਹ ਭਰ ਜਵਾਨ ਸੀ, ਤੰਦਰੁਸਤ ਵੀ ਬੜੀ ਸੀ। ਉਹਦੀ ਮਾਂ ਤੇ ਭਰਜਾਈ ਵੀ ਉਹਨੂੰ ਮਜ਼ਾਕ ਕਰਦੀਆਂ ਸਨ "ਇਹ ਤੇ ਐਵੇਂ ਡਰਦੀ ਏ। ਪੁੱਤਰ ਜੰਮਣ ਦਾ ਕੀ ਹੁੰਦਾ ਏ, ਇਕ ਚੀਕ ਮਾਰੀ ਤੇ ਪੁੱਤਰ ਜੰਮ ਛਡਿਆ।"

ਨਿਹਾਲ ਕੌਰ ਨੇ ਵੀਰੋ ਦੇ ਪੇਕਿਆ ਉਤੇ ਕਿਸੇ ਤਰ੍ਹਾਂ ਦਾ ਵੀ ਭਾਰ ਨਹੀਂ ਸੀ ਪੈਣ ਦਿਤਾ। ਖੁਲ੍ਹੇ ਹੱਥੀਂ ਖ਼ਰਚ ਕਰਦੀ ਸੀ। ਸਾਰੇ ਉਸ ਨੂੰ ਸਰਦਾਰਨੀ ਸਰਦਾਰਨੀ ਆਖਦੇ ਥਕਦੇ ਨਹੀਂ ਸਨ। ਨਿਹਾਲ ਕੌਰ ਹੱਸ ਕੇ ਆਖਦੀ "ਇਕ ਚੀਕ ਮਾਰੀ ਤੇ ਪੁੱਤਰ ਜੰਮ ਛਡਿਆ, ਪਰ ਜੇ ਧੀ ਜੰਮਣੀ ਹੋਵੇ ਤਾਂ . . . . "

ਵੀਰੋ ਦੀ ਭਰਜਾਈ ਖਿੜ ਖਿੜ ਹੱਸਦੀ ਆਖਦੀ "ਦੋ ਚੀਕਾਂ ਮਾਰੀਆਂ ਤੇ ਧੀ ਜੰਮ ਛੱਡੀ।"

"ਧੀ ਦੀ ਵਾਰੀ ਦੋ ਚੀਕਾਂ ?" ਨਿਹਾਲ ਕੌਰ ਹੱਸ ਕੇ ਪੁੱਛਦੀ।

"ਇਕ ਚੀਕ ਪੀੜ ਦੀ, ਤੇ ਇਕ ਚੀਕ ਗ਼ਮ ਦੀ . . . " ਵੀਰੋ ਦੀ ਭਰਜਾਈ ਆਖਦੀ, "ਖ਼ੁਸ਼ੀਆਂ ਤੇ ਪੁੱਤਰਾਂ ਦੀਆਂ ਹੁੰਦੀਆਂ ਨੇ ਧੀਆਂ ਦੀ ਕਾਹਦੀ ਖ਼ੁਸ਼ੀ !"

ਨਿਹਾਲ ਕੌਰ ਨੂੰ ਭਾਵੇਂ ਆਪਣੇ ਮਨ ਵਿਚ ਇਕ ਵਾਰੀ ਡਾਢੀ ਚੀਸ ਪਈ, "ਮੈਂ ਤਾਂ ਜ਼ਿੰਦਗੀ ਵਿਚ ਨਾ ਇਕ ਚੀਕ ਮਾਰ ਕੇ ਵੇਖੀ ਨਾ ਦੋ . . . " ਪਰ ਉਸ ਨੇ ਆਪਣੇ ਹੱਸਦੇ ਹੋਠਾਂ ਨਾਲ ਆਪਣੀ ਚੀਸ ਨੂੰ ਇਸ ਤਰ੍ਹਾਂ ਪੀ ਲਿਆ ਕਿ ਉਸ ਦੀ ਚੀਸ ਵੀ ਉਹਦੇ ਮੂੰਹ ਵਲ ਵੇਖ ਕੇ ਸ਼ਰਮਿੰਦੀ ਹੋ ਗਈ।

ਤੇ ਫੇਰ ਜਿਸ ਰਾਤ ਵੀਰੋ ਨੂੰ ਪੀੜਾਂ ਛਿੜੀਆਂ ਉਹਦੇ ਦੰਦਾਂ ਹੇਠਾਂ ਦਿੱਤੇ ਹੋਏ ਜਵਾਨ ਹੋਠਾਂ ਨੇ ਉਹਨਾਂ ਪੀੜਾਂ ਨੂੰ ਇਸ ਤਰ੍ਹਾਂ ਜਰ ਲਿਆ ਕਿ ਦੂਜੇ ਕੰਨ ਆਵਾਜ਼ ਨਾ ਪਹੁੰਚੀ। ਸਿਰਫ ਇਕੋ ਵਾਰੀ ਉਹਦੀ ਇਕ ਚੀਕ ਸੁਣਾਈ ਦਿੱਤੀ ਤੇ ਫੇਰ ਦਾਈ ਨੇ ਵੀਰੋ ਦੀ ਸਰਹਾਂਦੀ ਵੱਲ ਬੈਠੀ ਹੋਈ ਨਿਹਾਲ ਕੌਰ ਵੱਲ ਵੇਖ ਕੇ ਆਖਿਆ "ਸਰਦਾਰਨੀ ! ਮੁਬਾਰਖਾਂ ਹੋਣ ! ਆ ਤੇਰੀ ਝੋਲੀ ਪੁੱਤਰ ਨਾਲ ਭਰ ਦਿਆਂ।"

ਨਿਹਾਲ ਕੌਰ ਨੇ ਮੁੰਡੇ ਨੂੰ ਵੀ ਝੋਲੀ ਵਿਚ ਪਾਇਆ, ਮੁਬਾਰਕਾ ਨੂੰ ਵੀ। ਪਰ ਸਵੇਰ ਸਾਰ ਜਿਸ ਵੇਲੇ ਉਹ ਸਰਦਾਰ ਨੂੰ ਤਾਰ ਦੇਣ ਲੱਗੀ ਤਾ ਵੀਰੋ ਨੇ ਨਿਹਾਲ ਕੌਰ ਨੂੰ ਆਪਣੇ ਕੋਲ ਬੁਲਾ ਕੇ ਆਪਣੇ ਦੋਵੇਂ ਹੱਥ ਉਹਦੇ ਪੈਰਾਂ ਉਤੇ ਰੱਖ ਦਿੱਤੇ। "ਸਰਦਾਰਨੀ ! ਮੈਂ ਜੱਗ ਜਹਾਨ ਅੱਗੇ ਝੂਠ ਬੋਲ ਸਕਨੀ ਆਂ, ਪਰ ਤੇਰੇ ਅੱਗੇ ਨਹੀਂ। ਇਹ ਮੁੰਡਾ ਤੇਰੇ ਸਰਦਾਰ ਦਾ ਨਹੀਂ . . . . . "

"ਵੀਰੋ ! . . . . . " ਨਿਹਾਲ ਕੌਰ ਨੂੰ ਜਾਪਿਆ ਉਹਦੀ ਜੀਭ ਥਥਲਾਦੀ ਪਈ ਸੀ। "ਮੈਂ ਸਰਦਾਰ ਦੀ ਦੇਣਦਾਰ ਨਹੀਂ, ਪਰ ਤੇਰੀ ਦੇਣਦਾਰ ਹਾਂ। ਇਹ ਮੁੰਡਾ ਜੇ ਨਿਰਾ ਸਰਦਾਰ ਦੇ ਵਿਹੜੇ ਵਿਚ ਖੇਡਣਾ ਹੁੰਦਾ, ਮੈਨੂੰ ਕੋਈ ਉਜ਼ਰ ਨਹੀਂ ਸੀ, ਪਰ ਮੈਂ ਇਹ ਤੇਰੀ ਝੋਲੀ ਨਹੀਂ ਪਾ ਸਕਦੀ। ਇਹ ਤੇਰੀ ਝੋਲੀ ਦੇ ਕਾਬਿਲ ਨਹੀਂ . . . "

"ਕੀ ਪਈ ਆਖਨੀ ਏਂ ਵੀਰੋ . . . . ?"

"ਕੀਤਾ ਤੇ ਮੈਂ ਹਾਸੇ-ਭਾਣੇ ਸੀ, ਪਰ ਹਾਸੇ ਦਾ ਵਿਨਾਸਾ ਖੌਰੇ ਇੰਜ ਹੀ ਹੁੰਦਾ ਏ। ਪਰ ਤੈਨੂੰ ਸੱਚੀ ਦੱਸਾਂ, ਮੈਨੂੰ ਆਪਣੇ ਲਈ ਕੋਈ ਪਛਤਾਵਾ ਨਹੀਂ। ਜੇ ਕੋਈ ਪਛਤਾਵਾ ਏ ਤਾਂ ਤੇਰੇ ਲਈ —"

"ਵੀ . . . . ਰੋ . . . . "

"ਤੈਨੂੰ ਯਾਦ ਏ ਮੈਂ ਇਕ ਫੇਰਾ ਪੇਕੇ ਆਈ ਸਾਂ। ਪਿਛਲੇ ਵਰ੍ਹੇ . . . . ਤੁਹਾਡਾ ਮੁਨਸ਼ੀ ਮੇਰੇ ਨਾਲ ਆਇਆ ਸੀ, ਮੈਨੂੰ ਪੇਕਿਆਂ ਨੂੰ ਮਿਲਾਣ ਲਈ . . . ਇਥੇ ਸਾਰੇ ਪਿੰਡ ਵਿੱਚ ਇਕ ਗੱਲ ਫੈਲੀ ਹੋਈ ਸੀ ਕਿ ਮੇਰੇ ਮਾਪਿਆਂ ਨੇ ਰੁਪਈਆ ਲੈ ਕੇ ਮੈਨੂੰ ਇਕ ਬੁੱਢੇ ਸਰਦਾਰ ਨਾਲ ਵਿਆਹ ਦਿਤਾ ਸੀ। ਸਰਦਾਰ ਕਦੇ ਇਸ ਪਿੰਡ ਨਹੀਂ ਆਇਆ। ਮੇਰਾ ਪਿਉ ਹੀ ਮੈਨੂੰ ਤੁਹਾਡੇ ਸ਼ਹਿਰ ਲੈ ਗਿਆ ਸੀ, ਤੇ ਗੁਰਦੁਆਰੇ ਵਿਚ ਲਾਵਾਂ ਪੜ੍ਹਾ ਕੇ ਤੁਹਾਡੇ ਘਰ ਛੱਡ ਆਇਆ ਸੀ . . . ਮੈਂ ਜਦੋਂ ਪਿੰਡ ਆਈ, ਜਣੀ ਖਣੀ ਨੇ ਮੈਨੂੰ ਪੁੱਛਿਆ ਕਿ ਮੇਰਾ ਸਰਦਾਰ ਕਿੰਨਾ ਕੁ ਬੁੱਢਾ ਸੀ। ਮੈਨੂੰ ਕੀ ਸੁੱਝੀ, ਮੈਂ ਉਹਨਾਂ ਨੂੰ ਗਲੋਂ ਲਾਹਣ ਲਈ ਆਖ ਦਿੱਤਾ ਕਿ ਮੇਰਾ ਵਿਆਹ ਬੁੱਢੇ ਨਾਲ ਨਹੀਂ ਹੋਇਆ। ਤੁਹਾਡਾ ਮੁਨਸ਼ੀ ਬੜਾ ਜਵਾਨ ਸੀ, ਸੋਹਣਾ ਵੀ ਸੀ। ਮੈਂ ਉਹਨਾਂ ਨੂੰ ਵਿਖਾਇਆ ਤੇ ਆਖਿਆ ਕਿ ਉਹ ਮੇਰਾ ਘਰ ਵਾਲਾ ਸੀ। ਸਾਰੀਆਂ ਮੇਰੀ ਕਿਸਮਤ ਤੇ ਹੈਰਾਨ ਹੋ ਗਈਆਂ। ਮੁਨਸੀ ਨੂੰ ਮੈਂ ਇਹ ਗੱਲ ਦੱਸ ਦਿੱਤੀ। ਉਹਨੇ ਵੀ ਮਚਲ ਮਾਰ ਛੱਡੀ ਤੇ ਜਦੋਂ ਮੇਰੀਆਂ ਸਹੇਲੀਆਂ ਨੇ ਉਹਦੇ ਕੋਲੋਂ ਕਲੀਚੜੀਆਂ ਮੰਗੀਆਂ ਤਾਂ ਉਹਨੇ ਸੁਨਿਆਰੇ ਕੋਲੋਂ ਚਾਂਦੀ ਦੀਆਂ ਕਲੀਚੜੀਆਂ ਖ਼ਰੀਦ ਕੇ ਉਹਨਾਂ ਨੂੰ ਵੰਡ ਦਿਤੀਆਂ। ਪੰਜ ਛੇ ਦਿਨ ਮੈਂ ਇਥੇ ਰਹੀ। ਰੋਜ਼ ਹਾਸਾ ਠੱਠਾ ਕਰਦਿਆਂ ਮੈਨੂੰ ਵੀ ਇਹ ਜਾਪਣ ਲੱਗ ਪਿਆ ਕਿ ਮੇਰਾ ਵਿਆਹ ਉਹਦੇ ਨਾਲ ਹੀ ਹੋਇਆ ਸੀ, ਹੋਰ ਕਿਸੇ ਨਾਲ ਨਹੀਂ।"

"ਸਾਡਾ ਮੁਨਸ਼ੀ ਮਦਨ ਸਿੰਘ . . . . . "

"ਮੈਂ ਹੁਣ ਪਰਤ ਕੇ ਸਰਦਾਰ ਦੇ ਘਰ ਨਹੀਂ ਜਾਣਾ, ਨਾ ਏਸ ਮੁੰਡੇ ਨੂੰ ਲਿਜਾਣਾ ਏ। ਮੈਂ ਏਸ ਲਈ ਜ਼ਿੱਦ ਬੰਨ੍ਹ ਕੇ ਏਥੇ ਆਈ ਸਾਂ। ਮੇਰੀ ਕੀਤੀ ਮੇਰੇ ਅੱਗੇ। ਮੈਂ ਹੋਰ ਤੇਰੇ ਕੋਲੋਂ ਕੁਝ ਨਹੀਂ ਮੰਗਦੀ, ਸਰਦਾਰਨੀ ! ਬਸ ਇਕੋ ਗੱਲ ਮੰਗਨੀ ਆਂ ਕਿ ਸਰਦਾਰ ਨੂੰ ਉਸ ਮੁਨਸ਼ੀ ਦਾ ਨਾਂ ਨਾ ਦੱਸੀਂ, ਨਹੀਂ ਤੇ ਉਹ ਮੁਨਸ਼ੀ ਨੂੰ ਨੌਕਰੀ ਤੋਂ ਕੱਢ ਦੇਵੇਗਾ।"

"ਪਰ ਮਦਨ ਸਿੰਘ ਦਾ ਵਿਆਹ ਹੋਇਆ ਏ। ਵੀਰੋ ਉਹਦੇ ਘਰ ਦੋ ਬਾਲ ਨੇ।"

"ਏਸੇ ਲਈ ਉਹ ਡਰਦਾ ਏ ਕਿ ਜੇ ਸਰਦਾਰ ਨੂੰ ਪਤਾ ਲਗ ਗਿਆ ਤਾਂ ਉਹਦੀ ਨੌਕਰੀ ਜਾਂਦੀ ਰਹੇਗੀ। ਉਹਨੇ ਕਿਹੜਾ ਮੈਨੂੰ ਆਪਣੇ ਘਰ ਵਸਾਣਾ ਏਂ ਜੁ ਮੈਂ ਉਹਦੀ ਨੌਕਰੀ ਛੁੜਵਾਵਾਂ . . . . ਉਹ ਜਿਥੇ ਰਵ੍ਹੇ ਰਾਜ਼ੀ ਰਵ੍ਹੇ . . . . ਉਹ ਜਾਣੇ ਮੈਂ ਇਕ ਵਾਰੀ ਵੇਖਿਆ ਤੇ ਸਹੀ ਕਿ ਜਵਾਨ ਆਦਮੀ ਕਿਹੋ ਜਿਹਾ ਹੁੰਦਾ ਏ . . . . '

ਨਿਹਾਲ ਕੌਰ ਨੇ ਘਬਰਾ ਕੇ ਅੱਖਾਂ ਮੀਟ ਲਈਆਂ। ਤੇ ਫੇਰ ਜਿਸ ਵੇਲੇ ਉਹਨੇ ਅੱਖਾਂ ਖੋਲ੍ਹੀਆਂ, ਵੀਰੋ ਦੀ ਝੋਲੀ ਪਿਆ ਪਿਆ ਹੋਇਆ ਉਹਦਾ ਪੁੱਤਰ ਉਹਦੀ ਛਾਤੀ

ਵਿਚੋਂ ਦੁੱਧ ਪੀਣ ਲਈ ਮੂੰਹ ਮਾਰਦਾ ਪਿਆ ਸੀ।

ਤੇ ਨਿਹਾਲ ਕੌਰ ਨੂੰ ਜਾਪਿਆ — ਸਰਦਾਰ ਦਾ ਜਿਹੜਾ ਹਉਕਾ ਉਹਨੇ ਆਪਣੇ ਜ਼ਿੰਮੇ ਲੈ ਲਿਆ ਸੀ, ਤੇ ਵੀਰੋ ਨੇ ਉਹਦੇ ਕੋਲੋਂ ਉਹੀ ਹਉਕਾ ਲੈ ਕੇ ਆਪਣੀ ਛਾਤੀ ਵਿਚ ਪਾ ਲਿਆ ਸੀ : ਇਹ ਮੁੰਡਾ ਐਸ ਵੇਲੇ ਉਸੇ ਹਉਕੇ ਨੂੰ ਵੀਰੋ ਦੀ ਛਾਤੀ ਵਿਚੋਂ ਪੀਣ ਦੀ ਕੋਸ਼ਿਸ਼ ਕਰਦਾ ਪਿਆ ਸੀ।

# ਸਵੇਰ ਹੋਣ ਤਕ

## ਸੰਤੋਖ ਸਿੰਘ ਧੀਰ

ਡੂੰਘੀ ਰਾਤ ਗਿਆਂ, ਚੰਨਣ ਜੱਟ, ਪੱਕੇ ਖੂਹ ਦੀਆਂ ਪੈਲੀਆਂ ਵਾਹ ਕੇ, ਥਕੇਵੇਂ ਦਾ ਝੰਬਿਆ, ਘਰ ਮੁੜਿਆ। ਹਾੜ ਦੇ ਪਹਿਲੇ ਮੀਂਹ ਨੇ ਸਾਉਣੀ ਦੀਆਂ ਬਿਜਾਈਆਂ ਲਈ ਜ਼ੋਰ ਪਾ ਦਿਤਾ ਸੀ। ਹੁਣ ਵੱਤ ਆਈ ਹੋਈ ਸੀ, ਫੇਰ ਪਤਾ ਨਹੀਂ ਝੜੀ ਲਗ ਜਾਵੇ, ਜਾਂ ਏਨੀ ਲੰਮੀ ਔੜ ਪਵੇ ਕਿ ਫ਼ਸਲਾਂ ਪਛੇਤੀਆਂ ਹੋ ਜਾਣ।

ਬਲਦਾਂ ਨੂੰ ਪੱਠੇ ਪਾ ਕੇ ਉਹਨੇ ਹੱਥ ਪੈਰ ਧੋਤੇ, ਕੋਠੇ ਉਤੇ ਰੋਟੀ ਖਾਧੀ ਤੇ ਅੱਖ ਦੱਬਣ ਲਈ ਮੰਜੇ ਉਤੇ ਟੇਢਾ ਹੋ ਗਿਆ। ਸਵੇਰੇ, ਵੱਡੇ ਤੜਕਿਉਂ ਜਾ ਕੇ ਆਲੂਆਂ ਦੀ ਟੁਕੜੀ ਵਿਚ ਜੁਆਰ ਦਾ ਛੱਟਾ ਖਿਲਾਰਨਾ ਤੇ ਫਿਰ ਆਥਣੇ ਜੋਤੇ ਪੱਕੇ ਖੂਹ ਦੀ ਦੋਹਰ ਕਰ ਕੇ ਮੱਕੀ ਬੀਜਣੀ ਸੀ।

ਸੁਖ ਵਿਚ ਲੱਤਾਂ ਲੰਮਿਆਰ ਕੇ ਉਹ ਖਿੜੇ ਹੋਏ ਤਾਰਿਆਂ ਵਲ ਤੱਕਦਾ ਨੀਂਦ ਦੀ ਲੋਰ ਵਿਚ ਅੱਖ ਲਾਉਣ ਹੀ ਲਗਿਆ ਸੀ ਕਿ ਨਾਲ ਦੇ ਕੋਠੇ ਉਤੇ ਮੰਜਾ ਡਾਹੁੰਦਿਆਂ ਘੁੱਦਾ ਬੋਲਿਆ, "ਜਾਣੀਦਾ ਪੱਕੇ ਦੀ ਸਾਰੀ ਖੱਤੀ ਵਾਹ ਆਇਆਂ ਚੰਨਣਾ, ਮਖਾਂ ਬੋਲਦਾ ਨ੍ਹੀਂ, ਥੱਕਿਆ ਹੋਇੰਗਾ ?"

ਚੰਨਣ ਮੰਜੇ ਉਤੇ ਪਿਆ ਪਿਆ ਬੋਲਿਆ, "ਓ ਮਖਾਂ ਹੁਣ ਕਾਹਨੂੰ ਰੜਕ ਰਖਣੀ ਐਂ . . . ਜੋਤਾ ਹੋਰ ਕੱਸ ਕੇ ਲਾ ਲਈਏ — ਇਕ ਤਾਂ ਬੌਲਦ ਨ੍ਹੀਂ ਤੁਰਦਾ ਸਾਲਾ, ਜਮਾ ਈ ਰਹਿ ਖੜ੍ਹਿਆ।"

"ਕਿਹੜਾ, ਮੀਣਾ ?"

"ਨਹੀਂ, ਦੂਆ ਲਾਖਾ — ਡਿੰਗ ਈ ਨ੍ਹੀਂ ਪੱਟਦਾ ਬਰਾਬਰ - ਤਾਹੀਂ ਤਾਂ ਆਹ ਵੇਲਾ ਆ ਗਿਆ।"

"ਭਾਈ ਖ਼ਰਾਕ ਦੀ ਗੱਲ ਐ ਸਾਰੀ . . . . .।" ਘੁੱਦੇ ਨੇ ਰੱਬ ਲਗਦੀ ਆਖੀ।

"ਖ਼ਰਾਕ ਹੁਣ ਪਾਈ ਤਾਂ ਜਾਨੇ ਆਂ . . . . ਜਿੰਨੀ ਪਰੋਕੋਂ ਐਂ . . . .।" ਚੰਨਣ ਦੀ 'ਵਾਜ ਵਿਚ ਐਸੀ ਬੇਵਸੀ ਸੀ।

"ਆ . . . . ਹੋ।" ਘੁੱਦਾ ਮੰਜੇ ਉਤੇ ਟੇਢਾ ਹੋ ਗਿਆ।

ਤਾਰਿਆਂ ਭਰੀ ਨੀਲੀ ਛੱਤ ਵਲ ਤੱਕਦੇ ਚੰਨਣ ਦੀਆਂ ਅੱਖਾਂ ਵਿਚ ਊਂਘ ਆਉਣ ਲਗੀ। ਇਕ ਲੋਰ ਵਿਚ ਨੀਂਦ ਦਾ ਟੂਣਾ ਹੋ ਰਿਹਾ ਸੀ। ਤਾਰੇ ਉਹਦੀਆਂ ਅੱਖਾਂ ਵਿਚ ਧੂੜ ਦੇ ਕਿਣਕੇ ਬਣ ਗਏ ਤੇ ਪੱਕੇ ਖੂਹ ਦੇ ਲਹਿਰੀਏ ਸਿਆੜ ਉਹਦੇ ਸੁਫ਼ਨਿਆਂ ਵਿਚ ਫੈਲਣ ਲਗੇ। ਪਰਲੇ ਵਾਸ, ਟਿਕੀ ਰਾਤ ਵਿਚ ਟੌਂਕਰਦਾ ਕੁੱਤਾ ਨਿੰਮ੍ਹਾ ਨਿੰਮ੍ਹਾ ਹੁੰਦਾ ਉਹਦੀ

ਸੁਰਤ 'ਚੋਂ ਵਿਸਰ ਗਿਆ।

ਛੰਨੇ ਵਿਚ ਦੁੱਧ ਲੈ ਕੇ, ਬਚਨੋਂ, ਚੰਨਣ ਦੇ ਮੰਜੇ ਕੋਲ ਆਈ, "ਲੈ ਫੜ, ਦੁੱਧ ਦੀ ਬੁਕ ਪੀ ਲੈ !"

ਚੰਨਣ ਦਾ ਠੌਂਕਾ ਲਗ ਰਿਹਾ ਸੀ।

"ਮਖਾਂ ਸੌਂ ਵੀ ਗਿਆ ਸੀਬੋ ਦਾ ਬਾਪੂ . . . . . ?" ਉਹਨੇ ਚੰਨਣ ਦਾ ਮੋਢਾ ਝੂਣਿਆ।

"ਹਾਂ . . . . ਹਾਂ . . . . " ਚੰਨਣ ਅੱਭੜ ਕੇ ਬੋਲਿਆ।

"ਲੈ ਫੜ, ਦੁੱਧ ਪੀ ਲੈ ਉਠ ਕੇ ਕੋਸਾ ਕੋਸਾ !"

ਚੰਨਣ ਉਠ ਕੇ ਮੰਜੇ ਉਤੇ ਬਹਿ ਗਿਆ, ਤੇ ਦੁੱਧ ਦਾ ਛੰਨਾ ਫੜ ਕੇ ਊਂਘਦਾ ਊਂਘਦਾ ਪੀਣ ਲਗਾ। ਆਲੇ ਦੁਆਲੇ ਕੋਠਿਆਂ ਉਤੇ ਲੋਕ ਚੁੱਪਚਾਪ ਪਏ ਸਨ। ਘੁੱਦੇ ਦੀ ਵੀ ਅੱਖ ਲਗੀ ਜਾਪਦੀ ਸੀ। ਬਚਨੋਂ ਪੈਂਦ ਵਲ ਮੰਜੇ ਦੀ ਬਾਹੀ ਉਤੇ ਬਹਿ ਗਈ। ਲੋਹੜੇ ਦਾ ਵੱਟ ਹੋ ਰਿਹਾ ਸੀ। ਉਦੋਂ ਹੀ ਇਕ ਪਾਣੀ ਦਾ ਭਿੱਜਿਆ ਬੁੱਲ੍ਹਾ ਆਇਆ। ਦੂਰ, ਪਹਾੜ ਦੀ ਕੁੱਖ ਵਿਚ ਕਾਲੀ ਘਟਾ ਘਿਰੀ ਹੋਈ ਸੀ, ਜਿਸ ਵਿਚੋਂ ਕਦੇ ਕਦੇ ਬਿਜਲੀ ਅੱਖ ਮਾਰ ਜਾਂਦੀ। ਬਚਨੋਂ ਨੇ ਹੌਲੀ ਜਿਹੀ ਆਖਿਆ, "ਬੱਦਲ ਅਜ ਫੇਰ ਖੌਰੇ ਮੰਜੇ ਹੇਠਾਂ ਲੁਹਾ ਕੇ ਹਟੇ।"

ਖ਼ਾਲੀ ਛੰਨਾ ਬਚਨੋਂ ਵਲ ਕਰਦਿਆਂ ਉਹਨੇ ਹੁੰਗਾਰਾ ਦਿਤਾ, "ਸੌਣਾ ਕਿਹੜਾ ਮਿਲਦੈ ਸਹੁਰਾ ਨੀਂਦ ਭਰ ਕੇ — ਦੋ ਰਾਤਾਂ ਹੋ ਗਈਆਂ ਇਸੇ ਤਰ੍ਹਾਂ।"

ਨੀਂਦ ਵਿਚ ਕੀਲਿਆ ਚੰਨਣ ਫੇਰ ਮੰਜੇ ਉਤੇ ਢੇਰੀ ਹੋ ਗਿਆ। ਪੈਂਦ ਪਈ ਖੇਸੀ ਉਹਨੇ ਟੰਗਾਂ ਉਤੇ ਖਿੱਚ ਲਈ। ਬਚਨੋਂ ਦੇ ਮੰਜੇ ਉਤੋਂ ਨਿੱਕੀ ਕੁੜੀ ਵਿਲਕ ਉਠੀ। ਉਹ ਉਠ ਕੇ ਉਹਦੇ ਨਾਲ ਜਾ ਪਈ। ਵੱਟ ਫੇਰ ਹੋ ਗਿਆ ਸੀ। ਅੱਧ ਪਹਿਰ ਵੀ ਨਹੀਂ ਸੀ ਬੀਤਿਆ ਹੋਣਾ ਕਿ ਚੰਨਣ ਦੇ ਪਿੰਡੇ ਉਤੇ ਸੂਈ ਜਿਹੀ ਆ ਚੁਭੀ। ਉਹਨੇ ਪਾਸਾ ਪਰਤਿਆ। ਉਸੇ ਤਰ੍ਹਾਂ ਇਕ ਹੋਰ ਤੇ ਉਹਦੀ ਨੀਂਦ ਭੰਗ ਹੋਣ ਲਗੀ।

"ਕਣੀ ਲਗ ਪਈ ਡਿਗਣ ਕੋਈ ਕੋਈ . . . . !" ਬਚਨੋਂ ਨੇ ਲਲਕਾਰ ਕੇ ਆਖਿਆ "ਮੰਜੇ ਤਾਂ ਲਾਹੁਣੇ ਈ ਪੈਣਗੇ ਠਾਹਾਂ !"

"ਨੀ ਮਖਾਂ ਪਏ ਰਹੋ — ਕਿਤੇ ਨ੍ਹੀਂ ਪਰਲੋ ਆਉਂਦੀ !" ਚੰਨਣ ਨੇ ਖੇਸੀ ਹੋਰ ਉਤੇ ਖਿੱਚ ਕੇ ਸੁਆਰ ਲਈ।

"ਫੇਰ ਹਬੜ ਦਬੜ ਪੈ ਜਾਣੀ ਐਂ . . . !" ਬਚਨੋਂ ਫ਼ਿਕਰ ਨਾਲ ਘਾਬਰਦੀ ਸੀ।

"ਕਿਤੇ ਨ੍ਹੀਂ ਪੈਂਦੀ — ਤੂੰ ਪਈ ਰਹੁ . . . . . !"

ਗੱਲ ਅਜੇ ਚੰਨਣ ਦੇ ਮੂੰਹ ਵਿਚ ਹੀ ਸੀ ਕਿ ਮੋਟੇ ਮੋਟੇ ਕਣਿਆਂ ਨੇ ਇਕਦਮ ਹੱਲਾ ਬੋਲ ਦਿਤਾ। ਆਲੇ ਦੁਆਲੇ ਸਾਰੇ ਕੋਠਿਆਂ ਉਤੇ ਹਫ਼ੜਾ ਦਫ਼ੜੀ ਮਚ ਗਈ। ਮੰਜੀਆਂ, ਪੰਘੂੜਿਆਂ ਉਤੇ ਜੁੱਲੀਆਂ, ਪਰੋਲਿਆਂ ਵਿਚ ਪਏ ਘੂਕ ਨਿਆਣੇ ਭੌਰ ਭੌਰ ਹੋ ਉਠੇ। ਚੰਨਣ ਬੌਂਦਲ ਕੇ ਮੰਜੇ ਉਤੇ ਪਈ ਦਰੀ ਦੀ ਪੂਣੀ ਕਰਨ ਲੱਗਾ। ਬਚਨੋਂ ਨੇ ਤਿੱਖੀ ਹੋ ਕੇ ਆਖਿਆ, "ਤੂੰ ਐਥੇ ਗਿਣਤੀਆਂ ਕੀ ਗਿਣੀ ਜਾਨੈਂ !" ਉਤਰ ਕੇ ਮੰਜੇ ਫੜ,

ਮੈਂ ਉਤੋਂ ਲਮਕਾਉਂਦੀ ਆਂ।"

ਵਾਛੜ ਦੇ ਕਣਤਾਏ ਕਚਨੀਂਦਰੇ ਨਿਆਣੇ ਰੋਣ ਲਗੇ।

ਗਲੀ ਵਿਚ ਖਲੋ ਕੇ ਚੰਨਣ ਬਨੇਰੇ ਉਤੋਂ ਮੰਜੇ ਬਿਸਤਰੇ ਫੜਨ ਲਗਾ। ਬਚਨੋਂ ਮੀਂਹ ਵਿਚ ਬੈਂਦਲੀ ਛੇਤੀ ਛੇਤੀ ਲਮਕਾਈ ਜਾਂਦੀ ਸੀ। ਪਤਾ ਨਹੀਂ ਸੁੱਕੇ ਅੰਬਰ ਕਿਥੋਂ ਕਟਕ ਚੜ੍ਹ ਕੇ ਆ ਗਿਆ। ਦੇਖਦੇ ਹੀ ਦੇਖਦੇ ਥਾਂ ਥਾਂ ਪਰਨਾਲੇ ਚੱਲਣ ਲਗ ਪਏ।

ਦੀਵਾ ਬਾਲ ਕੇ ਮੀਂਹ ਵਿਚ ਭਿੱਜੇ ਸਿੱਜੇ ਨਿਆਣਿਆਂ ਨੂੰ ਚੰਨਣ ਨੇ ਮੰਜਿਆਂ ਉਤੇ ਸੁੱਟ ਦਿੱਤਾ। ਦਲਾਨ ਅਤੇ ਕੋਠੜੀਆਂ ਦੇ ਮੋਘੇ ਢੱਕ ਕੇ ਪਾਣੀ ਨਾਲ ਨੁੱਚੜਦੀ ਬਚਨੋਂ ਥੱਲੇ ਆ ਗਈ ਤੇ ਕੁੜਤੀ ਦਾ ਪੱਲਾ ਨਚੋੜਦੀ ਖਿਝ ਨਾਲ ਕੂੜ੍ਹ ਕੇ ਬੋਲੀ, "ਜਤ ਦੀ ਕਹਿਨੀ ਆਂ, ਬੱਦਲ ਸਿਰ ਤੇ ਖੜੈ, ਜੱਦੇ ਨ੍ਹੀ ਸਿਰ ਇਨ੍ਹੀਂ ਚੱਕਿਆ . . . . !"

ਸਾਰੇ ਜਣੇ ਦਲਾਨ ਵਿਚ ਮੰਜੀਆਂ, ਜੁੱਲੀਆਂ ਉਤੇ ਕਿਤੇ ਨਾ ਕਿਤੇ ਡਿੱਗ ਪਏ। ਵਾਛੜ ਦਾ ਮੀਂਹ ਜਿਵੇਂ ਆਇਆ ਸੀ, ਉਵੇਂ ਇਕਦਮ ਚਲਾ ਗਿਆ। ਪਰਨਾਲੇ ਹੌਲੀ ਹੌਲੀ ਹੁੰਦੇ ਤਤੀਰੀਆਂ ਵਿਚ ਰਹਿ ਗਏ। ਅੰਦਰ ਲੋਹੜੇ ਦਾ ਹੁੰਮ ਸੀ। ਹੌਲੀ ਹੌਲੀ ਹਵਾ ਬਿਲਕੁਲ ਬੰਦ ਹੋ ਗਈ। ਦੀਵੇ ਦੀ ਲਾਟ ਸਿਧੀ ਸਤੋਰ ਖੜੀ ਸੀ। ਤੋੜ ਤੋੜ ਖਾਂਦਾ ਮੱਛਰ ਕੰਨਾਂ ਕੋਲ ਬੀਨ ਵਜਾਉਂਦਾ ਸੀ। ਸੁੱਤੇ ਪਏ ਨਿਆਣੇ ਤਰੇਲੀਆਂ ਵਿਚ ਗੱਚ ਹੋ ਗਏ। ਤੱਤੀ ਹਵਾੜ੍ਹ ਨਾਲ ਘਰ ਭੱਠੇ ਵਾਂਗ ਤਪ ਰਿਹਾ ਸੀ। ਅਕਲਕਾਣ ਹੋਇਆ ਚੰਨਣ ਬੋਲਿਆ, "ਮੋਘਾ ਤਾਂ ਖੁਲ੍ਹਾ ਰਹਿਣ ਦਿੰਦੀ ?"

"ਮੀਂਹ ਤਾਂ ਘਟ ਬੰਨ੍ਹ ਕੇ ਆ ਗਿਆ — ਫੇਰ ਕੌਣ ਜਾਂਦਾ ਉਪਰ ?"

"ਅੰਦਰ ਤਾਂ ਅੱਗ ਲਗੀ ਜਾਂਦੀ ਐ — ਮੱਛਰ ਊਂ ਤੋੜ ਤੋੜ ਖਾਂਦੈ।" ਚੰਨਣ ਨੇ ਪਿੰਡਾ ਖੁਰਕਦਿਆਂ ਕਿਹਾ।

ਪਸੀਨੇ ਵਿਚ ਪਿਚਕੀ ਹੋਈ ਕੈਲੋ ਪੰਘੂੜੀ ਉਤੇ ਠਿਸ ਠਿਸ ਕਰਨ ਲਗੀ। ਵਿਲਕਦੀ ਛੋਟੀ ਕੁੜੀ ਬਚਨੋਂ ਤੋਂ ਨਾਲ ਨਹੀਂ ਸੀ ਲਾਈ ਜਾਂਦੀ। ਉਹਨੇ ਪੱਖੀ ਝੱਲ ਕੇ ਨਿਆਣੀ ਨੂੰ ਚੁੱਪ ਕਰਾਉਣਾ ਚਾਹਿਆ। ਵੱਡੀ ਕੁੜੀ ਸੀਬੋ ਪਾਣੀ ਪਾਣੀ ਹੋਈ ਆਪਣੇ ਪੰਘੂੜੇ ਉਤੇ ਉਠ ਬੈਠੀ, "ਬਾਬਾ . . . . ਨੀਂਦ ਕਿਹੜਾ ਆਉਂਦੀ ਐ . . . . . !"

"ਨੀ ਬੇਬੇ, ਆਪਾਂ ਦੀਵਾ ਈ ਬੁਝਾ ਦੇ . . . . . !" ਸੀਬੋ ਤੋਂ ਛੋਟਾ ਭਿੰਦਰ ਬੋਲਿਆ। ਉਹਨੂੰ ਦੀਵੇ ਦੇ ਚਾਨਣ ਤੋਂ ਵੀ ਸੇਕ ਆਉਂਦਾ ਜਾਪਦਾ ਸੀ।

ਚੰਨਣ ਉਠ ਕੇ ਬਾਹਰ ਗਲੀ ਵਿਚ ਆਇਆ, "ਕਣੀਆਂ ਤਾਂ ਬੰਦ ਨੇ — ਬੱਦਲ ਤਾਂ ਦੀਂਹਦਾ ਨਹੀਂ ਕਿਤੇ ਹੁਣ।"

"ਜੈ ਖਾਣਾ ਐਵੇਂ ਭਾਜੜ ਪਾ ਦਿੰਦੈ, ਅੱਜ ਕਲ੍ਹ ਦਾ ਮੀਂਹ !" ਬਚਨੋਂ ਪਈ ਅੰਦਰੋਂ ਬੋਲੀ।

"ਨੀ ਬੇਬੇ, ਗਲੀ 'ਚ ਕਢ ਲੈ ਮੰਜੇ . . . !" ਸੀਬੋ ਨੇ ਕਾਹਲੀ ਪੈ ਕੇ ਆਖਿਆ।

"ਆਹੋ ਮੁੰਨੀ, ਗਲੀ ਵਿਚ ਡਾਹ ਲੈਨੇਂ ਆਂ।" ਚੰਨਣ ਅੰਦਰ ਆ ਕੇ, ਬਾਹਰ ਕਢਣ ਲਈ, ਮੰਜਾ ਚੁੱਕਣ ਲਗਾ।

ਬਚਨੋਂ ਉਠ ਕੇ ਬੂਹੇ ਵਿਚ ਆਈ ਤੇ ਉਪਰ ਵਲ ਤੱਕਣ ਲਗੀ, "ਹੁਣ ਤਾਂ ਦੀਂਹਦਾ

ਨਹੀਂ ਕਿਸੇ ਪਾਸੇ — ਐਨ ਸਾਫ਼ ਐ ਅੰਬਰ।"

ਗੁਆਂਢੋਂ ਕੇਸਰੀ ਤਖਾਣੀ ਨੇ ਹੁੰਗਾਰਾ ਦਿਤਾ, "ਨੀ ਭੂਆ ਕੱਲਾ ਕੱਲਾ ਤਾਰਾ ਗਿਣ ਲੈ — ਜਦ ਆਉਂਦੈ, ਪਟਮੇਲੀ ਚੱਕ ਦਿੰਦੈ ਚੰਦਰਾ।"

"ਬਾਬਾ, ਮਾਲਕ ਨੂੰ ਕੌਣ ਕਹ . . . " ਉਤੇ ਚੜ੍ਹਾਉਣ ਲਈ ਆਪਣੇ ਨੀਵੇਂ ਬਨੇਰੇ ਉਤੇ ਮੰਜੇ ਦੇ ਪਾਵੇ ਅੜਾਉਂਦਿਆਂ ਘੁੱਦਾ ਬੋਲਿਆ।

"ਮਖਾਂ ਹੁਣ ਉਤੇ ਈ ਚੜ੍ਹਾ ਮੰਜੇ — ਗਲੀ 'ਚ ਨਹੀਂ ਸੂਤੇ ਰਹਿਣੇ . . . . ।" ਬਚਨੋਂ ਨੇ ਗਲੀ ਵਿਚ ਮੰਜਾ ਡਾਹੁੰਦੇ ਚੰਨਣ ਨੂੰ ਆਖਿਆ।

"ਨੀ ਹੁਣ ਦੋ ਘੰਟੇ ਪਿਛੋ ਕਿਥੇ ਧੂਹ-ਘੜੀਸ ਕਰੀਏ — ਰਾਤ ਅੱਧੀ ਟੁੱਟ ਚਲੀ — ਦੇਖ ਤਾਂ ਖਿੱਤੀਆਂ ਕਿਥੇ ਸਰਕ ਆਈਆਂ !"

"ਗਲੀ 'ਚ ਕੀਹਦਾ ਕੀਹਦਾ ਡਾਹੇਂਗਾ ? ਨਾਲੇ ਸੈ ਡੰਗਰ ਪਸ਼ੂ . . . . । ਤੂੰ ਚੱਲ ਉਤੇ, ਮੈਂ ਫੜਾਉਨੀ ਆਂ ਮੰਜੇ. ਘੜੀ ਰਾਮ ਨਾਲ ਤਾਂ ਲੰਘੇ।"

"ਚੰਗਾ ਫੇਰ, ਫੜਾ, ਸੀਬੋ ਚੱਕ ਤਾਂ ਭਾਈ ਨਿਆਣਿਆਂ ਨੂੰ, ਭਿੰਦਰ ਉਠ ਓਏ, ਮੰਜੇ ਕਢਾ ਬਾਹਰ !" ਕਹਿੰਦਿਆਂ ਚੰਨਣ ਪੌੜੀ ਦੇ ਡੰਡੇ ਚੜ੍ਹਦਾ ਬਨੇਰੇ ਉਤੇ ਜਾ ਬੈਠਿਆ।

ਬਚਨੋਂ ਨੇ ਬਾਹਾਂ ਉਤੇ ਸਹਾਰ ਕੇ ਮੰਜੇ ਤੇ ਬਿਸਤਰੇ ਫੜਾਏ। ਚੰਨਣ ਨੇ ਮੁੜ ਥਾਓਂ ਥਾਈਂ ਨਿਆਣਿਆਂ ਨੂੰ ਪਾਇਆ। ਬਚਨੋਂ ਨੇ ਦੀਵਾ ਬੁਝਾ ਕੇ ਜਿੰਦਾ ਲਾਇਆ ਤੇ ਪੌੜੀ ਦੇ ਸਿਖਰਲੇ ਡੰਡੇ ਉਤੇ ਚੜ੍ਹਦੀ ਬੋਲੀ, "ਹੇ ਬ੍ਹਾਗਰੂ — ਹੇਠਾਂ ਨਾਲੋਂ ਸਾਹ ਤਾਂ ਆਉਂਦੈ !"

ਨਿਆਣਿਆਂ ਨੂੰ ਮੰਜੀਆਂ ਉਤੇ ਲਿਟਾ ਸੁਆਰ ਕੇ ਬਚਨੋਂ ਮੋਘਾ ਖੋਲ੍ਹਣ ਗਈ ਤਾਂ ਕੋਠੜੀ ਉਤੇ ਉਹਦੀ ਅੱਡੀ ਧਸ ਗਈ, ਤੇ ਫਿਰ ਮੁੜ ਕੇ ਆਉਂਦੀ ਦਾ ਬਨੇਰੇ ਉਤੇ ਪੈਰ ਤਿਲ੍ਹਕ ਗਿਆ। ਮਸੀਂ ਡਿਗਣ ਤੋਂ ਬਚਦੀ ਉਹ ਖਿਝ ਕੇ ਬੁੜਬੁੜਾਉਣ ਲਗੀ, "ਕੈ ਗੇਲ ਕਿਹੈ ਦੋਜਕੀ ਨੂੰ, ਰੋਣੀ ਆਲੀ ਕਿੱਕਰ ਵੱਢ ਕੇ ਦੋ ਖਣ ਉਤੇ ਛੱਤ ਲੈਨੇ ਆਂ — ਨਾਲੇ ਕੋਠੜੀ ਦੀਆਂ ਕੜੀਆਂ ਝਾੜ ਲਾਂਗੇ — ਜੱਟ ਨੇ ਇਕ ਨ੍ਹੀਂ ਸੁਣੀ — ਲੋਕੀਂ ਐਸ਼ਾਂ ਲੁੱਟਦੀ ਐ — ਐਥੇ ਜੂਨ ਕੱਟਣੀ . . . . . . !"

"ਨੀ ਹੁਣ ਤਿਹਾਸਮਾਂ ਛੱਤਣ ਬੈਠਾ ਮੈਂ ਕੁ . . . . !" ਉਹ ਕੋਠੇ ਜੋਡੀ ਧੀ ਦੇ ਕਾਰਜ ਬਾਰੇ ਆਖਣ ਲਗਾ ਸੀ ਕਿ ਉਹਨੂੰ ਕੋਲ ਪਈ ਮੁਟਿਆਰ ਧੀ ਦੀ ਲਿਹਾਜ ਮਾਰ ਗਈ।

"ਓ ਤੈਂ ਕੀ ਲੂਲ੍ਹਰ ਲਾਉਣੈ . . . . . ," ਲੜੂੰ ਲੜੂੰ ਕਰਦੀ ਉਹ ਕੋਲ ਆ ਗਈ।

"ਚੰਗਾ, ਪੈ ਜਾ ਹੁਣ ਰਾਮ ਨਾਲ — ਟੈੜ ਟੈੜ ਲਾਈ ਐ ਵਾਧੂ — ਆਪ ਤੋਂ ਨੀਮੇਂ ਅਲ ਦੇਖ ਕੇ ਡੰਗ ਨਿਕਲਦੈ !"

"ਆਹੋ ਭਾਈ ਆਹੋ — ਆਹ ਤਾਂ ਗੱਲ ਸੱਚ ਐ ਚੰਨਣ ਦੀ।" ਨਾਲ ਦੇ ਘਰ ਦੀ ਨੀਵੀਂ ਛੱਤ ਤੋਂ ਕਰਮ ਸਿਹੁੰ ਦੀ ਅੰਮਾਂ ਨੇ ਹਾਂ 'ਚ ਹਾਂ ਮਿਲਾਈ।

ਵੱਟ ਨਾਲ ਫੇਰ ਸਾਹ ਬੰਦ ਹੋਣ ਲਗਾ ਸੀ, ਜਿਵੇਂ ਮੀਂਹ ਕਦੇ ਵਰ੍ਹਿਆ ਹੀ ਨਹੀਂ ਹੁੰਦਾ। ਬੇਬੀ ਅਤਰੀ ਦੇ ਵਿਹੜੇ ਵਿਚ ਉੱਗੀ ਕਿੱਕਰ ਚੁੱਪਚਾਪ ਖਲੋਤੀ ਸੀ। ਗਰਮੀ

ਨਾਲ ਜ਼ਿੱਚ ਹੋ ਕੇ ਚੰਨਣ ਕੁਦਰਤ ਦੇ ਪ੍ਰਬੰਧ ਵਿਰੁਧ ਬੋਲਿਆ, "ਕੋਈ ਚੰਦਰਾ ਪਾਪੀ ਬੈਠੇ ਪਹਿਰੇ ਉਤੇ ਅੱਜ ਤਾਂ ਪੱਤਾ ਨਹੀਂ ਹਿਲਦਾ।"

"ਮਾੜੇ ਦਾ ਦੁਖਿ ਦੁੱਖ . . . . !" ਹੇਠਾਂ, ਡੰਗਰਾਂ ਵਾਲੇ ਘਰ ਅਗੇ, ਗਲੀ 'ਚ ਮੰਜਾ ਡਾਹੀ ਪਿਆ ਮੈਂਗਲ ਵਿਹੜੇ ਆਲਾ ਬੋਲਿਆ। ਆਪਣੀ ਥਾਂ ਉਹ ਆਪ ਤਰਲੋ-ਮੱਛੀ ਹੋ ਰਿਹਾ ਸੀ।

"ਨੀ ਬੇਬੇ, ਮੱਛਰ ਲੜੀ ਜਾਂਦੈ !" ਭਿੰਦਰ ਮੰਜੇ ਦੀ ਦੌਣ ਉਤੇ ਗਿੱਟੇ ਰਗੜਦਾ ਬੋਲਿਆ।

ਬੀਬੀ ਅਤਰੀ ਦੀਆਂ ਕਿੱਕਰ ਦੀਆਂ ਟਹਿਣੀਆਂ ਥੋੜਾ ਥੋੜਾ ਹਿਲਣ ਲਗੀਆਂ। ਨਿੱਕੀ ਨਿੱਕੀ ਹਵਾ ਰੁਮਕ ਪਈ, ਜਿਸ ਵਿਚ ਗਿੱਲੇ ਕੋਠਿਆਂ ਦੀ ਹਮਕ ਰਲੀ ਹੋਈ ਸੀ। ਘੁੱਦੇ ਨੇ ਸੁਖ ਦਾ ਸਾਹ ਲੈਂਦਿਆਂ ਆਪਣੇ ਮੰਜੇ ਤੋਂ ਕਿਹਾ, "ਲੈ ਬਈ ਚੰਨਣਾ, ਬਦਲ ਗਿਆ ਪਹਿਰਾ, ਆ ਬੈਠਾ ਕੋਈ ਧਰਮੀ ਪੁਰਸ਼।"

"ਆਹੋ ਪੁੱਤ . . . . .," ਦੂਰੋਂ ਕਰਮ ਸਿਹੁੰ ਦੀ ਅੰਮਾਂ ਬੋਲੀ, "ਧਰਮੀਆਂ ਦੀ ਕਿਹੜਾ ਤੋਟ ਐ ਜੱਗ 'ਚ !"

"ਆ ਤਾਂ ਕੋਈ ਧਰੂੰ ਐ ਧਰੂੰ ਅੰਮਾਂ !" ਘੁੱਦਾ ਰੁਮਕਦੀ ਪੌਣ ਦੇ ਬੁੱਲ੍ਹੇ ਲੁੱਟਦਾ ਬੋਲਿਆ। ਚੰਨਣ ਦੀ ਅੱਖ ਲਗ ਰਹੀ ਸੀ। ਉਹਨੂੰ ਚੁੱਪ ਪਿਆ ਦੇਖ ਘੁੱਦੇ ਨੇ ਉੱਚੀ ਬੋਲ ਕੇ ਆਖਿਆ, "ਚੰਨਣਾ ਓ ਚੰਨਣਾ !"

"ਹੋ . . . . .," ਚੰਨਣ ਸੁੱਤ-ਅਣੀਂਦਾ ਸੀ।

"ਨੀਂਦ ਆਉਂਦੀ ਐ ?"

"ਆਹੋ।"

"ਚੰਗਾ ਫੇਰ, ਸੌਂ ਜਾ !" ਘੁੱਦੇ ਨੇ ਆਪ ਵੀ ਪਾਸਾ ਪਰਤ ਲਿਆ।

ਨਿੱਕੀ ਨਿੱਕੀ ਪੌਣ ਨੇ ਜਿਵੇਂ ਸਭੇ ਦੁੱਖ ਧੋ ਦਿਤੇ। ਪੋਲੇ ਹੱਥੀਂ ਪਿਆਰ ਨਾਲ ਝੱਸਦੀ ਕੁਦਰਤ ਲੋਰੀਆਂ ਦੇ ਰਹੀ ਸੀ। ਹੌਲੀ ਹੌਲੀ ਸਾਰੇ ਸੌਂ ਗਏ। ਚੰਨ ਸਰ੍ਹਾਣੇ ਬਾਂਹ ਦੇ ਕੇ, ਪਾਸੇ ਭਾਰ, ਨੀਂਦ ਵਿਚ ਗੜੂੰਦ ਹੋ ਗਿਆ।

ਅਚਨਚੇਤ ਭੁੱਖੇ ਸ਼ੇਰ ਵਾਂਗ ਪਿੰਡ ਉਤੇ ਬੱਦਲ ਘੋਰਿਆ। ਔਭੜ ਕੇ ਚੰਨਣ ਦੀ ਅੱਖ ਖੁਲ੍ਹ ਗਈ। ਮੋਟੇ ਮੋਟੇ ਭੂਰੇ ਬੱਦਲ, ਚੰਨ ਨੂੰ ਝੱਫ ਕੇ ਅਸਮਾਨ ਉਤੇ ਫੈਲ ਰਹੇ ਸਨ। ਪਤਲਾ ਜਿਹਾ ਘਸਮੈਲਾ ਹਨੇਰਾ ਛਾਇਆ ਹੋਇਆ ਸੀ। ਚੰਨਣ ਉਠ ਕੇ ਮੰਜੇ ਉਤੇ ਬਹਿ ਗਿਆ ਤੇ ਪੈਰਾਂ ਨਾਲ ਜੁੱਤੀ ਟੋਹਣ ਲਗਾ।

ਚਿੱਟੇ ਚਾਨਣ ਦੀ ਇਕ ਤਾਰ ਜਿਹੀ ਤੇਜ਼ੀ ਨਾਲ ਚੀਨੀਆਂ ਦੇ ਚੁਬਾਰੇ ਉਤੇ ਲਰਜ਼ੀ ਤੇ ਅਗਲੇ ਛਿਣ ਜ਼ੋਰ ਨਾਲ ਬਿਜਲੀ ਡਿਗਣ ਦੀ 'ਵਾਜ ਆਈ। ਡਰ ਨਾਲ ਨਿਆਣੇ ਰੋਣ ਤੇ ਕੁੱਤੇ ਭੌਂਕਣ ਲਗੇ। ਰਾਮ ਰਾਮ ਹੋਣ ਲਗੀ। ਚੰਨਣ ਦੀਆਂ ਚੁੰਧਿਆਈਆਂ ਅੱਖਾਂ ਅਗੇ ਹਨੇਰੇ ਵਿਚ ਕੋਈ ਪੀਲੀ, ਹਰੀ ਤੇ ਲਾਲ ਤਾਰ ਅਜੇ ਤਕ ਲਰਜ਼ ਰਹੀ ਸੀ। ਹਵਾ ਦਾ ਇਕ ਤਿੱਖਾ ਬੁੱਲ੍ਹਾ ਕਿੱਕਰ ਦੀਆਂ ਟਹਿਣੀਆਂ ਵਿਚ ਉਲਝ ਰਿਹਾ ਸੀ।

"ਘੋਸੂ ਫਿਰ ਜਾਇ ਇਹਨੂੰ . . . . . !" ਬਚਨੋਂ ਠਠੰਬਰ ਕੇ ਨਿੱਕੀ ਕੁੜੀ ਨੂੰ

ਹਿੱਕ ਨਾਲ ਸਾਂਭਦੀ ਉਠੀ, "ਚੰਦਰਾ ਬਾਦ ਇਹ ਪੈ ਗਿਆ ਅੱਜ — ਖ਼ਬਰ ਨ੍ਹੀਂ ਕਿਧਰੋਂ ਆ ਗਿਆ ਚੜ੍ਹ ਕੇ . . . . . . . !" ਤੇ ਉਹ ਚੰਨਣ ਨੂੰ ਫ਼ਿਕਰ ਨਾਲ ਉੱਚੀ ਬੋਲੀ, "ਹੁਣ ਤੂੰ ਬੈਠਾ ਕੀ ਸੋਚਦੈਂ, ਮੰਜੇ ਤਾਂ ਥਲੇ ਲਾਹੁਣੇ ਪੈਣਗੇ ਫੇਰ . . . . . !"

"ਥੱਲੇ ਕਿਥੇ ਲਾਹਾਂਗੇ ਹੁਣ . . . . . ।" ਚੰਨਣ ਦੇ ਹੱਡ ਦੁੱਖ ਰਹੇ ਸਨ।

"ਹੋਰ ਕੀ ਕਰੇਂਗਾ ? ਦੇਖਦਾ ਨ੍ਹੀਂ, ਬੱਦਲ ਤਾਂ ਢੱਕੇ ਢੱਕੀ ਖੜ੍ਹੇ — ਉੱਠ ਝੱਟ ਕਰ !"

"ਮਾਂਜਾ ਹੁਣ ਕਿਤੇ ਦੇਖਣ ਨੂੰ ਬੱਦਲ ਨਹੀਂ ਸੀ — ਘੰਟਾ ਪਹਿਲਾਂ।" ਘੁੱਦਾ ਆਪਣੇ ਮੰਜੇ ਤੋਂ ਉਠ ਕੇ ਬਹਿੰਦਾ ਬੋਲਿਆ।

ਹਵਾ ਥੰਮ ਗਈ, ਬੱਦਲ ਘੁਲਦਾ ਜਾਂਦਾ ਸੀ। ਚੀਨੀਏ, ਲੰਬੜ ਤੇ ਹੋਰ ਚੁਬਾਰਿਆਂ ਵਾਲੇ ਬੂਹੇ ਬਾਰੀਆਂ ਖੋਲ੍ਹੀ ਆਰਾਮ ਨਾਲ ਚੁਬਾਰਿਆਂ ਵਿਚ ਪਏ ਸਨ। ਚੰਨਣ ਨੇ ਇਕ ਪਲ ਸੋਚ ਕੇ ਆਖਿਆ, "ਨਿਆਣਿਆਂ ਦੀਆਂ ਮੰਜੀਆਂ ਝਲਿਆਨੀ ਹੇਠ ਕਰ ਦਿੰਨੇ ਆਂ, ਤੂੰ ਸੀਬੋ ਨਾਲ ਹੇਠ ਚਲੀ ਜਾਹ, ਮੈਂ ਹਾਲੇ ਇਥੇ ਈ . . . . ।"

ਕੋਈ ਕੋਈ ਕਣੀ ਝਰਨ ਲਗ ਪਈ।

ਬਚਨੋਂ ਫ਼ਿਕਰ ਨਾਲ ਤੜਫ਼ ਕੇ ਬੋਲੀ, "ਓ ਤੇਰੀ ਤਾਂ ਮੱਤ ਮਾਰੀ ਗਈ, ਕੀ ਹਾਲ ਕਰਦੈ, ਝਲਿਆਨੀ ਹੇਠ ਕੀਹਨੂੰ ਕੀਹਨੂੰ ਪਾਇੰਗਾ ? ਤੂੰ ਹੇਠ ਫੜਾ ਮੰਜੇ !"

"ਨੀ ਚੰਗਾ . . . . . !" ਉਹ ਅੱਕ ਕੇ ਭਾਰੇ ਬੰਘ ਨਾਲ ਉਚੀ ਚੀਕਿਆ।

ਬਚਨੋਂ ਤੇ ਸੀਬੋ ਛੇਤੀ ਛੇਤੀ ਕਪੜੇ ਵਲ੍ਹੇਟ ਤੇ ਨਿੱਕੇ ਨਿਆਣਿਆਂ ਨੂੰ ਸਾਂਭ ਕੇ ਥੱਲੇ ਚਲੀਆਂ ਗਈਆਂ। ਕੈਲੋ ਤੇ ਭਿੰਦੀ ਜਾਗੋ ਮੀਟੇ ਵਿਚ ਪੌੜੀ ਦੇ ਡੰਡੇ ਟੋਹ ਟੋਹ ਉਤਰਨ ਲਗੇ। ਉਹ ਆਪ ਉਤੇ ਹੀ ਪੈਂਦ ਵਲ ਦਰੀ ਇਕੱਠੀ ਕਰ ਕੇ ਘਰੋੜੇ ਟੇਢਾ ਹੋ ਗਿਆ।

ਕਣੀਆਂ ਡਿੱਗੀ ਜਾਂਦੀਆਂ ਸਨ।

"ਅਜ ਨ੍ਹੀਂ ਬਈ ਸੌਣ ਦਿੰਦਾ ਚੰਨਣਾ !" ਕਣੀਆਂ ਤੋਂ ਕਾਣਤ ਕੇ ਘੁੱਦਾ ਬੋਲਿਆ।

"ਓ ਸਾਡੀ ਤਾਂ ਜੂਨ ਈ ਮਾੜੀ ਐ — ਨਾ ਦਿਨ ਨੂੰ ਚੈਨ, ਨਾ ਰਾਤ ਨੂੰ ਨੀਂਦ।" ਚੰਨਣ ਦੀਆਂ ਅੱਖਾਂ ਵਿਚ ਰੋੜ ਰੜਕ ਰਹੇ ਸਨ।

"ਮੌਜਾਂ ਤਾਂ ਚੁਬਾਰਿਆਂ ਆਲੇ ਲੁੱਟਦੇ ਨੇ . . . . . ।" ਚੀਨੀਆਂ ਦੇ ਚੁਬਾਰੇ ਵਿਚ ਦੀਵੇ ਦੀ ਲੋਅ ਦੇਖ ਕੇ ਘੁੱਦੇ ਨੇ ਈਰਖਾ ਨਾਲ ਕਿਹਾ।

"ਕੁਤਰਤ ਐ ਭਾਈ ਮਾਲਕ ਦੀ . . . . !" ਚੰਨਣ ਨੇ ਹਉਕਾ ਲਿਆ, "ਘਰ ਦੀ ਤੰਗੀ ਬੁਰੀ — ਰਾਤ ਕਿੰਨੀ ਕੁ ਰਹਿੰਦੀ ਹੋਣੀ ਐ ਘੁਦਿਆ ਅਜੇ ?"

"ਬਥੇਰੀ ਪਈ ਐ ਹਾਲੇ !"

"ਕਿਤੇ ਬੱਦਲਾਂ ਕਰ ਕੇ ਈ ਨ੍ਹੇਰਾ ਤਾਂ ਨ੍ਹੀਂ ?"

"ਕਾਹਨੂੰ — ਅੱਧੀ ਰਾਤ ਲੰਘੀ ਐ ਮਸੀਂ, ਹਾਲੇ ਤਾਰਾ ਵੀ ਨ੍ਹੀਂ ਚੜ੍ਹਿਆ **ਹੋਣਾ**, ਬੱਦਲਾਂ ਕਰ ਕੇ ਦਿਖਦਾ ਨਹੀਂ ਇਕ ਤਾਂ — ਤੈਂ ਚਰਾਂਦੀ ਜਾਣਾ ਹੋਣੈਂ . . . . . ?"

"ਆਹੋ . . . . . ।"

"ਫੇਰ ਪਿਆ ਰਹੁ ਹਾਲੇ — ਬਥੇਰੀ ਡੇਰ ਐ — ਘੜੀ ਸਰਾਮ ਵੀ ਚਾਹੀਦੈ ਬੰਦੇ ਨੂੰ।"

"ਓਏ ਜੱਟ ਨੂੰ ਸਰਾਮ ਕਿਥੇ !"

"ਉਹ ਤਾਂ ਤੇਰੀ ਗੱਲ ਠੀਕ ਐ।" ਘੁੱਦਾ ਹੁੰਗਾਰਾ ਦੇ ਕੇ ਚੁੱਪ ਕਰ ਗਿਆ।

ਨਿੱਕਾ ਨਿੱਕਾ ਝਰਦੀਆਂ ਕਣੀਆਂ ਹੌਲੀ ਹੌਲੀ ਹੋਰ ਛਿੱਦੀਆਂ ਹੋ ਗਈਆਂ। ਘੁਲੇ ਹੋਏ ਬੱਦਲਾਂ ਥੱਲੇ ਅੜ ਖਲੋਏ ਹੁੰਮਸ ਨੂੰ ਹਵਾ ਦੇ ਆਪ-ਹੁਦਰੇ ਬੁੱਲ੍ਹਿਆਂ ਨੇ ਲੀਰ ਲੀਰ ਕਰ ਦਿਤਾ, ਤੇ ਘੁੱਦੇ ਤੇ ਚੰਨਣ ਦੀਆਂ ਆਪੋ ਵਿਚੀ ਦੀਆਂ ਗੱਲਾਂ ਮਿੱਠੇ ਮਿੱਠੇ ਲੋਰ ਵਿਚ ਮੁਕ ਗਈਆਂ। ਚੰਨਣ ਦੀਆਂ ਅੱਖਾਂ ਭਾਵੇਂ ਮਿਚੀਆਂ ਹੋਈਆਂ ਸਨ, ਪਰ ਹੁਣ ਉਹਦੇ ਮਨ ਵਿਚ ਨਵੀਂ ਧੁਖਧੁਖੀ ਸੀ : "ਕਿਤੇ ਪਿਆਂ ਹੀ ਦਿਨ ਨਾ ਚੜ੍ਹ ਜਾਵੇ !" ਉਹਨੇ ਸੁੱਤੇ ਸੁੱਤਿਆਂ ਆਪਣਾ ਕੰਨ ਗਲੀ ਦੀ ਵਿੜਕ ਉਤੇ ਲਾ ਛਡਿਆ ਸੀ।

ਕਣੀਆਂ ਦੀ ਕਾਣਤ, ਹੱਡਾਂ ਦਾ ਥਕੇਵਾਂ ਤੇ ਘੁੱਦੇ ਦੀਆਂ ਗੱਲਾਂ ਤੋਂ ਵਿੱਸਰ ਕੇ ਉਹ ਮਾਰੂਆਂ ਦੀ ਖੱਤੀ ਵਲ ਚਲਾ ਗਿਆ, ਪਹੁ ਫੁੱਟ ਰਹੀ ਸੀ। ਆਲੇ ਦੁਆਲੇ ਲੋਕਾਂ ਦੀਆਂ ਚਰੀਆਂ ਪੁੰਗਰ ਕੇ ਨਰਮ ਨਰਮ ਹਵਾ ਵਿਚ ਕੰਬ ਰਹੀਆਂ ਸਨ। ਮੋਠਾਂ, ਮਾਹਾਂ, ਗੁਆਰੇ ਤੇ ਮੂੰਗੀਆਂ ਨੇ ਕੰਨ ਚੁਕ ਲਏ ਸਨ। ਪਰੇ, ਟਿੱਬੀ ਉਤੇ ਜੀਤੇ ਲੰਬੜ ਦਾ ਹੱਲ ਵਗਦਾ ਸੀ। ਟੱਲੀਆਂ ਦੀ ਨਿੰਮ੍ਹੀ ਨਿੰਮ੍ਹੀ 'ਵਾਜ ਉਤੇ ਮਿਰਜ਼ੇ ਦੀ ਕਲੀ ਉੱਚੀ ਉਠ ਰਹੀ ਸੀ . . . . .

ਉਹ ਹੜਬੜਾ ਕੇ ਉਠਿਆ। ਬਨੇਰੇ ਉਤੇ ਮੂੰਹ-ਹਨੇਰੇ ਵਿਚ, ਕੁੱਕੜ ਬਾਂਗਾਂ ਦੇ ਰਿਹਾ ਸੀ। ਗਲੀ ਵਿਚੋਂ ਲੰਘਦੇ ਬਲਦਾਂ ਦੀਆਂ ਟੱਲੀਆਂ ਟਣਕ ਰਹੀਆਂ ਸਨ ਤੇ ਪਹੁ ਦੀ ਲੋਅ, ਬੱਦਲਾਂ ਪਿਛੋਂ ਫੁਟਣ ਹੀ ਵਾਲੀ ਸੀ।

ਵਿਹੜੇ ਚੋਂ ਬੱਲਦਾਂ ਨੂੰ ਖੋਲ੍ਹ ਕੇ ਟਿੱਬੀ ਵਲ ਤੁਰਦਾ ਚੰਨਣ ਬੋਲਿਆ, "ਹਾਜਰੀ ਦੇ ਕੇ ਸੀਬੋ ਨੂੰ ਛੇਤੀ ਘੱਲ ਦਈਂ ਬਚਨ ਕੁਰੇ — ਚਾਹ ਰਤੀ ਕੈੜੀ ਰਖੀਂ . . . !" ਉਹਦਾ ਬੋਲ ਪਾਟੇ ਹੋਏ ਬਾਂਸ ਵਰਗਾ ਸੀ।

# ਛਵ੍ਹੀਆਂ ਦੀ ਰੁੱਤ

## ਮਹਿੰਦਰ ਸਿੰਘ ਸਰਨਾ

ਮਘਦੇ ਕੋਲਿਆਂ ਨਾਲ ਤੂਸੀ ਭੱਠੀ ਉਤੇ ਝੁਕਿਆ ਦੀਨੇ ਲੁਹਾਰ ਦਾ ਲੋਹੇ-ਰੰਗਾ ਸਰੀਰ ਕਾਂਸੀ ਰੰਗੀ ਭਾਹ ਮਾਰਨ ਲਗ ਪਿਆ ਸੀ। ਉਹਦਾ ਆਕਾਰ ਕਾਂਸੀ ਵਿਚ ਢਲੇ ਇਕ ਤੰਦਰੁਸਤ ਕਾਮੇ ਨੂੰ ਮੂਰਤੀਮਾਨ ਕਰਦਾ ਬੁੱਤ ਜਾਪਦਾ ਸੀ। ਬਾਹਵਾਂ ਦੇ ਤਗੜੇ ਹੁਝਕੇ ਨਾਲ ਉਹਨੇ ਹਥੌੜੇ ਨੂੰ ਆਪਣੇ ਦਵਾਲੇ ਘੁਮਾਇਆ, ਉਹਦੇ ਕਸਰਤੀ ਪਿੰਡੇ ਦੀਆਂ ਮਛਲੀਆਂ ਉਭਰੀਆਂ ਤੇ ਇਕ ਕਹਿਰਾਂ ਦੀ ਸੱਟ ਵਦਾਣ ਉਤੇ ਟਿਕਾਏ ਲੋਹੇ ਦੇ ਅੰਗਾਰਾਂ ਉਤੇ ਵੱਜੀ।

ਸੱਟ ਲਗਾਤਾਰ ਗੂੰਜਦੀ ਰਹੀ। ਕੰਮ ਦੀ ਮਗਨਤਾ ਵਿਚ ਦੀਨਾ ਦੀਨ ਦੁਨੀਆ ਭੁੱਲ ਗਿਆ, ਜਦੋਂ ਤੀਕ ਬਾਰੀ ਥਾਣੀਂ ਆਉਂਦੀ ਭਾਦਰੋਂ ਦੀ ਭਠਿਆਰੀ ਧੁੱਪ ਉਹਦੀਆਂ ਹੱਡੀਆਂ ਨਾ ਚੱਟਣ ਲਗ ਪਈ। ਤ੍ਰਭਕ ਕੇ ਉਹਨੇ ਬਾਰੀ ਤੋਂ ਬਾਹਰ ਵੇਖਿਆ। ਸੂਰਜ ਸਿਖਰ ਤੇ ਸੀ। ਏਨੀ ਛੇਤੀ ਦੁਪਹਿਰ ਹੋ ਗਈ ਸੀ ਤੇ ਉਹਦਾ ਕੰਮ ਅਜੇ ਅੱਧਾ ਵੀ ਨਹੀਂ ਸੀ ਨਿਬੜਿਆ। ਧੁੱਪ ਦੇ ਸੇਕ ਤੋਂ ਬਚਣ ਲਈ ਉਸ ਨੇ ਬਾਰੀ ਬੰਦ ਕਰ ਦਿਤੀ, ਪਰ ਬਾਰੀ ਬੰਦ ਕਰਨ ਨਾਲ ਉਹਦਾ ਸਾਹ ਘੁਟਣ ਲਗਾ ਤੇ ਉਹਦੇ ਮੱਥੇ ਉਤੇ ਚਿਪਚਿਪਾ ਮੁੜ੍ਹਕਾ ਆ ਗਿਆ। ਰਾਤੀਂ ਬੜਾ ਮੀਂਹ ਵਸਿਆ ਸੀ, ਅਸਮਾਨ ਵਿਚੋਂ ਪਾੜਛੇ ਹੀ ਵਗ ਤੁਰੇ ਸਨ, ਸਵੇਰੇ ਵੇਲੇ ਵੀ ਕਿਣਮਿਣ ਲਗੀ ਰਹੀ ਸੀ, ਪਰ ਹੁਣ ਸੂਰਜ ਚੜ੍ਹਨ ਮਗਰੋਂ ਬੜੀ ਹੁੰਮ ਹੋ ਗਈ ਸੀ। ਉਸ ਨੇ ਬਾਰੀ ਖੋਲ੍ਹ ਦਿਤੀ ਤੇ ਮੁੜ ਭੱਠੀ ਉਤੇ ਝੁਕ ਗਿਆ। ਮੁੜ੍ਹਕਾ ਉਹਦੇ ਕੰਨਾਂ ਵਿਚੋਂ ਹੁੰਦਾ ਹੁਣ ਉਹਦੀ ਧੌਣ ਤੇ ਧਾਰੀਆਂ ਧਾਰੀਆਂ ਬਣਾ ਕੇ ਵਹਿ ਰਿਹਾ ਸੀ। ਭਾਰੀ ਤਣੀ ਹੋਈ ਬਾਂਹ ਨਾਲ ਉਹਨੇ ਆਪਣੇ ਮੱਥੇ ਤੋਂ ਮੁੜ੍ਹਕਾ ਨਚੋੜਿਆ। ਮੋਟੇ ਟੇਪੇ ਅੰਗੀਠੀ ਵਿਚ ਡਿਗੇ। ਸ਼ੂੰ ਦੀ ਆਵਾਜ਼ ਆਈ ਤੇ ਸ਼ਾਇਦ ਇਕ ਛਿਣ ਮਾਤਰ ਲਈ ਇਕ ਕੋਲੇ ਦੀ ਜਿੰਦ ਵੀ ਰਤਾ ਕੁ ਸੌਖੀ ਹੋ ਗਈ।

ਧੁੱਪ ਅਤੇ ਭੱਠੀ ਦੇ ਰਲਵੇਂ ਸੇਕ ਨੇ ਉਸ ਦੇ ਸਰੀਰ ਨੂੰ ਬਹੁਤ ਤਪਾ ਦਿਤਾ ਸੀ। ਇਹ ਅੱਗ ਉਹਦੇ ਲਹੂ ਵਿਚ ਘੁਲ ਗਈ ਜਾਪਦੀ ਸੀ, ਇਹ ਤਪਸ਼ ਉਹਦੀਆਂ ਹੱਡੀਆਂ ਦੀ ਮਿਖ ਨੂੰ ਭੁੰਨ ਰਹੀ ਸੀ। ਭੱਠੀ ਦੇ ਤਿੱਖੇ ਉਕੜਵਾਹ ਭੜਮੱਚੇ ਉਹਦੀਆਂ ਅੱਖਾਂ ਵਿਚ ਬਲ ਉਠੇ ਸਨ। ਆਪਣੇ ਪਿੰਡੇ ਦਾ ਇਕ ਲੂੰ ਉਹਨੂੰ ਇਕ ਪਲੀਤਾ ਜਾਪ ਰਿਹਾ ਸੀ। ਉਹਨੂੰ ਸਾਫ਼ ਦਿਸ ਰਿਹਾ ਸੀ ਕਿ ਹੁਣੇ ਕੋਈ ਪਲੀਤਾ ਅੱਗ ਫੜ ਲਏਗਾ ਤੇ ਉਹਦਾ ਸਰੀਰ ਕਿਸੇ ਵਡੇ ਪੇਪਟ ਵਾਂਗ ਠੁਸ ਕਰ ਕੇ ਪਾਟ ਜਾਏਗਾ !

ਅਚਨਚੇਤ ਸੰਦ ਉਹਨੇ ਹੱਥੋਂ ਛਡ ਦਿਤੇ ਅਤੇ ਬਾਰੀ ਲਾਗੇ ਜਾ ਖਲੋਤਾ। ਬਾਹਰ

ਸਾਰਾ ਅਸਮਾਨ ਭਾਦਰੋਂ ਦੀ ਚਲਕੋਰ ਮਾਰਦੀ ਧੁੱਪ ਨਾਲ ਭਰਿਆ ਹੋਇਆ ਸੀ। ਉਹਦੀਆਂ ਅਣਗਿਝੀਆਂ ਅੱਖਾਂ ਚੁੰਧਿਆਂ ਗਈਆਂ। ਜਦੋਂ ਉਹਦੀ ਤੱਕਣੀ ਸਾਫ਼ ਹੋਈ ਤਾਂ ਉਸ ਨੇ ਆਪਣੇ ਸਾਹਮਣੇ ਦੂਰ ਦੂਰ ਤੀਕ ਵਿਛੇ ਖੇਤਾਂ ਵਲ ਵੇਖਿਆ ਤੇ ਫੇਰ ਉਸ ਰੇਤਲੇ ਪਹੇ ਵਲ ਜੋ ਖੇਤਾਂ ਵਿਚਕਾਰ ਇਕ ਚਾਨਣੀ ਲਕੀਰ ਵਾਂਗ ਦੁਮੇਲ ਨੂੰ ਛੋਂਹਦਾ ਸੀ। ਪਹੇ ਦੇ ਸੱਜੇ ਪਾਸੇ ਕਪਾਹ ਦੇ ਖੇਤ ਸਨ ਅਤੇ ਕਿਤੇ ਕਿਤੇ ਕਮਾਦ ਵਿਚ ਪਾਣੀ ਚਾਦੀ ਦੀ ਡਲ੍ਹਕ ਮਾਰਦਾ ਸੀ। ਪਹੇ ਦੇ ਖੱਬੇ ਪਾਸੇ ਵਾਹੀਆਂ ਅਤੇ ਸੁਹਾਗੀਆਂ ਪੈਲੀਆਂ ਬੀਜਾਈਆਂ ਉਡੀਕ ਰਹੀਆਂ ਸਨ। ਸਜਰੇ ਮੀਂਹ ਨਾਲ ਵਰਤੀਆ ਜ਼ਮੀਨਾਂ ਦੀ ਸੋਂਧੀ ਮਹਿਕ ਉਹਦੀਆਂ ਨਾਸਾਂ ਨੂੰ ਬੜੀ ਪਿਆਰੀ ਲੱਗੀ ਅਤੇ ਉਹ ਇਕਾ-ਇਕ ਬੜਾ ਸਧਰਾ ਗਿਆ। ਉਹਦਾ ਜੀਅ ਕੀਤਾ ਉਹ ਖੁਲ੍ਹੀ ਬਾਰੀ ਵਿਚੋਂ ਬਾਹਰ ਕੁੱਦ ਜਾਵੇ। ਖੇਤਾਂ ਵਿਚ ਲੇਟਣੀਆਂ ਲਵੇ ਅਤੇ ਗਿੱਲੀ ਭੋਂ ਦੀ ਸੇਜਲ ਆਪਣੇ ਲੂੰ ਲੂੰ ਵਿਚ ਭਰ ਲਵੇ।

ਉਹ ਖੇਤਾਂ ਦਾ ਪਿਆਰਾ ਸੀ। ਬੀਜਾਈਆਂ ਤੇ ਵਾਢੀਆਂ ਦੇ ਦਿਨਾਂ ਵਿਚ ਉਹਦੀ ਰੱਤ ਮੌਲਦੀ ਸੀ, ਉਹਦੇ ਹੱਡ ਮੋਕਲੇ ਹੁੰਦੇ ਸਨ। ਉਹ ਪਿੰਡ ਦਾ ਲੁਹਾਰ ਸੀ, ਪਰ ਲੁਹਾਰਾ ਕੰਮ ਪਿੰਡ ਵਿਚ ਕਿੰਨਾ ਕੁ ਨਿਕਲਦਾ ਸੀ, ਤੇ ਬਹੁਤਾ ਚਿਰ ਉਹ ਖੇਤਾਂ ਵਿਚ ਜੱਟਾਂ ਦਾ ਹੱਥ ਵਟਾਂਦਾ ਸੀ। ਉਹਦੇ ਵਰਗੀ ਵਾਢੀ ਸੱਤਾਂ ਪਿੰਡਾਂ ਵਿਚ ਕੋਈ ਨਹੀਂ ਸੀ ਕਰ ਸਕਦਾ, ਨਾ ਹੀ ਉਹਦੇ ਜਿੰਨੀ ਭਰੀ ਕੋਈ ਚੁੱਕ ਸਕਦਾ ਸੀ ਤੇ ਇਕਾ-ਇਕ ਉਹਦੇ ਹੱਥ ਦਾਤਰੀ ਦੀ ਹੱਥੀ ਲਈ ਸਹਿਕ ਗਏ।

ਦਾਤਰੀਆਂ, ਵਾਢੀਆਂ, ਚੰਨ ਦੀ ਚਾਨਣੀ ਵਿਚ ਝੂੰਮਦੇ ਕਮਾਦ, ਮੀਲਾਂ ਤੀਕ ਸੁਨਹਿਰੀ ਸਿੱਟਿਆਂ ਦੀ ਸਰਰ ਸਰਰ ਤੇ ਧਰਤੀ ਦੀ ਕੁੱਖੋਂ ਜਨਮੇ ਗੀਤਾਂ ਦੀਆਂ ਹੇਕਾਂ, ਤੇ ਉਹ ਭੁੱਲ ਗਿਆ ਕਿ ਉਹਦੀ ਪਿਠ ਪਿੱਛੇ ਨਰਕ ਵਰਗੀ ਭੱਠੀ ਤਪ ਰਹੀ ਸੀ ਤੇ ਪਿਛਲੇ ਵੀਹ ਦਿਨਾਂ ਤੋਂ ਉਹਨੇ ਛਵ੍ਹੀਆਂ ਗੰਡਾਸੇ ਤੇ ਬਲਮਾਂ ਬਣਾਣ ਤੋਂ ਛੁਟ ਹੋਰ ਕੁਝ ਨਹੀਂ ਸੀ ਕੀਤਾ। ਹਾਂ, ਦਾਤਰੀਆਂ ਤੇ ਰੰਬੀਆਂ ਦੀ ਰੁੱਤ ਲੰਘ ਗਈ ਸੀ। ਇਹ ਛਵ੍ਹੀਆਂ ਤੇ ਬਲਮਾਂ ਦਾ ਜ਼ਮਾਨਾ ਸੀ। ਕਿਹੋ ਜਿਹੀਆਂ ਵਾਢੀਆਂ ਪਈਆਂ ਸਨ ਐਤਕੀਂ ਜਿਨ੍ਹਾਂ ਵਿਚ ਕਣਕਾਂ ਦੀ ਥਾਂ ਕਣਕਾਂ ਬੀਜਣ ਤੇ ਵਢਣ ਵਾਲੇ ਆਪ ਵੱਢੇ ਗਏ ਸਨ।

ਇਹ ਕਿਹਾ ਸੀੜ੍ਹੀ ਸਿਆਪਾ ਉਹ ਸਹੇੜ ਬੈਠਾ ਸੀ ! ਇਹ ਕਿਹੀ ਵਗਾਰ ਉਹਨੇ ਆਪਣੇ ਗਲ ਪਾ ਲਈ ਸੀ। ਉਹਦੇ ਰੁਝੇਵਿਆਂ ਤੋਂ ਜਾਪਦਾ ਸੀ ਜਿਵੇਂ ਨਵੇਂ ਬਣੇ ਪਾਕਿਸਤਾਨ ਦੇ ਕੁਲ ਮੁਜਾਹਿਦਾਂ ਲਈ ਹਥਿਆਰ ਬਣਾਣ ਦੀ ਜ਼ਿੰਮੇਵਾਰੀ ਉਹਦੇ ਸਿਰ ਪੈ ਗਈ ਸੀ। ਪਾਕਿਸਤਾਨ ਤਾਂ ਬਣ ਗਿਆ ਸੀ, ਪਰ ਪਾਕਿਸਤਾਨ ਦੀ ਤਕਮੀਲ ਲਈ ਪਾਕਿਸਤਾਨ ਵਿਚ ਰਹਿ ਰਹੇ ਹਿੰਦੂਆਂ ਸਿੱਖਾਂ ਦਾ ਫ਼ਸਤਾ ਵਢਣਾ ਜ਼ਰੂਰੀ ਸੀ। ਭਾਵੇਂ ਇਸ ਗੱਲ ਦੀ ਦੀਨੇ ਨੂੰ ਅਜੇ ਤੀਕ ਸਮਝ ਨਹੀਂ ਸੀ ਪਈ, ਪਰ ਸਾਰੇ ਹੀ ਇਹੀ ਆਖਦੇ ਸਨ। ਪਿੰਡਾਂ ਦੇ ਚੌਧਰੀਆਂ ਤੋਂ ਲੈ ਕੇ ਜੁਮਾਂ ਮਸੀਤਾਂ ਦੇ ਅਮਾਮਾਂ ਤਕ ਸਾਰੇ ਹੀ ਇਹ ਆਖਦੇ ਸਨ। ਤੇ ਇਹ ਜਹਾਦ ਤਾਂ ਹੀ ਸਿਰੇ ਚੜ੍ਹ ਸਕਦਾ ਸੀ ਜੇ ਉਹਦੀ ਭੱਠੀ ਤਪਦੀ ਰਹੇ ਅਤੇ ਛਵ੍ਹੀਆਂ ਬਲਮਾਂ ਦੀ ਸ਼ਕਲ ਵਿਚ ਮੌਤ ਦੀਆਂ ਜੀਭਾਂ ਉਗਲਦੀ ਰਹੇ।

ਉਸ ਨੇ ਮੁੜ ਕੇ ਭੱਠੀ ਵਲ ਵੇਖਿਆ। ਕੋਲਿਆਂ ਦੇ ਵਿਚਕਾਰ ਟਿਕਾਏ ਲਹੇ ਦੇ ਤਿੱਖੇ ਟੁਕੜੇ ਅੰਗਿਆਰਾਂ ਨਾਲੋਂ ਵਧ ਲਾਲ ਹੋ ਗਏ ਸਨ। ਉਹਨਾਂ ਵਲ ਵੇਖਦਿਆਂ ਉਸ

ਨੂੰ ਘੇਰਨੀ ਆ ਗਈ ਤੇ ਉਸ ਨੇ ਆਪਣੀ ਵੱਖੀ ਨੂੰ ਘੁੱਟ ਕੇ ਨਪ ਲਿਆ। ਕੋਈ ਤਿੱਖੀ ਤੇ ਗਰਮ ਚੀਜ਼ ਉਹਦੀ ਵੱਖੀ ਚੀਰ ਰਹੀ ਸੀ। ਅਚਨਚੇਤ ਉਹਨੂੰ ਯਾਦ ਆਇਆ ਕਿ ਉਹਨੂੰ ਬੜੀ ਕਹਿਰਾਂ ਦੀ ਭੁੱਖ ਲਗੀ ਸੀ। ਸਵੇਰ ਦਾ ਉਹਨੇ ਪਾਣੀ ਦਾ ਘੁਟ ਨਹੀਂ ਸੀ ਪੀਤਾ। ਤੇ ਹੁਣ ਭੁੱਖ ਉਹਦੀਆਂ ਵਖੀਆਂ ਸਾੜ ਰਹੀ ਸੀ, ਉਹਦੀਆਂ ਆਂਦਰਾਂ ਚੁੰਡ ਰਹੀ ਸੀ ਤੇ ਉਹਦੇ ਬੁੱਲ੍ਹ ਸੁਕ ਕੇ ਲੱਕੜ ਹੋ ਗਏ ਸਨ।

"ਬਸ਼ੀਰੇ ਦੀ ਮਾਂ" ਉਹਨੇ ਘਰ ਦੇ ਅੰਦਰ ਝਾਤੀ ਮਾਰਦਿਆਂ ਉਚੀ ਦਿਤੀ ਆਖਿਆ, "ਪਾਣੀ ਦਈਂ ਛੇਤੀ।"

ਪੰਤਾਲੀਆਂ ਕੁ ਸਾਲਾਂ ਦੀ ਇਕ ਤੀਵੀਂ ਕਾਂਸੀ ਦੇ ਛੰਨੇ ਵਿਚ ਪਾਣੀ ਪਾ ਲਿਆਈ। ਉਹਦੇ ਨੱਥ ਵਿਚ ਨੱਥ ਸੀ ਤੇ ਕੰਨਾਂ ਵਿਚ ਚਾਂਦੀ ਦੀਆਂ ਮੁਰਕੀਆਂ ਹਿੱਲ ਰਹੀਆਂ ਸਨ। ਉਸ ਨੇ ਆਪਣੇ ਆਦਮੀ ਵਲ ਵੇਖਿਆ ਜੋ ਪਾਣੀ ਖੁਣੋਂ ਹਉਂਕਣ ਲਗ ਪਿਆ ਸੀ। ਸਵੇਰ ਦਾ ਤਿੰਨ ਵਾਰੀ ਉਹ ਉਹਨੂੰ ਰੋਟੀ ਪਾਣੀ ਪੁੱਛ ਗਈ ਸੀ, ਪਰ ਉਹਨੇ ਉਹਦੀ ਗੱਲ ਤਕ ਨਹੀਂ ਸੀ ਗੌਲੀ ਤੇ ਭੱਠੀ ਝੋਂਕਦਾ ਰਿਹਾ ਸੀ ਤੇ ਹੁਣ ਅਚਨਚੇਤ ਕਿਵੇਂ ਉਹਨੂੰ ਆਪਣੀ ਭੁੱਖ ਤੇਹ ਦੀ ਯਾਦ ਆ ਗਈ ਸੀ। ਤੀਵੀਂ ਨੇ ਭੱਠੀ ਦੀ ਨਰਕੀ ਅੱਗ ਵਲ ਵੇਖਿਆ, ਲੋਹੇ ਦੇ ਉਹਨਾਂ ਟੁਕੜਿਆਂ ਵਲ ਵੇਖਿਆ ਜੋ ਕਾਲੇ ਕੋਰੜੂਆਂ ਵਾਂਗ ਚਾਰੇ ਪਾਸੇ ਫਰਸ਼ ਤੇ ਖਿਲਰੇ ਪਏ ਸਨ, ਉਹਨੇ ਗੁਠ ਵਿਚ ਪਈਆਂ ਕਲਮੂੰਹੀਆਂ ਛਵ੍ਹੀਆਂ ਤੇ ਬਲਮਾਂ ਦੇ ਢੇਰ ਨੂੰ ਵੇਖਿਆ, ਤੇ ਫੇਰ ਕਿੰਨਾ ਚਿਰ ਉਹਦੀਆਂ ਨਜ਼ਰਾਂ ਆਪਣੇ ਆਦਮੀ ਦੇ ਮੂੰਹ ਤੇ ਭਟਕਦੀਆਂ ਰਹੀਆਂ ਜਿਵੇਂ ਉਹ ਉਹਨੂੰ ਪਛਾਣਦੀ ਨਾ ਹੋਵੇ।

ਪਾਣੀ ਦੇ ਛੰਨੇ ਦਾ ਦੀਨੇ ਨੇ ਇਕੋ ਘੁੱਟ ਕੀਤਾ।

"ਹੋਰ" ਉਹ ਹਉਂਕਿਆ।

ਉਹ ਹੋਰ ਭਰ ਲਿਆਈ ਤੇ ਉਹਨੂੰ ਪੀਂਦਿਆਂ ਵੇਖਣ ਲਗੀ।

"ਬਸ" ਉਹ ਬੋਲਿਆ। ਉਹਦੀ ਧੌਣ ਅਤੇ ਮੱਥੇ ਦੀਆਂ ਤਣੀਆਂ ਹੋਈਆਂ ਨਾੜੀਆਂ ਢਿਲਕੀਆਂ। ਉਹਦੀ ਹਉਂਕਣੀ ਮਠੀ ਹੋ ਗਈ, ਪਰ ਉਸੇ ਪਲ ਇਕ ਝੇਂਪ, ਇਕ ਬੇ-ਅਰਾਮੀ ਉਹਦੇ ਮੂੰਹ ਤੇ ਝਲਕੀ ਤੇ ਉਹ ਬੋਲਿਆ :

"ਮੇਰੇ ਵਲ ਏਦਾਂ ਕਿਉਂ ਵੇਹਨੀਂ ਏਂ ? ਤੇ ਮੇਰੇ ਨਾਲ ਕੂੰਦੀ ਕਿਉਂ ਨਹੀਂ ਤੇ ਪਰ੍ਹਾਂ ਕਿੱਦਾਂ ਹਟ ਕੇ ਖੜੋਤੀ ਏਂ, ਜਿਵੇਂ ਮੈਨੂੰ ਪਲੇਗ ਦੀ ਗਿਲ੍ਹਟੀ ਨਿਕਲੀ ਹੁੰਦੀ ਏ।"

ਤੀਵੀਂ ਨੇ ਕੋਈ ਉੱਤਰ ਨਾ ਦਿਤਾ ਤੇ ਚੁੱਪ ਚੁਪੀਤੀ ਅੰਦਰੋਂ ਰੋਟੀ ਪਾ ਲਿਆਈ।

"ਨੀ ਮੈਂ ਤੇਰੇ ਨਾਲ ਆਂ", ਦੀਨੇ ਨੇ ਉਹਦਾ ਮੋਢਾ ਫੜ ਕੇ ਹਲੂਣਿਆਂ "ਕੂੰਦੀ ਕਿਉਂ ਨਹੀਂ ਭਲਾ ਮੇਰੇ ਨਾਲ ? ਮੂੰਹ ਵਿਚ ਘੁੰਗਣੀਆਂ ਉਬਲਣੀਆਂ ਰਖੀਆਂ ਨੀਂ ?"

ਤੀਵੀਂ ਅਜੇ ਵੀ ਨਾ ਬਿਰਕੀ !

ਦੀਨੇ ਨੇ ਇਕ ਰੋਟੀ ਮਰੋੜ ਕੇ ਕੁਝ ਮੋਟੀਆਂ ਗਰਾਹੀਆਂ ਅੰਦਰ ਨਿਘਾਰੀਆਂ। ਫੇਰ ਉਹ ਗਰਾਹੀਆਂ ਅੰਦਰ ਲੰਘਣੋਂ ਇਨਕਾਰੀ ਹੋ ਗਈਆਂ। ਉਹਨੇ ਪਾਣੀ ਦੇ ਕੁਝ ਕੌੜੇ ਘੁਟ ਪੀਤੇ ਤੇ ਰੋਟੀਆਂ ਵਾਲੀ ਛਕੋਰ ਪਰ੍ਹਾਂ ਧਕਦਾ ਬੋਲਿਆ :

"ਮੇਰੇ ਨਾਲ ਕੂੰਦੀ ਨਹੀਂ ? ਬਸ ਵੇਖੀ ਜਾਂਦੀ ਏ ਜਿਵੇਂ ਮੈਨੂੰ ਜਿੰਨ ਚੰਬੜੇ

ਹੁੰਦੇ ਨੇ !"

"ਅੱਲਾ ਨਾ ਕਰੇ," ਤੀਵੀਂ ਬੋਲੀ "ਪਰ ਮੈਨੂੰ ਤਾਂ ਇਹੋ ਜਾਪਦਾ ਏ।"

ਦੀਨੇ ਦਾ ਮੂੰਹ ਹੈਰਾਨੀ ਨਾਲ ਖੁਲ੍ਹ ਗਿਆ। ਉਹਨੂੰ ਆਸ ਨਹੀਂ ਸੀ ਕਿ ਬਸ਼ੀਰੇ ਦੀ ਮਾਂ ਬੋਲੇਗੀ, ਕਿ ਏਨੇ ਦਿਨਾਂ ਦੀ ਹਠੀਲੀ ਚੁੱਪ ਨੂੰ ਉਹ ਅਜ ਅਚਨਚੇਤ ਇਸ ਤਰ੍ਹਾਂ ਤੋੜ ਦਏਗੀ।

ਕੁਝ ਚਿਰ ਹੈਰਾਨੀ ਨੇ ਉਹਨੂੰ ਸੰਭਲਣ ਨਾ ਦਿੱਤਾ। ਜਦੋਂ ਉਹਦੀਆਂ ਹੋਸ਼ਾਂ ਮੁੜੀਆਂ ਤਾਂ ਉਹ ਬੋਲਿਆ, "ਮੈਂ ਜਾਣਦਾ ਹਾਂ ਜੋ ਕੁਝ ਤੇਰੇ ਦਿਲ ਵਿਚ ਏ, ਪਰ ਮੈਂ ਕੀ ਕਰਾਂ, ਤੇਰੇ ਪੁੱਤਰ ਈ ਮੈਨੂੰ ਨਹੀਂ ਜਿਊਣ ਦੇਂਦੇ। ਹੁਣ ਬਸ਼ੀਰਾ ਕਲ੍ਹ ਤ੍ਰਿਕਾਲਾਂ ਤੀਕ ਪੰਜਾਹ ਛਵ੍ਹੀਆਂ ਤਿਆਰ ਆਖ ਗਿਆ ਸੀ। ਮੈਂ ਰਤਾ ਖੁੰਝ ਗਿਆ ਤਾਂ ਉਹਨੇ ਮੇਰੇ ਗਲ ਨੂੰ ਆਉਣਾ ਏ। ਤੂੰ ਆਖਨੀ ਏਂ ਇਹ ਤੇ ਉਹ, ਮੈਂ ਆਹਨਾਂ ਵਾਂ ਜੇ ਮੈਂ ਰਤਾ ਉਹਨਾਂ ਦੀ ਨਾਬਰੀ ਕਰਾਂ ਤਾਂ ਉਹ ਮੇਰੇ ਡਕਰੇ ਕਰ ਸੁੱਟਣ, ਮੇਰੇ ਸੀਰਮੇ ਪੀ ਜਾਣ।"

"ਪੁੱਤਰ ਉਹ ਤੇਰੇ ਨੇ ਜਾਂ ਕਿਸੇ ਹੋਰੀ ਦੇ ?" ਬਸ਼ੀਰੇ ਦੀ ਮਾਂ ਨੇ ਪੁੱਛਿਆ ਤੇ ਫੇਰ ਉਹ ਅੰਦਰ ਹੀ ਅੰਦਰ ਆਪਣੀ ਇਸ ਪੁੱਛ ਤੇ ਸ਼ਰਮਸਾਰ ਹੋ ਗਈ।

"ਮੇਰੇ ਹੀ ਨੇ।" ਦੀਨੇ ਨੇ ਮੂਰਖਾਂ ਵਾਂਗ ਆਖਿਆ।

"ਫੇਰ ਡਰਨਾ ਉਹਨਾਂ ਨੂੰ ਤੇਰੇ ਤੋਂ ਚਾਹੀਦਾ ਏ ਜਾਂ ਤੈਨੂੰ ਉਹਨਾਂ ਤੋਂ ?"

"ਤੇਰੇ ਲਈ ਗੱਲਾਂ ਬਣਾਉਣੀਆਂ ਸੌਖੀਆਂ ਨੇ", ਉਹ ਬੋਲਿਆ, "ਜਿਵੇਂ ਭਲਾ ਤੂੰ ਆਪਣੇ ਪੁੱਤਰਾਂ ਨੂੰ ਨਹੀਂ ਜਾਣਦੀ ਜਿਹੋ ਜਿਹੇ ਰਾਸ਼ੇ ਨੇ ਉਹ। ਮੇਰੀ ਮਜਾਲ ਏ ਮੈਂ ਉਹਨਾਂ ਅੱਗੇ ਕੁਸਕ ਜਾਵਾਂ। ਮੇਰੇ ਜਿਊਂਦੇ ਦੀ ਖਲੜੀ ਨਾ ਉਧੇੜ ਸੁੱਟਣ।"

"ਪੁੱਤਰ ਤਾਂ ਉਹ ਮੇਰੇ ਵੀ ਨੇ" ਤੀਵੀਂ ਦੇ ਲਹਿਜੇ ਵਿਚ ਰਤਾ ਨਰਮਾਈ ਆ ਗਈ ਸੀ, "ਤੂੰ ਵੇਖਨਾ ਏਂ ਕਿਵੇਂ ਹਰ ਵੇਲੇ ਮੈਨੂੰ ਵੱਢੂੰ ਵੱਢੂੰ ਕਰਦੇ ਰਹਿੰਦੇ ਨੇ, ਕਿਵੇਂ ਗੱਲ ਗੱਲ ਤੇ ਮੈਨੂੰ ਭਜ ਕੇ ਪੈਂਦੇ ਨੇ, ਪਰ ਮੈਂ ਉਹਨਾਂ ਲਈ ਛਵ੍ਹੀਆਂ ਨਹੀਂ ਬਣਾਉਂਦੀ ਫਿਰਦੀ।"

"ਫੇਰ ਕੀ ਹੋਇਆ" ਉਹ ਬੋਲਿਆ, "ਮੈਂ ਤਾਂ ਨਿਰੀਆਂ ਬਣਾਉਂਦਾ ਈ ਹਾਂ। ਲੋਕਾਂ ਨੂੰ ਵੱਢਦਾ ਤਾਂ ਨਹੀਂ ਫਿਰਦਾ।"

"ਇਹ ਵੱਢਣ ਨਾਲੋਂ ਵੀ ਬੁਰਾ ਹੈ" ਤੀਵੀਂ ਬੋਲੀ, "ਵੱਢਣ ਵਾਲਾ ਤਾਂ ਇਕ ਦੂੰਹ ਜਾਂ ਹੱਦ ਪੰਜਾਂ ਨੂੰ ਵੱਢਦਾ ਏ। ਤੇਰੇ ਹੱਥ ਦੀ ਬਣਾਈ ਇਕ ਇਕ ਛਵ੍ਹੀ ਕਈ ਵੀਹਾਂ ਵੱਢਦੀ ਏ।"

ਇਕ ਕੰਬਣੀ ਦੀਨੇ ਦੀ ਕੰਗਰੋੜ ਵਿਚੋਂ ਲੰਘ ਗਈ। ਫੇਰ ਇਕ ਕਾਂਬਾ ਉਹਦੇ ਲੂੰ ਲੂੰ ਨੂੰ ਛਿੜ ਗਿਆ। ਕਿੰਨਾ ਚਿਰ ਉਹ ਕੁਝ ਬੋਲ ਹੀ ਨਾ ਸਕਿਆ। ਜਦੋਂ ਉਹਨੂੰ ਆਵਾਜ਼ ਲੱਭੀ ਤਾਂ ਉਹ ਬੋਲਿਆ :

"ਮੈਨੂੰ ਆਂਹਦੀ ਏ। ਪੁੱਤਰਾਂ ਨੂੰ ਨਹੀਂ ਮੋੜਦੀ ਜਿਹੜੇ ਸਲਾਰ ਬਣੇ ਫਿਰਦੇ ਨੇ। ਇਕ ਇਕ ਰਾਤ ਵਿਚ ਦੋ ਦੋ ਪਿੰਡ ਫੂਕ ਛਡਦੇ ਨੇ।"

"ਮੇਰੀ ਉਹ ਸੁਣਦੇ ਨੇ ਜਾਂ ਤੂੰ ਸੁਣਦਾ ਏਂ ?" ਤੀਵੀਂ ਦਾ ਲਹਿਜਾ ਹੋਰ ਨਰਮ ਹੋ ਗਿਆ ਸੀ, "ਮੈਂ ਕਿਸੇ ਨੂੰ ਕੀ ਆਖਣ ਜੋਗੀ ਆਂ। ਹਰ ਕਿਸੇ ਨੇ ਆਪੇ ਆਪਣੇ ਗੁਨਾਹਾਂ

ਦਾ ਜਾਵਬ ਦੇਣਾ ਏ। ਮੈਨੂੰ ਕੀ ਲੋੜ ਪਈ ਏ ਕੁਝ ਆਖਣ ਦੀ ?"

ਕੁਝ ਚਿਰ ਉਹ ਦੋਵੇਂ ਚੁੱਪਚਾਪ ਫ਼ਰਸ਼ ਨੀਝਦੇ ਰਹੇ।

ਅਚਨਚੇਤ ਤੀਵੀਂ ਬੋਲੀ, "ਤੇ ਤੂੰ ਰੋਟੀ ਕਿਉਂ ਨਹੀਂ ਖਾਂਦਾ ਪਿਆ ? ਭੁੱਖਿਆਂ ਸੁਕਣਾ ਈ ?" ਰੋਟੀਆਂ ਵਾਲੀ ਛਕੋਰ ਖਿਚ ਕੇ ਉਹਨੇ ਦੀਨੇ ਦੇ ਅੱਗੇ ਕਰ ਦਿਤੀ।

ਬਾਹਰਲੇ ਬੂਹੇ ਤੇ ਹੋਈ ਮਹੀਨ ਠਕੋਰ ਨੇ ਦੀਨੇ ਨੂੰ ਚੌਂਕਾ ਦਿਤਾ। ਉਹ ਹੜਬੜਾ ਕੇ ਉਠ ਬੈਠਾ। ਉਹ ਜਾਣਦਾ ਸੀ ਬਸ਼ੀਰੇ ਜਾਂ ਉਹਦੇ ਸਾਥੀਆਂ ਤੋਂ ਛੁਟ ਹੋਰ ਕੋਈ ਨਹੀਂ ਸੀ ਹੋ ਸਕਦਾ। ਹਾਂ, ਉਹ ਉਹਨੂੰ ਚਿਤਾਵਨੀ ਕਰਾਉਣ ਆਏ ਸਨ। ਕੁੰਡੇ ਤੇ ਪਿਆ ਉਹਦਾ ਹੱਥ ਜਕੋ-ਤਕਿਆਂ ਵਿਚ ਪੈ ਗਿਆ। ਉਹਨੇ ਭੱਠੀ ਵਲ ਵੇਖਿਆ। ਉਹ ਭਾਹ ਭਾਹ ਕਰ ਰਹੀ ਸੀ। ਸਭ ਠੀਕ ਤੇ ਥਾਂ ਸਿਰ ਸੀ। ਉਹਨੇ ਕੁੰਡਾ ਖੋਲ੍ਹ ਦਿਤਾ। ਸਾਵਣ ਭਾਦੋਂ ਦੇ ਮੀਹਾਂ ਨਾਲ ਸਿੱਲ੍ਹੇ ਹੋਏ ਬੂਹੇ ਦੀ ਚੂਥੀ ਚੀਕੀ।

ਘਬਰਾ ਕੇ ਦੀਨਾ ਅੰਦਰ ਵਲ ਨੂੰ ਨੱਸਿਆ ਤੇ ਭੱਠੀ ਨਾਲ ਠੋਕਰ ਖਾਣੋਂ ਮਸਾਂ ਬਚਿਆ। ਉਹਦੀ ਘਰ ਵਾਲੀ ਦਾ ਰੰਗ ਪੂਣੀ ਵਰਗਾ ਹੋ ਗਿਆ ਤੇ ਇਕ ਚੀਕ ਅਵਸਿਓਂ ਉਹਦੇ ਬੁੱਲ੍ਹਾਂ ਵਿਚੋਂ ਨਿਕਲ ਗਈ। ਬੂਹੇ ਵਿਚ ਠਾਕਰਦੁਆਰੇ ਵਾਲੀ ਬੁੱਢੀ ਪਰੋਹਤਾਣੀ ਖਲੋਤੀ ਸੀ। ਉਹਦੇ ਹਲਦੀ-ਧੂੜੇ ਮੂੰਹ ਤੇ ਝੁਰੜੀਆਂ ਦਾ ਜਾਲ ਵਿਛਿਆ ਸੀ ਤੇ ਉਹਦੀਆਂ ਧੌਲੀਆਂ ਲਿਟਾਂ ਵਾਲਾ ਸਿਰ ਕੰਬੀ ਜਾਂਦਾ ਸੀ। ਭੈ-ਭੀਤ ਅੱਖਾਂ ਨਾਲ ਦੀਨਾ ਅਤੇ ਉਹਦੀ ਘਰ ਵਾਲੀ ਬੁੱਢੜੀ ਵਲ ਵੇਖਦੇ ਰਹੇ। ਉਹ ਬਿਲਕੁਲ ਓਦਾਂ ਦੀ ਸੀ ਜਿਦਾਂ ਦੀ ਜਿਊਂਦਿਆਂ ਹੁੰਦੀ ਸੀ, ਪਰ ਹੁਣ ਤਾਂ ਉਹ ਭੂਤ ਬਣ ਚੁੱਕੀ ਸੀ।

ਅਖ਼ੀਰ ਦੀਨੇ ਦੀ ਘਰ ਵਾਲੀ ਨੇ ਹੌਸਲਾ ਕੀਤਾ ਤੇ ਬੋਲੀ :

"ਚਾਚੀ ਪਰੋਹਤਾਣੀਏ, ਤੂੰ ਅਜੇ ਜੀਊਨੀਂ ਏਂ ?" ਛੁੱਢੜੀ ਨੇ ਕੋਈ ਉੱਤਰ ਨਾ ਦਿਤਾ। ਤਦ ਦੀਨੇ ਦੀ ਘਰ ਵਾਲੀ ਨੂੰ ਯਾਦ ਆਇਆ ਕਿ ਪਰੋਹਤਾਣੀ ਤਾਂ ਉੱਚਾ ਸੁਣਦੀ ਸੀ। ਸ਼ਾਇਦ ਮਰ ਕੇ ਵੀ ਉਹਦਾ ਬੋਲਾਪਨ ਠੀਕ ਨਹੀਂ ਸੀ ਹੋਇਆ। ਬੁਢੜੀ ਦੇ ਹੋਰ ਨੇੜੇ ਹੋ ਕੇ ਉੱਚੀ ਆਵਾਜ਼ ਵਿਚ ਉਹਨੇ ਆਪਣੀ ਗੱਲ ਦੁਹਰਾਈ।

ਬੁੱਢੜੀ ਦੀਆਂ ਅੱਖਾਂ ਵਿਚ ਸਮਝ ਲਿਸ਼ਕੀ ਤੇ ਉਹ ਬੋਲੀ, "ਦਿਸਦਾ ਨਹੀਂ ਤੁਹਾਨੂੰ ਮੈਂ ਅਜੇ ਜੀਊਂਦੀ ਪਈ ਆਂ। ਸਤ ਦਿਨ ਮੈਨੂੰ ਮੁਹਰਕਾ ਤਾਪ ਚੜ੍ਹਦਾ ਰਿਹਾ ਏ। ਅੰਦਰ ਕੋਠੜੀ ਵਿਚ ਪਈ ਮੈਂ ਕੱਲ-ਮੁਕੱਲੀ ਭੁਜਦੀ ਰਹੀ ਹਾਂ। ਕਿਸੇ ਨੇ ਮੈਨੂੰ ਪਾਣੀ ਦਾ ਘੁੱਟ ਨਹੀਂ ਦਿਤਾ। ਤੁਲਸੀ ਕਿੰਨਿਆਂ ਦਿਨਾਂ ਦਾ ਵਾਂਢੇ ਗਿਆ ਹੋਇਆ ਏ ਭਾਵੇਂ ਮੈਂ ਉਹਦੇ ਪਿਛੋਂ ਹੀ ਬੀਤ ਜਾਂਦੀ। ਤੇ ਹੋਰ ਬੰਦੇ ਦਾ ਕੀ ਏ। ਅਜ ਮੇਰਾ ਤਾਪ ਲਥ ਗਿਆ ਏ। ਮੇਰੇ ਕੋਲੋਂ ਉਠ ਕੇ ਖੜੋਤਾ ਨਹੀਂ ਸੀ ਜਾਂਦਾ, ਪਰ ਮੈਂ ਆਪਣੇ ਮਨ ਨੂੰ ਦਲੇਰੀ ਦਿਤੀ ਤੇ ਏਥੇ ਤਕ ਆ ਗਈ ਆਂ। ਤੇ ਏਡੇ ਡਰੇ ਭੌਰੇ ਹੋਏ ਕਿਉਂ ਹੋ ਤੁਸੀਂ ਦੋਵੇਂ ?"

ਬੋਲਣ ਨਾਲ ਬੁੱਢੀ ਤਰੇਲੀਓ ਤਰੇਲੀ ਹੋ ਗਈ ਸੀ। ਉਹਦਾ ਸਾਹ ਨਾਲ ਸਾਹ ਨਹੀਂ ਸੀ ਰਲਦਾ। ਪੁੜਪੁੜੀਆਂ ਨੂੰ ਘੁਟਦੀ ਉਹ ਪੈਰਾਂ ਭਾਰ ਫ਼ਰਸ਼ ਤੇ ਬਹਿ ਗਈ। ਉਹਦੀਆਂ ਅੱਖਾਂ ਦੀਆਂ ਪੁਤਲੀਆਂ ਬੇਹਿਸ ਹੁੰਦੀਆਂ ਜਾਂਦੀਆਂ ਸਨ ਤੇ ਹਰ ਸਾਹ ਉਹਦਾ ਅਖ਼ੀਰਲਾ ਸਾਹ ਜਾਪਦਾ ਸੀ।

ਅਨੋਖੇ ਧਰਵਾਸ ਨਾਲ ਦੀਨੇ ਤੇ ਉਸ ਦੀ ਘਰ ਵਾਲੀ ਨੇ ਇਕ ਦੂਜੇ ਵਲ ਵੇਖਿਆ। ਇਹ ਸੱਚ ਸੀ ਕਿ ਉਹ ਪਰੋਹਤਾਣੀ ਹੀ ਸੀ, ਪਰੋਹਤਾਣੀ ਦਾ ਪਰੇਤ ਨਹੀਂ ਸੀ। ਮੁਹਰਕੇ ਤਾਪ ਨੇ ਉਹਨੂੰ ਉਸ ਹੋਣੀ ਤੋਂ ਬਚਾ ਲਿਆ ਸੀ ਜੋ ਪਿੰਡ ਦੇ ਲੋਕਾਂ ਨਾਲ ਵਾਪਰੀ ਸੀ। ਉਹਦੇ ਬੋਲੇਪਨ ਨੇ ਉਹਦੇ ਕੰਨੀਂ ਉਸ ਦੁਖਾਂਤ ਦੀ ਭਿਣਕ ਨਹੀਂ ਸੀ ਪੈਣ ਦਿਤੀ ਜੋ ਪਰਸੋਂ ਜੁਮੇਰਾਤ ਨੂੰ ਇਸ ਪਿੰਡ ਵਿਚ ਖੇਡਿਆ ਗਿਆ ਸੀ। ਉਹ ਅਜ ਤੀਕ ਨਹੀਂ ਸੀ ਜਾਣਦੀ ਕਿ ਉਹਦਾ ਪਿੰਡ ਪਾਕਿਸਤਾਨ ਵਿਚ ਆ ਗਿਆ ਸੀ। ਉਹ ਅਜੇ ਤੀਕ ਨਹੀਂ ਸੀ ਜਾਣਦੀ ਕਿ ਪਾਕਿਸਤਾਨ ਉਹਦੇ ਪਿੰਡ ਵਿਚ ਆ ਗਿਆ ਸੀ ਤੇ ਪਿੰਡ ਦੇ ਹਿੰਦੂਆਂ ਸਿੱਖਾਂ ਵਿਚੋਂ ਇਕ ਵੀ ਜੀਅ ਨਹੀਂ ਸੀ ਬਚਿਆ, ਛੁਟ ਕੁਝ ਕੁੜੀਆਂ ਦੇ ਜੋ ਫ਼ਸਾਦੀਆਂ ਦੇ ਸਾਂਭ ਲਈਆਂ ਸਨ।

ਅਚਨਚੇਤ ਪਰੋਹਤਾਣੀ ਬੋਲੀ, "ਵੇ ਦੀਨਿਆਂ, ਮੇਰੀ ਬੱਕਰੀ ਨਹੀਉਂ ਵੇਖੀ ਕਿਤੇ ?"

ਬੱਕਰੀ, ਦੀਨੇ ਨੇ ਸੋਚਿਆ, ਇਹਨਾਂ ਦਿਨਾਂ ਵਿਚ ਜਦੋਂ ਫ਼ਸਾਦੀਆਂ ਦੀਆਂ ਧਾੜਾਂ ਨੇ ਹਥਿਆਏ ਮਵੈਸ਼ੀ ਲਵੇਰੀਆਂ ਸਮੇਤ ਰਿੰਨ੍ਹ ਪਕਾ ਰੜਕ ਛੱਡੇ ਸਨ, ਪਰੋਹਤਾਣੀ ਨੇ ਆਪਣੀ ਬੱਕਰੀ ਦੀ ਭਲੀ ਪੁੱਛੀ ਸੀ।

"ਖ਼ੌਰੇ ਕਿਥੇ ਭੌਂਜੀ ਫਿਰਦੀ ਏ" ਬੁੱਢੀ ਕਹਿੰਦੀ ਗਈ, "ਤੇ ਉਤੋਂ ਉਹ ਸੂਣ ਵਾਲੀ ਏ। ਮੇਰੇ ਤੋਂ ਤਾਂ ਹੁਣ ਆਪਣਾ ਆਪ ਨਹੀਂ ਸਾਂਭ ਹੁੰਦਾ। ਮੈਂ ਕਿੱਥੇ ਟੋਲਦੀ ਫਿਰਾਂ, ਨਾਲੇ ਉਹਨੇ ਕੋਈ ਮੈਨੂੰ ਫੜਾਈ ਦੇਣੀ ਏਂ। ਰੱਬ ਤੇਰਾ ਭਲਾ ਕਰੇ ਜੇ ਕਿਤੇ ਤੇਰੀ ਨਜ਼ਰੀਂ ਪਵੇ ਤਾਂ ਬੰਨ੍ਹ ਛੱਡੀਂ ਸੂ। ਵੇਖੇਂ ਨਾ ਸੂਣ ਵਾਲੀ ਜੋ ਹੋਈ। ਮੈਂ ਆਹਨੀ ਆਂ ਕਿਤੇ ਬਾਹਰ ਹੀ ਨਾ ਸੂ ਪਵੇ।"

ਦੀਨਾ ਬੋਲਿਆ, "ਮਾਈ, ਕੋਈ ਨਹੀਂ ਗੀ ਤੇਰੀ ਬੱਕਰੀ। ਉਹ ਖਾਧੀ ਪੀਤੀ ਗਈ ਏ। ਲੋਕਾਂ ਨੂੰ ਉਹਦੇ ਡਕਾਰ ਪਏ ਆਉਂਦੇ ਨੇ।" ਪਰ ਬੁੱਢੀ ਨੂੰ ਕੁਝ ਸੁਣਾਈ ਨਾ ਦਿਤਾ। ਉਹ ਆਪਣੀ ਗੱਲ ਉੱਚੀ ਆਵਾਜ਼ ਵਿਚ ਦੁਹਰਾਣ ਹੀ ਲਗਾ ਸੀ ਕਿ ਉਹਦੀ ਘਰ ਵਾਲੀ ਨੇ ਉਹਨੂੰ ਸੈਣਤ ਨਾਲ ਵਰਜ ਦਿਤਾ।

"ਤੇ ਆਹ ਵੇਖੇਂ ਨਾ" ਪਰੋਹਤਾਣੀ ਬੋਲੀ, "ਇਹ ਸੰਗਲੀ ਮੈਨੂੰ ਠਾਕਰਦੁਆਰੇ ਦੀ ਦਲ੍ਹੀਜ ਕੋਲੋਂ ਲੱਭੀ ਏ। ਖ਼ੌਰੇ ਚੰਦਰੀ ਸੰਗਲੀ ਕਿਵੇਂ ਤੁੜਾ ਗਈ ਏ। ਵੇਖ ਤਾਂ ਸਹੀ, ਆਹ ਤੇ ਛੱਲਾ ਈ ਟੁਕਿਆ ਗਿਆ ਏ ਜਿਸ ਦੇ ਵਿਚ ਕੁੰਡੀ ਅੜਾਈਦੀ ਏ। ਮੈਂ ਆਖਿਆ ਜਾ ਕੇ ਦੀਨੇ ਨੂੰ ਆਖਾਂ ਮੈਨੂੰ ਸੰਗਲੀ ਤਾਂ ਜੋੜ ਦਏ।"

ਦੀਨੇ ਨੇ ਵੇਖਿਆ ਬੁੱਢੀ ਨੇ ਆਪਣੇ ਹੱਥ ਵਿਚ ਬੱਕਰੀ ਨੂੰ ਬੰਨ੍ਹਣ ਵਾਲੀ ਸੰਗਲੀ ਚੁੱਕੀ ਹੋਈ ਸੀ ਜੋ ਵਿਚਕਾਰੋਂ ਟੁੱਟੀ ਹੋਈ ਸੀ। ਬੱਕਰੀ ਦੀ ਧੌਣ ਤੇ ਪਏ ਕਿਸੇ ਤਿੱਖੇ ਟੋਕੇ ਦੇ ਵਾਰ ਨੇ ਸੰਗਲੀ ਨੂੰ ਵੀ ਦੋ ਟੁਕ ਕਰ ਦਿੱਤਾ ਸੀ।

ਕਿੰਨੇ ਚਿਰ ਤੋਂ ਦੀਨੇ ਦੀ ਘਰ ਵਾਲੀ ਬੁੱਢੀ ਨੂੰ ਹੋਰਵੇਂ ਵੇਖ ਰਹੀ ਸੀ। ਉਹਦੇ ਅੰਦਰ ਕੋਈ ਉਥੱਲ ਪੁਥੱਲ ਹੋ ਰਹੀ ਜਾਪਦੀ ਸੀ। ਆਖ਼ਰ ਉਹਦੀਆਂ ਸੋਚਾਂ ਦੇ ਅੰਤ ਤੇ ਕੋਈ ਝਰੋਖਾ ਖੁਲ੍ਹਦਾ ਜਾਪਿਆ ਤੇ ਉਹ ਬੋਲੀ :

"ਚਾਚੀ ਪਰੋਹਤਾਣੀਏਂ, ਪਰ੍ਹਾਂ ਤੂੰ ਸਾਡੇ ਘਰ ਹੀ ਰਹਿ ਪਓ। ਠਾਕਰਦੁਆਰੇ ਵਿਚ

ਜੁ 'ਕੱਲ ਮੁਕੱਲੀ ਬੈਠੀ ਰਹਿੰਦੀ ਏਂ। ਨਾਲੇ ਅਜ ਤਾਂ ਤੇਰਾ ਤਾਪ ਲੱਥਾ ਏ। ਏਥੇ ਆਪਣਾ ਰਿੰਨ੍ਹ ਪਕਾ ਲਈਂ, ਭਾਂਡੇ ਟੀਂਡੇ ਵੀ ਆਪਣੇ ਲੈ ਆ, ਤੇਰਾ ਹਿੰਦੂ ਜਨਮ ਜੁ ਹੋਇਆ। ਤੁਲਸੀ ਵਾਂਢਿਓਂ ਆ ਲਵੇ ਫੇਰ ਚਲੇ ਜਾਇਆ ਜੇ।"

ਪਰੋਹਤਾਣੀ ਬਹੁਤੀ ਹੀ ਬੋਲੀ ਹੋ ਗਈ ਜਾਪਦੀ ਸੀ। ਸ਼ਾਇਦ ਮੁਹਰਕੇ ਤਾਪ ਨੇ ਉਹਦੇ ਕੰਨਾਂ ਤੇ ਝੱਪੇ ਚਾੜ੍ਹ ਦਿਤੇ ਸਨ। ਏਨੀ ਲੰਮੀ ਗੱਲ ਵਿਚੋਂ ਉਹਨੇ ਕੇਵਲ ਤੁਲਸੀ ਦਾ ਨਾਂ ਹੀ ਸੁਣਿਆ।

"ਮੈਂ ਜੁ ਤੈਨੂੰ ਆਹਨੀਂ ਆਂ ਤੁਲਸੀ ਵਾਂਢੇ ਗਿਆ। ਰਾਮੇ ਸ਼ਾਹ ਦੀ ਧੀ ਦਾ ਸ਼ਗਨ ਲੈ ਕੇ ਨਵੇਂ ਚੱਕ ਕੁੜਮਾਂ ਦੇ ਘਰ ਗਿਆ ਏ। ਅਸੂ ਦੀ ਪਹਿਲੀ ਨੂੰ ਪ੍ਰੀਤੋ ਦਾ ਸਾਹਾ ਸੁਧਿਆ ਏ। ਸ਼ਾਹ ਨੂੰ ਮੈਂ ਆਖਿਆ ਪਰ੍ਹਾਂ ਐਤਕੀਂ ਮੈਨੂੰ ਇਕ ਗਊ ਮਣਸ ਛੱਡੀਂ। ਤੇ ਹੋਰ ਕੀ ਸ਼ਾਹਾਂ ਦੇ ਘਰ ਢੰਗ ਕੋਈ ਨਿਤ ਨਿਤ ਪਏ ਪੈਂਦੇ ਨੇ। ਨਾਲੇ ਤੂੰ ਆਪ ਸਿਆਣੀ ਏਂ ਤੁਸਲੀ ਦੀ ਖ਼ੁਸ਼ਕੀ ਵਾਲੀ ਜਾਨ ਏ, ਘਰ ਵਿਚ ਦੁੱਧ ਦਹੀਂ ਦੀ ਮੌਜ ਰਹੇਗੀ।" ਬੁੱਢੀ ਦੀ ਗੱਲ ਅਣਸੁਣੀ ਕਰਦੀ ਦੀਨੇ ਦੀ ਘਰ ਵਾਲੀ ਦੀਨੇ ਦੀਆਂ ਨਜ਼ਰਾਂ ਭਾਲ ਰਹੀ ਸੀ, ਉਹ ਕੁਝ ਆਖਣਾ ਚਾਹੁੰਦੀ ਸੀ, ਕੁਝ ਮਸ਼ਵਰਾ ਕਰਨਾ ਚਾਹੁੰਦੀ ਸੀ, ਪਰ ਉਹਦੇ ਬੋਲਣ ਤੋਂ ਪਹਿਲਾਂ ਹੀ ਦੀਨਾ ਬੋਲ ਉਠਿਆ :

"ਮੈਂ ਜਾਣਨਾ ਵਾਂ ਜੋ ਤੇਰੇ ਦਿਲ ਵਿਚ ਏ, ਪਰ ਇਹ ਗੱਲ ਸਾਥੋਂ ਪੁਗਣੀ ਨਹੀਂ। ਮੈਨੂੰ ਕੋਈ ਉਜ਼ਰ ਨਹੀਂ, ਪਰ ਇਹਨੂੰ ਕਿਹੜੇ ਭੜੋਲੇ ਪਾ ਕੇ ਰੱਖੇਂਗੀ। ਹੁਣੇ ਉਹ ਤੇਰੇ ਢਿੱਡੋਂ ਜੰਮੇ ਆਦਮ-ਬੋ ਆਦਮ-ਬੋ ਕਰਦੇ ਆਣਨੀਗੇ। ਤੇ ਤੂੰ ਜਾਣਨੀ ਏ ਉਹਨਾਂ ਤੋਂ ਕੋਈ ਗੱਲ ਲੁਕੀ ਨਹੀਂ ਰਹਿੰਦੀ। ਉਹਨਾ ਨੂੰ ਅਜੇ ਪਤਾ ਲਗ ਜਾਣਾ ਏ। ਤੇ ਫੇਰ ਉਹਨਾਂ ਸਾਡੀ ਉਹ ਬਾਬ ਕਰਨੀ ਏ ਜੋ ਕਦੀ ਕਿਸੇ ਨਾ ਕੀਤੀ ਹੋਵੇ।"

"ਬੁੱਢੀ ਜਾਨ ਏ" ਦੀਨੇ ਦੀ ਘਰ ਵਾਲੀ ਨੇ ਤਰਲਿਆ, "ਆਪਣੇ ਪਿੰਡ ਦੇ ਖ਼ਤਰੰਮੇ ਦੀ ਇਕੋ ਇਕ ਨਿਸ਼ਾਨੀ ਏ। ਠਾਕੁਰਦੁਆਰੇ ਪਰੋਹਤਾਣੀ ਅੱਲਾ ਦਾ ਨਾਂ ਲੈਣ ਵਾਲੀ ਏ। ਦੋ ਚਾਰ ਦਿਨਾਂ ਦੀ ਗੱਲ ਏ, ਇਹਦਾ ਪੁੱਤਰ ਵਾਂਢਿਓਂ ਮੁੜ ਲਵੇ, ਫੇਰ ਇਹਨਾਂ ਨੂੰ ਕਿਸੇ ਹੋਰ ਪਿੰਡ ਘਲ ਦਿਆਂਗੇ।"

"ਕਿਹੜੇ ਪਿੰਡ ਘੱਲੇਂਗੀ ਇਹਨੂੰ ?" ਦੀਨੇ ਨੇ ਚੀਖ਼ ਕੇ ਆਖਿਆ, "ਕਿਹੜਾ ਪਿੰਡ ਰਹਿ ਗਿਆ ਏ ਜਿਥੇ ਇਹ ਬਚੀ ਰਹੇਗੀ ? ਤੇ ਇਹਦਾ ਪੁੱਤਰ, ਉਹ ਹੁਣ ਵਾਂਢਿਓਂ ਨਹੀਂ ਮੁੜਨ ਲਗਾ। ਉਹ ਐਤਕੀ ਉਥੇ ਵਾਂਢੇ ਗਿਆ ਏ ਜਿਥੋਂ ਕੋਈ ਨਹੀਂ ਮੁੜਦਾ। ਨਵੇਂ ਚੱਕ ਦੇ ਸਭ ਖਤਰੀ ਮਾਰੇ ਗਏ ਨੇ। ਕੋਈ ਬੀਂ ਪਾਣ ਜੋਗਾ ਨਹੀਂ ਬਚਿਆ।"

ਤੀਵੀਂ ਦਾ ਮੂੰਹ ਹਿਸ ਗਿਆ। ਕੰਬਦੀ ਉਂਗਲੀ ਉਹਨੇ ਆਪਣੇ ਬੁੱਲ੍ਹਾਂ ਨਾਲ ਜੋੜੀ ਤੇ ਬੋਲੀ, "ਹੌਲੀ ਨਹੀਂ ਬੋਲ ਹੁੰਦਾ ਤੈਥੋਂ ਕਿ ਹੁਣ ਉਹਨੂੰ ਸੁਣਾ ਕੇ ਹੀ ਛੱਡੇਂਗਾ ਕਿ ਉਹਦਾ ਪੁੱਤਰ ਮਾਰਿਆ ਗਿਆ ਏ।"

ਹੁਣ ਤਕ ਉਹਨਾਂ ਬਹੁਤੀਆਂ ਗੱਲਾਂ ਗੋਸ਼ਿਆਂ ਵਿਚ ਕੀਤੀਆਂ ਸਨ, ਪਰ ਇਹ ਗੋਸ਼ੇ ਬੋਲੋੜੇ ਸਨ। ਉਹ ਕਿੰਨੀਆਂ ਹੀ ਉਚੀਆਂ ਗੱਲਾਂ ਕਰਦੇ ਬੁੱਢੀ ਨੂੰ ਕੋਈ ਕਨਸੋਅ ਨਹੀਂ ਸੀ ਪੈਣੀ।

ਬੁੱਢੀ ਨੇ ਆਪਣੀਆਂ ਤਾਪ-ਲਹੂਰੀਆਂ ਅੱਖਾਂ ਉਹਨਾਂ ਦੇ ਮੂੰਹ ਤੇ ਗੱਡੀਆਂ ਤੇ ਖਿਝ ਕੇ ਬੋਲੀ :

"ਤੁਸਾਂ ਦੋਹਾਂ ਕੀ ਘੁਸੰਰ ਮੁਸਰ ਲਾਈ ਹੋਈ ਏ। ਤੇ ਤੂੰ ਦੀਨਿਆਂ ਮੇਰੇ ਵਲ ਵੇਂਹਦਾ ਹੀ ਨਹੀਂ। ਭੈੜਿਆ ਜੋੜ ਦਿੰਦੋਂ ਰਤਾ । ਇਹ ਵੀ ਕੋਈ ਵਡਾ ਕੰਮਾਂ ਵਿਚੋਂ ਕੰਮ ਏ।"

"ਕੱਲ੍ਹ ਆਵੀਂ ਮਾਈ" ਆਪਣਾ ਮੂੰਹ ਬੁੱਢੜੀ ਦੇ ਕੰਨ ਨਾਲ ਜੋੜਦਾ ਦੀਨਾ ਗਜਿਆ, "ਅੱਜ ਮੈਨੂੰ ਵਿਹਲ ਨਹੀਂ। ਤੇ ਟੁਰਦੀ ਵੀਹੋ ਹੁਣ ਘਰ ਨੂੰ।"

"ਹਲਾ" ਗੋਡਿਆਂ ਤੇ ਹੱਥ ਰਖ ਕੇ ਉਠਦੀ ਬੁੱਢੀ ਕਰਾਹੀ, "ਉਠਾਂ। ਤੂੰ ਕੱਲ੍ਹ ਆਹਨਾਂ ਏਂ ਤਾਂ ਕੱਲ੍ਹ ਹੀ ਸਹੀ, ਪਰ ਬੱਕਰੀ ਮੇਰੀ ਦਾ ਧਿਆਨ ਰਖੀਂ। ਲੈ ਮੈਂ ਹੁਣ ਆਖ ਚੱਲੀ ਊਂ, ਨਜ਼ਰੀਂ ਆਵੀ ਤਾਂ ਬੰਨ੍ਹ ਛੱਡੀਂ। ਖ਼ੌਰੇ ਰੁੜ੍ਹ ਪੁੜ੍ਹ ਜਾਣੀ ਕਿਥੇ ਭੱਜੀ ਫਿਰਦੀ ਏ।"

ਤੇ ਇਸ ਤੋਂ ਪਹਿਲੇ ਕਿ ਦੀਨੇ ਦੀ ਘਰ ਵਾਲੀ ਉਹਨੂੰ ਰੋਕਦੀ, ਲੜਖੜਾਂਦੀ ਹੋਈ ਬੁੱਢੀ ਬਾਹਰ ਗਲੀ ਵਿਚ ਨਿਕਲ ਟੁਰੀ।

ਏਸ ਬੁੱਢੜੀ ਨੇ ਕਿੰਨਾ ਵਕਤ ਖ਼ਰਾਬ ਕਰ ਦਿਤਾ ਸੀ। ਕੰਮ ਦੇ ਹਰਜ ਦਾ ਦੀਨੇ ਨੂੰ ਬੜਾ ਮੰਦਾ ਲਗ ਰਿਹਾ ਸੀ। ਏਨੇ ਚਿਰ ਨੂੰ ਉਹਨੇ ਪੰਜ ਛਵ੍ਹੀਆਂ ਤਿਆਰ ਕਰ ਲੈਣੀਆਂ ਸਨ ਤੇ ਬਸ਼ੀਰੇ ਨੇ ਇਹ ਤਾਂ ਨਹੀਂ ਸੀ ਪੁੱਛਣਾ ਕਿ ਉਹ ਕਿਹੜੀਆਂ ਵਾਧੂ ਸਿਰ ਖਪਾਈਆਂ ਵਿਚ ਲੱਗਾ ਰਿਹਾ ਸੀ। ਉਹਨੇ ਤਾਂ ਪੰਜਾਹ ਛਵ੍ਹੀਆਂ ਗਿਣ ਕੇ ਰਖਵਾ ਲੈਣੀਆਂ ਸਨ।

ਉਹਨੇ ਕੰਮ ਵਿਚ ਰੁੱਝਣਾ ਚਾਹਿਆ, ਪਰ ਉਹ ਰੁੱਝ ਨਾ ਸਕਿਆ। ਇਕ ਧੁਖਣੀ ਉਹਦੇ ਦਿਲ ਨੂੰ ਲੱਗ ਗਈ ਸੀ। ਕੰਬਦੀਆਂ ਧੌਲੀਆਂ ਲਿਟਾਂ ਪਿਛੋਂ ਉਹਨਾਂ ਤਾਪ-ਚਘਲੀਆਂ ਅੱਖਾਂ ਦੀ ਯਾਦ ਮੁੜ ਮੁੜ ਉਹਦਾ ਅੰਦਰ ਮੱਲ ਖਲੋਂਦੀ। ਅੱਗ ਦੇ ਦੋ ਮੋਟੇ ਵਾਂਡਿਆਂ ਵਾਂਗ ਉਹ ਅੱਖਾਂ ਉਹਦੇ ਦਿਮਾਗ਼ ਵਿਚ ਧਸਦੀਆਂ ਗਈਆਂ।

ਜਿਹੜੀ ਗੱਲ ਉਹਨੂੰ ਸਭ ਤੋਂ ਬਹੁਤੀ ਉਪਰਾਮ ਕਰ ਰਹੀ ਸੀ, ਉਹ ਬੁੱਢੜੀ ਦੀ ਅਣਜਾਣਤਾ ਸੀ। ਉਹ ਕੁਝ ਨਹੀਂ ਸੀ ਜਾਣਦੀ। ਉਹ ਨਹੀਂ ਸੀ ਜਾਣਦੀ ਕਿ ਤੁਲਸੀ ਨੇ ਕਦੀ ਵਾਂਢਿਓਂ ਨਹੀਂ ਮੁੜਨਾ, ਨਾ ਹੀ ਪ੍ਰੀਤੋ ਦਾ ਉਹ ਸਾਹਾ ਕਦੀ ਪੁਗਣਾ ਏ। ਪ੍ਰੀਤੋ ਨੂੰ ਤਾਂ ਉਹਦੇ ਪਿਉ ਦੀ ਹਵੇਲੀ ਸਮੇਤ ਬਸ਼ੀਰੇ ਨੇ ਸਾਭ ਲਿਆ ਸੀ।

ਇਹ ਗੱਲ ਬਸ਼ੀਰੇ ਨੇ ਬੜੀ ਮਾੜੀ ਕੀਤੀ ਸੀ। ਧੀਆਂ ਭੈਣਾਂ ਦੀ ਇੱਜ਼ਤ ਸਭ ਦੀ ਸਾਂਝੀ ਸੀ। ਪਰਾਈਆਂ ਧੀਆਂ ਦੀ ਇੱਜ਼ਤ ਆਪਣੀਆਂ ਧੀਆਂ ਵਰਗੀ ਸੀ ਤੇ ਕੌਣ ਸੀ ਜੋ ਆਪਣੀਆਂ ਧੀਆਂ ਦੀ ਬੇਪਤੀ ਨੂੰ ਸਵਾਬ ਆਖਦਾ ਸੀ।

ਅਚਨਚੇਤ ਇਕ ਭਿਆਨਕ ਝਾਕੀ ਦੀਨੇ ਦੀ ਯਾਦ ਵਿਚ ਉਪਰ ਆਈ। ਪ੍ਰੀਤੋ ਡਾਡਾਂ ਮਾਰ ਮਾਰ ਕੇ ਆਪਣੇ ਪਿਉ ਦੀ ਲਾਸ਼ ਨਾਲ ਚੰਬੜ ਰਹੀ ਸੀ ਤੇ ਬਸ਼ੀਰਾ ਉਹਨੂੰ ਗੁੱਤੋਂ ਧਰੂਹ ਕੇ ਲੈ ਗਿਆ ਸੀ। ਡਡਿਆਂਦੀ, ਵਾਸਤੇ ਪਾਂਦੀ ਉਹ ਉਹਦੇ ਮਗਰ ਘਿਸਟਦੀ ਗਈ ਸੀ। ਫੇਰ ਅਚਨੇਚੇਤ ਉਹ ਚੁੱਪ ਹੋ ਗਈ ਸੀ ਜਿਵੇਂ ਹਲਾਲ ਹੋਣ ਤੋਂ ਪਹਿਲੋਂ ਭੇਡ ਚੁੱਪ ਕਰ ਜਾਂਦੀ ਹੈ।

ਤੇ ਉਹ, ਬਸ਼ੀਰੇ ਦਾ ਪਿਉ, ਬਰੂਹਾਂ ਵਿਚ ਖਲੋਤਾ ਚੁੱਪਚਾਪ ਇਹ ਨਰਕੀ ਝਾਕੀ ਵੇਖਦਾ ਰਿਹਾ ਸੀ। ਉਹਨੇ ਬਸ਼ੀਰੇ ਨੂੰ ਨਹੀਂ ਸੀ ਵਰਜਿਆ, ਉਹਨੂੰ ਧੌਣੋਂ ਫੜ ਕੇ ਲੰਮਾ ਨਹੀਂ ਸੀ ਪਾਇਆ, ਆਪਣੀ ਧੀ ਦੀ ਪੱਤ ਬਚਾਉਣ ਲਈ ਕੋਈ ਹੀਲਾ ਨਹੀਂ ਸੀ ਕੀਤਾ।

ਪ੍ਰੀਤੋ ਦੇ ਪੀਲੇ ਭੂਕ ਬਾਲ-ਮੂੰਹ ਦੇ ਝਾਂਵਲੇ ਦੀਨੇ ਦੀਆਂ ਅੱਖਾਂ ਸਾਹਵੇਂ ਨੱਚਣ ਲਗੇ ਤੇ ਉਹਦੀਆਂ ਡਾਡਾਂ ਉਹਦੇ ਕੰਨਾਂ ਵਿਚ ਗੂੰਜਦੀਆਂ ਗਈਆਂ। ਇਕਾ-ਇਕ ਉਹਨੂੰ ਕਾਂਬਾ ਛਿੜ ਗਿਆ, ਬੜੇ ਜ਼ੋਰ ਦਾ ਕਾਂਬਾ, ਕਾਂਬਾ ਜੋ ਜਾਪਦਾ ਸੀ ਠੰਢੀ ਯਖ਼ ਮੌਤ ਦਾ ਸੁਨੇਹਾ ਸੀ। ਉਹਨੂੰ ਜਾਪਿਆ ਇਹ ਕਾਂਬਾ ਮੱਠਾ ਕਰਨ ਦਾ ਇਕੋ ਇਕ ਤਰੀਕਾ ਇਹ ਸੀ ਕਿ ਉਹ ਭੱਠੀ ਵਿਚ ਮੱਘਦੇ ਲੋਹੇ ਦੇ ਟੋਟੇ ਚੁੱਕ ਕੇ ਆਪਣੀ ਹਿੱਕ ਨਾਲ ਘੁੱਟ ਲਵੇ, ਪਰ ਇਹ ਉਹਦਾ ਸਿਰ ਕਿਵੇਂ ਤਪ ਰਿਹਾ ਸੀ, ਸਾਰੀ ਦੀ ਸਾਰੀ ਭੱਠੀ ਉਹਦੇ ਸਿਰ ਵਿਚ ਗੱਡੀ ਗਈ ਸੀ। ਉਹਨੇ ਦੋਹਾਂ ਹੱਥਾਂ ਨਾਲ ਆਪਣੇ ਸਿਰ ਨੂੰ ਘੁਟਿਆ। ਹੱਥਾਂ ਦੀਆਂ ਤੱਲੀਆਂ ਜਿਵੇਂ ਸੇਕ ਨਾਲ ਝਲੂਹੀਆਂ ਗਈਆ।

ਉਹਨੂੰ ਜਾਪਿਆ ਉਹ ਪਾਗਲ ਹੋ ਜਾਏਗਾ। ਕੁਝ ਕਰ ਬਹੇਗਾ। ਉਹਨੂੰ ਨੱਸ ਜਾਣਾ ਚਾਹੀਦਾ ਸੀ। ਦੂਰ, ਇਸ, ਸਭ ਕਾਸੇ ਤੋਂ ਬਹੁਤਾ ਦੂਰ। ਅਛੋਪਲੇ ਜਿਹੇ ਉਹਨੇ ਬਾਰੀ ਖੋਲ੍ਹੀ ਤੇ ਬਾਹਰ ਕੁੱਦ ਗਿਆ। ਕਿੰਨਾ ਚਿਰ ਉਹ ਵਾਹੋਦਾਹੀ ਖੇਤਾਂ ਵਿਚ ਭੌਂਦਾ ਰਿਹਾ। ਤਪਹਿਰ ਸ਼ਾਮ ਵਿਚ ਵੱਟ ਰਹੀ ਸੀ। ਦੁਮੇਲ ਕੋਲ ਕਿਸੇ ਨੇ ਸੂਰਜ ਨੂੰ ਕਤਲ ਕਰ ਦਿੱਤਾ ਸੀ। ਮਾਸੂਮਾਂ ਦੇ ਲਹੂ ਨਾਲ ਸਾਰਾ ਅਸਮਾਨ ਰੰਗਿਆ ਗਿਆ ਸੀ। ਇਹ ਲਹੂ ਖਾਲਾਂ ਤੇ ਆਡਾਂ ਦੇ ਪਾਣੀਆਂ ਵਿਚ ਵੀ ਘੁੱਲ ਗਿਆ ਸੀ। ਉਹ ਕਮਾਦ ਕਿਸ ਨੇ ਬੀਜਣਾ ਸੀ ਜਿਸ ਤੇ ਲਹੂ ਦੇ ਛਿੱਟੇ ਪਏ ਸਨ, ਉਹ ਕਪਾਹਾਂ ਕਿਸ ਨੇ ਹੰਢਾਣੀਆ ਸਨ ਜਿਨ੍ਹਾਂ ਦੀ ਸਿੰਜਾਈ ਲਹੂ ਨਾਲ ਹੋਈ ਸੀ ਤੇ ਲਹੂ ਨਾਲ ਵਤਰੀਆਂ ਉਹਨਾ ਪੈਲੀਆਂ ਵਿਚ ਕਿਹੋ ਜਿਹੀਆਂ ਕਣਕਾਂ ਉਗਣੀਆਂ ਸਨ।

ਚਾਰੇ ਪਾਸੇ ਲਹੂ ਦਾ ਤਰੌਂਕਾ ਉਹਦੇ ਹੱਥ ਦੀਆਂ ਬਣਾਈਆਂ ਛਵ੍ਹੀਆਂ ਨਾਲ ਕੀਤਾ ਗਿਆ ਸੀ। ਹੱਡ ਅਤੇ ਮਾਸ ਦੀ ਇਹ ਫ਼ਸਲ ਉਹਦੇ ਹੱਥ ਦੀਆਂ ਬਣਾਈਆਂ ਬਲਮਾਂ ਅਤੇ ਗੰਡਾਸੀਆਂ ਨਾਲ ਬੀਜੀ ਗਈ ਸੀ ਤੇ ਜਿਹੜੇ ਦੋ ਚਾਰ ਬਚੇ ਰਹੇ ਸਨ ਉਹਨਾਂ ਲਈ ਛਵ੍ਹੀਆਂ ਉਹ ਬਣਾ ਕੇ ਹਟਿਆ ਸੀ। ਕੱਲ੍ਹ ਰਾਤ ਤੀਕ ਉਹਨਾਂ ਦਾ ਵੀ ਸਫ਼ਾਇਆ ਹੋ ਜਾਣਾ ਸੀ।

ਉਹ ਗੁਨਾਹਗਾਰ ਸੀ। ਘੋਰ ਗੁਨਾਹਗਾਰ ਸੀ। ਬਸ਼ੀਰੇ ਦੀ ਮਾਂ ਨੇ ਸੱਚ ਆਖਿਆ ਸੀ। ਘੱਟ ਤੋਂ ਘੱਟ ਨਵੀਆਂ ਬਣਾਈਆਂ ਛਵ੍ਹੀਆਂ ਉਹਨੂੰ ਬਸੀਰੇ ਹੋਰਾਂ ਦੇ ਹੱਥ ਨਹੀਂ ਸਨ ਲਗਣ ਦੇਣੀਆਂ ਚਾਹੀਦੀਆਂ। ਏਦਾਂ ਕਰਨ ਨਾਲ ਉਹਦੇ ਗੁਨਾਹ ਦਾ ਕਫ਼ਾਰਾ ਨਹੀਂ ਸੀ ਹੋ ਚਲਿਆ, ਪਰ ਹੁਣ ਹੋਰ ਉਹ ਕਰ ਵੀ ਕੀ ਸਕਦਾ ਸੀ।

ਉਹ ਵਾਹੋ ਦਾਹੀ ਪਿੰਡ ਵਲ ਨੱਠ ਪਿਆ। ਬਸ਼ੀਰੇ ਦੇ ਆਦਮੀਆਂ ਦੇ ਪਹੁੰਚਣ ਤੋਂ ਪਹਿਲੇ ਉਹ ਘਰ ਅਪੜਨਾ ਚਾਹੁੰਦਾ ਸੀ, ਛਵ੍ਹੀਆਂ ਨੂੰ ਕਿਸੇ ਖੂਹ ਜਾਂ ਖਾਲ ਵਿਚ ਸੁੱਟ ਦੇਣਾ ਚਾਹੁੰਦਾ ਸੀ ,ਜਿਥੋਂ ਉਹਨਾਂ ਦੀ ਉਘ ਸੁਘ ਨਾ ਨਿਕਲੇ।

ਜਦੋਂ ਉਹ ਪਿੰਡ ਲਾਗੇ ਪੁੱਜਾ ਤਾਂ ਰਾਤ ਪੈ ਚੁੱਕੀ ਸੀ ਤੇ ਖਿੰਦੇ ਚੰਨ ਦੀ ਘਸਮੈਲੀ ਚਾਨਣੀ ਗਲੀ ਵਿਚ ਘਰਾਂ ਦੇ ਧੁੰਦਲੇ ਪਰਛਾਵੇਂ ਸੁਟ ਰਹੀ ਸੀ। ਰਾਤ ਦੇ ਮੀਂਹ ਨਾਲ

ਗਲੀਆਂ ਵਿਚ ਚਿੱਕੜ ਹੋ ਗਿਆ ਸੀ। ਮੁੜ ਮੁੜ ਉਹਦੇ ਪੈਰ ਵਾਹਣ ਵਿਚ ਫਸ ਜਾਂਦੇ ਸਨ, ਪਰ ਉਹ ਕਾਹਲੀ ਕਾਹਲੀ ਟੁਰਦਾ ਗਿਆ। ਅਚਨੇਚਤ ਉਹ ਠਠੰਬਰ ਗਿਆ। ਕੁਝ ਵਿਥ ਤੇ ਉਹਨੂੰ ਆਵਾਜ਼ਾਂ ਸੁਣਾਈ ਦਿਤੀਆਂ। ਇਹ ਆਵਾਜ਼ਾਂ ਤਾਂ ਉਹਦੇ ਘਰੋਂ ਹੀ ਆ ਰਹੀਆਂ ਸਨ। ਤਾਂ ਕੀ ਉਹ ਆਣ ਪਹੁੰਚੇ ਸਨ। ਉਹ ਕੁਵੇਲੇ ਅਪੜਿਆ ਸੀ। ਬਸ਼ੀਰੇ ਦਾ ਲਚਰ ਹਾਸਾ ਹੁਣ ਸਾਫ਼ ਸੁਣਾਈ ਦੇ ਰਿਹਾ ਸੀ।

ਘਰ ਦੇ ਬਾਹਰ ਉਹਦਾ ਠੇਡਾ ਕਿਸੇ ਭਾਰੀ ਚੀਜ਼ ਨਾਲ ਲਗਾ ਤੇ ਉਹ ਮੂੰਹ ਪਰਨੇ ਡਿਗ ਪਿਆ। ਉਹਨੇ ਉਠਣ ਦੀ ਕੋਸ਼ਸ਼ ਕੀਤੀ, ਪਰ ਉਠ ਨਾ ਸਕਿਆ। ਕੋਈ ਠੰਢੀ ਯਖ਼ ਚੀਜ਼ ਉਹਦੇ ਪੈਰਾਂ ਨਾਲ ਲਿਪਟ ਗਈ ਸੀ। ਉਹਨੇ ਆਪਣੇ ਪੈਰ ਛੁਡਾਉਣ ਦਾ ਯਤਨ ਕੀਤਾ, ਪਰ ਉਹ ਹੋਰ ਬਹੁਤੇ ਜਕੜੇ ਗਏ। ਇਕਾ-ਇਕ ਉਹ ਬਹੁਤ ਘਬਰਾ ਗਿਆ। ਇਕ ਭਰਮੀ ਭੈ ਉਹਦੇ ਦਿਲ ਵਿਚ ਵੜ ਗਿਆ ਤੇ ਉਹਦੇ ਮੱਥੇ ਤੇ ਠੰਢੀਆਂ ਤਰੇਲੀਆਂ ਛੁਟ ਪਈਆਂ। ਸਾਰੇ ਸਰੀਰ ਦੇ ਇਕ ਤਕੜੇ ਹੁਝਕੇ ਨਾਲ ਉਹਨੇ ਪਿਛੇ ਮੁੜ ਕੇ ਵੇਖਿਆ। ਚੰਨ ਦੀ ਚਾਨਣੀ ਵਿਚ ਕੁਝ ਧੌਲੀਆ ਲਿਟਾਂ ਹਿਲ ਰਹੀਆਂ ਸਨ। ਛਵ੍ਹੀ ਦਾ ਇਕ ਲੰਮਾ ਫੱਟ ਬੁੱਢੜੀ ਦੇ ਝੁਰੜਾਏ ਮੱਥੇ ਤੇ ਸੀ, ਤੇ ਉਹਦੀਆਂ ਟੱਡੀਆਂ ਹੋਈਆਂ ਪਥਰਾਈਆਂ ਅੱਖਾ ਫਿਟਕਾਰਾ ਪਾ ਰਹੀਆਂ ਸਨ। ਉਹਨੇ ਆਪਣੇ ਪੈਰਾਂ ਵਲ ਵੇਖਿਆ। ਬੁੱਢੀ ਦੀਆਂ ਬਾਹਵਾ ਵਿਚ ਉਲਝੀ ਸੰਗਲੀ ਨੇ ਉਹਦੇ ਪੈਰਾ ਨੂੰ ਜਕੜ ਰਖਿਆ ਸੀ।

ਇਕ ਚੀਕ ਉਹਦੇ ਮੂੰਹੋਂ ਨਿਕਲੀ ਤੇ ਉਹ ਬੇਹੋਸ਼ ਹੋ ਗਿਆ। ਉਸ ਰਾਤ ਉਹਨੂੰ ਸੂਕ ਕੇ ਤਾਪ ਚੜ੍ਹ ਗਿਆ। ਸਾਰੀ ਰਾਤ ਉਹ ਮੰਜੀ ਤੋਂ ਰਜ਼ ਰਜ਼ ਉਛਲਦਾ ਰਿਹਾ। ਸਾਰੀ ਰਾਤ ਉਹਦੇ ਬੜਾਣ ਦੀ ਆਵਾਜ਼ ਪਿੰਡ ਦੀ ਸੁੰਨਸਾਨ ਚੁੱਪ ਵਿਚ ਗੂੰਜਦੀ ਰਹੀ, "ਮੈਨੂੰ ਨਾ ਮਾਰੋ, ਮੈਨੂੰ ਛਵ੍ਹੀਆਂ ਨਾ ਮਾਰੋ। ਇਹ ਸੰਗਲ ਮੇਰੀ ਧੌਣ ਦੁਆਲਿਓਂ ਲਾਹ ਲਵੋ। ਹਾਏ ਮੇਰੀ ਧੀ। ਮੇਰੀ ਧੀ ਨੂੰ ਕੁਝ ਨਾ ਆਖੋ। ਪ੍ਰੀਤੋ ਨੂੰ ਕੁਝ ਨਾ ਆਖੋ। ਹਾਏ ਇਹ ਸੰਗਲਾਂ। ਅੱਲਾ ਦਾ ਵਾਸਤਾ ਜੇ ਮੈਨੂੰ ਛਵ੍ਹੀਆ ਨਾ ਮਾਰੋ। ਮੈਨੂੰ ਨਾ ਮਾਰੋ।"

# ਭਾਗਾਂ ਦੀ ਡੋਰ

## ਨਵਤੇਜ ਸਿੰਘ

ਸਾਰਾ ਪਿੰਡ ਪਰਤਾਪੀ ਸਾਧ ਨੂੰ ਉਡੀਕ ਰਿਹਾ ਸੀ — ਕਦੋਂ ਉਹ ਉਹਨਾਂ ਦੇ ਪਿੰਡ ਚਰਨ ਪਾਂਦਾ ਤੇ ਡੰਗਰਾਂ ਦਾ ਟੂਣਾ ਕਰਦਾ ਹੈ। ਤੇਜੂ ਮਜ਼੍ਹਬੀ ਨੂੰ ਤੇ ਜਾਪ ਰਿਹਾ ਸੀ ਜਿਵੇਂ ਭਾਗਾਂ ਦੀ ਡੋਰ ਹੀ ਉਸ ਸਾਧ ਦੇ ਹੱਥ ਹੈ। ਪੈਲੀਆਂ ਵਾਲਿਆਂ ਦੀਆਂ ਮਰਚਾਂ ਫੁਲ-ਗੁੱਡੀ ਲਗ ਕੇ ਸਜ ਗਈਆਂ ਸਨ। ਕੋਈ ਆਪਣਾ ਕਮਾਦ ਗੋਡਦਾ ਆਇਆ ਸੀ, ਤੇ ਕੋਈ ਆਪਣੀ ਝੋਨੇ ਦੀ ਪਨੀਰੀ ਵਿਚੋਂ ਨਦੀਣ ਕਢ ਰਿਹਾ ਸੀ, ਪਰ ਤੇਜੂ ਕੋਲ ਤਾਂ ਇਕੋ ਇਕ ਉਹਦੀ ਬਿੱਲੋ ਹੀ ਸੀ।

ਪਿੰਡ ਵਿਚ ਰੋਜ਼ ਹੀ ਕੁਝ ਡੰਗਰ ਕੰਨ ਢਿੱਲੇ ਛੱਡਣ ਲਗ ਪਏ ਸਨ। ਉਹ ਪੱਠੇ ਖਾਣੇ ਛੱਡ ਦੇਂਦੇ, ਉਹਲਾਂ ਦੀਆਂ ਅੱਖਾਂ ਵਿਚ ਗਿੱਡ ਆ ਜਾਂਦੀ, ਤੇ ਫੇਰ ਕੁਝ ਚਿਰ ਪਿਛੋਂ ਸੰਘ ਟਡ ਲੈਂਦੇ, ਮੂੰਹੋਂ ਝਗ ਵਗਦੀ, ਔਖੇ ਸਾਹ ਲੈਂਦੇ ਜਿਵੇਂ ਗਲ ਫੜਿਆ ਜਾਏ। ਬੜੇ ਔੜ੍ਹ ਪੌੜ੍ਹ ਲੋਕਾਂ ਕੀਤੇ, ਪਰ ਕੋਈ ਵਾਹ ਨਹੀਂ ਸੀ। ਪਿੰਡ ਦੇ ਕਈ ਡੰਗਰ ਮਰ ਚੁੱਕੇ ਸਨ।

ਵੱਡਾ ਹਨੇਰ ਇਹ ਸੀ ਕਿ ਲਵੇ ਪਸ਼ੂ, ਤੇ ਚੋਟੀ ਦੇ ਡੰਗਰ ਹੀ ਇੰਜ ਫੜੇ ਜਾਂਦੇ ਸਨ। ਜਿਹੜੇ ਵਗ ਵਿਚ ਸਭ ਤੋਂ ਵਧ ਫਬਦੇ ਸਨ, ਉਹਨਾਂ ਉਤੇ ਹੀ ਇਹ ਸਾੜ੍ਹਸਤੀ ਆਈ ਸੀ।

ਪਿੰਡ ਵਿਚੋਂ ਕੁਝ ਨੇ ਕਿਹਾ ਸੀ ਕਿ ਸਾਧ ਨੂੰ ਛੱਡੋ, ਐਤਕੀ ਬਲਾਕ ਵਾਲਿਆਂ ਨੂੰ ਦਰਖ਼ਾਸਤ ਦੇ ਕੇ ਸਭਨਾਂ ਪਸ਼ੂਆਂ ਨੂੰ ਟੀਕੇ ਲੁਆ ਲਈਏ।

ਬਜ਼ੁਰਗਾਂ ਇਹ ਸਲਾਹ ਉਕਾ ਨਾ ਮੰਨੀ, "ਟੜੇ ਟੀਕਿਆਂ ਕੁਝ ਨਹੀਂ ਸਵਾਰਨਾ !"

"ਸਰਕਾਰੀ ਕੰਮਾਂ ਦੀ ਸੁਸਰੀ-ਚਾਲ ਦਾ ਤਾਂ ਪਤਾ ਈ ਏ ਤੁਹਾਨੂੰ।"

"ਪਹਿਲਾਂ ਸਾਰੇ ਪਿੰਡ ਦੇ ਦਸਖ਼ਤ ਕਰਾਓਗੇ ਤੇ ਫੇਰ ਦਰਖ਼ਾਸਤਾਂ ਦੇਂਦੇ ਫਿਰੋਗੇ।"

"ਕਿੰਨੇ ਦਿਨ ਦਰਖ਼ਾਸਤ ਦਫ਼ਤਰਾਂ ਵਿਚ ਚੱਕਰ ਕੱਟੇਗੀ, ਤੇ ਪਿਛੋਂ ਭਾਵੇਂ ਪਰ ਸਾਲ ਵਾਂਗ ਡੰਗਰ-ਡਾਕਟਰ ਸਿਰ ਹਿਲਾ ਦਏ, 'ਟੀਕਿਆਂ ਦੀ ਦਵਾਈ ਹੈ ਨਹੀਂ'।"

ਅਖ਼ੀਰ ਜਿਨ੍ਹਾਂ ਟੀਕਿਆਂ ਲਈ ਵਾਜ ਕਢੀ ਸੀ, ਉਹ ਵੀ ਸਾਧ ਦੀ ਸ਼ਰਨ ਲੈਣੀ ਮੰਨ ਗਏ। ਬੜਾ ਪਰਤਾਪੀ ਤੇ ਕਰਨੀ ਵਾਲਾ ਸਾਧ ਸੀ ਉਹ। ਹੁਣ ਤਾਂ ਬਿਰਧ ਹੋ ਚੁਕਿਆ ਸੀ, ਪਰ ਜਦੋਂ ਭਰ ਜਵਾਨ ਹੁੰਦਾ ਸੀ ਤਾਂ ਦੱਸਦੇ ਹਨ ਇਕ ਵਾਰ ਡੇਰੇ ਵਿਚ ਆਈ ਕਿਸੇ ਜਵਾਨ ਤੀਵੀਂ ਨਾਲ ਉਹਦੇ ਉਤੇ ਊਜ ਲਗ ਗਈ, ਸਾਧ ਨੇ ਇਹ ਅਨਰਥ ਸੁਣਦਿਆਂ

ਸਾਰ ਕੀ ਆਪਣੀ ਇੰਦਰੀ ਵੱਢ ਦਿੱਤੀ ਸੀ . . . . . .

ਅਜ ਪਿੰਡ ਦੇ ਮੋਹਰੀ ਏਸੇ ਸਾਧ ਨੂੰ ਲਿਆਣ ਗਏ ਸਨ।

ਪਹਿਲਾਂ ਲੋਕੀਂ ਸਹਿਜ ਸੁਭਾ ਆਪਣੇ ਡੰਗਰਾਂ ਨੂੰ ਕਹਿ ਛਡਦੇ ਹੁੰਦੇ ਸਨ, 'ਤੈਨੂੰ ਗੜੀ ਪਏ', ਪਰ ਕੁਝ ਦਿਨਾਂ ਤੋਂ ਇੰਜ ਕੋਈ ਨਹੀਂ ਸੀ ਕਹਿੰਦਾ।

ਤੇਜੂ ਮਜ਼ਬੀ ਨੇ ਤਾਂ ਆਪਣੀ ਝੋਟੀ ਨੂੰ ਪਹਿਲਾਂ ਵੀ ਕਦੇ ਗਾਲ੍ਹ ਨਹੀਂ ਸੀ ਕੱਢੀ। ਉਹਨੇ ਛੋਟੀ ਜਿਹੀ ਕੱਟੀ ਤੋਂ ਆਪਣੀ ਬਿੱਲੋ ਏਡੀ ਕੀਤੀ ਸੀ। ਜਦੋਂ ਉਹ ਰੋਟੀ ਖਾਂਦਾ, ਤਾਂ ਉਹਦੀ ਬਿੱਲੋ ਚੌਂਤਰੇ ਕੋਲ ਆ ਜਾਂਦੀ। ਉਹਨੇ ਉਹਨੂੰ ਬੁਰਕੀਆਂ ਦੇ ਦੇ ਪੁੱਤਰਾਂ ਵਾਂਗ ਪਾਲਿਆ ਸੀ। ਬਿੱਲੋ ਜਿਥੇ ਵੀ ਹੁੰਦੀ, ਉਹਨੂੰ ਵੇਖ ਕੇ ਅੜਿੰਗਣ ਲਗ ਪੈਂਦੀ, ਤੇ ਜਿਵੇਂ ਕਿਤੇ ਬਿੱਲੋ ਨੂੰ ਪਤਾ ਸੀ ਕਿ ਚੇਤੇ ਸ਼ਾਹ ਤੇਜੂ ਨੂੰ ਕਰਜ਼ਾ ਤਾਰਨ ਲਈ ਬੜੀ ਤੜੀ ਦੇ ਰਿਹਾ ਹੈ, ਉਹ ਸਾਢੇ ਤਿੰਨਾਂ ਵਰ੍ਹਿਆਂ ਵਿਚ ਹੀ ਸੂ ਪਈ ਸੀ !

ਚੇਤੇ ਸ਼ਾਹ ਨੇ ਬਥੇਰਾ ਜ਼ੋਰ ਲਾਇਆ ਸੀ ਕਿ ਤੇਜੂ ਉਹਨੂੰ ਬਿੱਲੋ ਦੇ ਦਏ, ਭਾਵੇਂ ਸਾਰੇ ਖਾਤੇ ਉਤੇ ਲੀਕ ਫਿਰਵਾ ਲਏ; ਪਰ ਤੇਜੂ ਤਾਂ ਬਿੱਲੋ ਦੇ ਸੂੰਦਿਆਂ ਸਾਰ ਜ਼ੈਲੇ ਦੋਧੀ ਕੋਲੋਂ ਸੌ ਰੁਪਿਆ ਪੇਸ਼ਗੀ ਫੜ ਇਕ ਕਿਸ਼ਤ ਚੇਤੇ ਸ਼ਾਹ ਦੀ ਤਾਰ ਦਿੱਤੀ, ਤੇ ਉਹਦੀ ਆਸ ਸੀ ਇਕੋ ਸੂਏ ਵਿਚ ਉਹ ਭਾਰਾ ਲਾਹ ਲਏਗਾ।

ਪਰ ਹੁਣ ਪਿੰਡ ਵਿਚ ਕਿਸੇ ਦੀ ਕੱਟੀ ਮਰ ਗਈ ਸੀ, ਤੇ ਉਹਦੀ ਮਹਿੰ ਨਹੀਂ ਸੀ ਮਿਲਦੀ, ਤੇ ਕਿਸੇ ਦੀ ਮਹਿੰ ਨੂੰ ਹੀ ਕਸਰ ਹੋ ਗਈ ਸੀ। ਤੇਜੂ ਨੂੰ ਬੜਾ ਡਰ ਲਗ ਰਿਹਾ ਸੀ — ਪਰ ਉਹਨੂੰ ਪਰਤਾਪੀ ਸਾਧ ਉਤੇ ਬੜਾ ਨਿਸਚਾ ਸੀ।

ਸਾਧ ਲਈ ਗਏ ਬੰਦੇ ਖੇਪੀਏ ਪਰਤ ਆਏ। ਇਕ ਸਾਧ ਉਹਨਾਂ ਨਾਲ ਆਇਆ, ਪਰ ਇਹ ਪਰਤਾਪੀ ਸਾਧ ਨਹੀਂ, ਉਹਦਾ ਵਡਾ ਚੇਲਾ ਸੀ। ਪਰਤਾਪੀ ਸਾਧ ਨੂੰ ਉਹਨਾਂ ਤੋਂ ਪਹਿਲਾਂ ਹੋਰ ਪਿੰਡ ਵਾਲੇ ਲੈ ਗਏ ਹੋਏ ਸਨ।

ਪਿੰਡ ਵਿਚ ਪੀਪਾ ਖੜਕ ਗਿਆ :

"ਭਰਾਓ ਡੰਗਰਾਂ ਦਾ ਉਪਾ ਕਰਨ ਲਈ ਸਾਧ ਆ ਗਏ ਨੇ। ਪੰਚਾਇਤ ਦਾ ਹੁਕਮ ਏ : ਰਾਤੀਂ ਦਸ ਵਜੇ ਤੋਂ ਲੈ ਕੇ ਸਵੇਰੇ ਜਦੋਂ ਤਕ ਸਾਰੇ ਪਿੰਡ ਦੇ ਡੰਗਰ ਨਹੀਂ ਲੰਘ ਜਾਂਦੇ ਓਦੋਂ ਤਕ ਕੋਈ ਦੀਵੇ ਵਟੀ ਨਾ ਲਾਏ, ਨਾ ਹੀ ਅੱਗ ਬਾਲੇ, ਨਾ ਖੂਹੀ ਚੋਂ ਪਾਣੀ ਕੱਢੇ, ਨਾ ਹੀ ਨਲਕਾ ਗੇੜੇ, ਨਾ ਗਾਂ ਮਝ ਚੋਵੇ। ਪਿੰਡੋਂ ਬਾਹਰ ਕੋਈ ਨਾ ਜਾਏ, ਨਾ ਹੀ ਅੰਦਰ ਆਏ। ਜਿਹੜਾ ਇਸ ਨੇਮ ਦਾ ਉਲੰਘਣ ਕਰੇਗਾ, ਉਹ ਪਿੰਡ ਦਾ ਦੇਣਦਾਰ ਹੋਏਗਾ। ਮੂੰਹ ਕਾਲਾ ਕਰ ਕੇ ਉਹਨੂੰ ਖੋਤੇ ਉਤੇ ਚਾੜ੍ਹਿਆ ਜਾਏਗਾ। ਪੰਜਾਹ ਰੁਪਏ ਡੰਨ ਵੀ ਲਿਆ ਜਾਏਗਾ।"

ਸਾਧ ਨੇ ਚੇਤੇ ਸ਼ਾਹ ਦੀ ਹੱਟੀ ਤੋਂ ਅੱਧ ਗਜ਼ ਹਲਵਾਣ, ਨਾਰੀਅਲ ਤੇ ਸਮੱਗਰੀ ਦਾ ਡੱਬਾ ਲੈ ਲਿਆ, ਤੇ ਸ਼ਾਹ ਨੇ ਹੀ ਦੋ ਸੇਰ ਦੇਸੀ ਘਿਓ ਦਾ ਵੀ ਪ੍ਰਬੰਧ ਕਰਾ ਦਿਤਾ। ਪੰਝੀ ਕੁ ਰੁਪਿਆਂ ਦਾ ਇਹ ਸਾਰਾ ਸੌਦਾ ਬਣ ਗਿਆ, ਪਰ ਚੇਤੇ ਸ਼ਾਹ ਨੇ ਖਿੜੇ ਮੱਥੇ ਉਧਾਰ ਦੇ ਦਿਤਾ। ਸਵੇਰੇ ਸਾਧ ਕੋਲ ਕਣਕ ਹੀ ਕਣਕ ਹੋ ਜਾਣੀ ਸੀ।

ਸਾਧ ਨੇ ਇਕ ਕੋਰਾ ਘੜਾ ਮੰਗਵਾਇਆ, ਤੇ ਉਹਦੇ ਥੱਲੇ ਮੋਰੀ ਕਰ ਲਈ।

ਫੇਰ ਇਕ ਵਲਟੋਹੀ ਵਿਚ ਮੰਤ੍ਰ ਪੜ੍ਹ ਤੇ ਜਲ ਤੇ ਦੁੱਧ ਪਾਇਆ। ਸਾਧ ਦੇ ਨਾਲ ਵਲਟੋਹੀ ਤੇ ਘੜਾ ਫੜਨ ਲਈ ਚਾਰ ਪੰਜ ਗਭਰੂ ਹੋ ਗਏ। ਸਾਧ ਪਵਿੱਤਰ ਜਲ ਤੇ ਦੁੱਧ ਵਲਟੋਹੀ ਵਿਚੋਂ ਕਢ ਕੇ ਘੜੇ ਵਿਚ ਪਾ ਦੇਂਦਾ, ਤੇ ਇਹ ਘੜਾ ਪਿੰਡ ਦੇ ਬਾਹਰਵਾਰ ਫੇਰ ਕੇ ਉਹਨਾਂ ਇਕ ਕਾਰ ਵਾਹ ਦਿੱਤੀ।

ਏਸ ਕਾਰ ਤੋਂ ਪਾਰ ਕਿਸੇ ਨਹੀਂ ਸੀ ਜਾਣਾ, ਤੇ ਨਾ ਪਾਰੋਂ ਇਹਦੇ ਅੰਦਰ ਕਿਸੇ ਆਣਾ ਸੀ। ਇਹਦੇ ਅੰਦਰ ਜੋ ਜੋ ਭੂਤ ਚੁੜੇਲ ਸਨ, ਉਹ ਸਾਧ ਨੇ ਆਪਣੇ ਟੂਣੇ ਨਾਲ ਸਵੇਰ ਤਕ ਭਸਮ ਕਰ ਦੇਣੇ ਸਨ। ਪਾਰੋਂ ਆਪਣੇ ਆਪ ਕੋਈ ਚੁੜੇਲ ਜਾਂ ਭੂਤ ਇਹ ਕਾਰ ਉਲੰਘ ਨਹੀਂ ਸੀ ਸਕਦਾ, ਪਰ ਜੇ ਕੋਈ ਬੰਦਾ ਉਲੰਘੇ, ਤਾਂ ਉਹਦੇ ਨਾਲ ਲਗ ਕੇ ਇਹਨਾਂ ਦੇ ਆ ਜਾਣ ਦਾ ਡਰ ਸੀ। ਜਿਸ ਕਿਸੇ ਦੀ ਅਜ ਰਾਤ ਪਾਣੀ ਦੀ ਵਾਰ ਸੀ, ਭਾਵੇਂ ਅੱਧੀ ਰਾਤ ਨੂੰ ਜਾਂ ਚਾਰ ਵਜੇ ਸਵੇਰੇ, ਉਹ ਸਭ ਪਹਿਲੋਂ ਹੀ ਪਿੰਡੋਂ ਬਾਹਰ ਹੋ ਗਏ।

ਸਾਧ ਨੇ ਹਵਨ ਰਚਾ ਲਿਆ। ਉਹ ਮੰਤ੍ਰ ਉਚਾਰਦਾ ਤੇ ਨਾਲ ਨਾਲ ਅਗਨੀ ਨੂੰ ਦੇਸੀ ਘਿਓ ਤੇ ਸਮੱਗਰੀ ਅਰਪਣ ਕਰੀ ਜਾਂਦਾ ਸੀ। ਪਿੰਡ ਦੇ ਭਾਈ ਤੇ ਪੰਡਤ ਉਹਦੇ ਦੁਆਲੇ ਬੈਠੇ ਪਾਠ ਕਰੀ ਜਾ ਰਹੇ ਸਨ। ਭਾਈਆਂ ਨੇ ਜਪੁਜੀ ਸਾਹਿਬ ਦਾ ਇਕੋਤਰ ਸੌ ਪਾਠ ਕਰਨਾ ਸੀ।

ਖਾੜਕੂ ਬੰਦਿਆਂ ਦੀਆਂ ਪੰਜ ਟੋਲੀਆਂ ਬਣੀਆਂ। ਹਰ ਟੋਲੀ ਨੇ ਇਕ ਇਕ ਹਲਵਾਂਡਾ ਲੈ ਲਿਆ। ਸਾਧ ਨੇ ਹਵਨ ਵਿਚੋਂ ਕੁਝ ਅੰਗਿਆਰ ਚੁਕ ਕੇ ਹਲਵਾਂਡਿਆਂ ਵਿਚ ਪਾਏ ਤੇ ਸਮੱਗਰੀ ਧੂੜ ਦਿੱਤੀ। ਇਹ ਮਹਿਕਦਾ ਹਲਵਾਂਡਾ ਲੈ ਕੇ ਇਹ ਟੋਲੀਆਂ ਪਿੰਡ ਵਿਚ ਪੱਤੀਓ-ਪੱਤੀ ਖਿੰਡ ਗਈਆਂ।

ਬੂਹੇ ਸਭਨਾਂ ਨੇ ਪਹਿਲਾਂ ਹੀ ਖੁਲ੍ਹੇ ਰੱਖੇ ਸਨ, ਜੇ ਵਿਰਲਾ ਟਾਂਵਾਂ ਕੋਈ ਬੰਦ ਹੁੰਦਾ ਤਾਂ ਉਹ ਖੁਲ੍ਹਵਾ ਲੈਂਦੇ ਤੇ ਹਰ ਘਰ ਤੇ ਹਰ ਖੁਰਲੀ ਨੂੰ ਧੂਣੀ ਦੇਂਦੇ ਲੰਘ ਜਾਂਦੇ। ਨਾਲ ਨਾਲ ਉਹ ਉਲੰਘਣਾ ਦੀ ਵੀ ਤਾੜ ਰਖਦੇ।

ਸਭਨਾਂ ਨੇ ਬਸ਼ੀਰ ਚਾਮੜੀ ਉਤੇ ਕਰੜਾ ਪਹਿਰਾ ਰਖਣ ਲਈ ਕਿਹਾ ਸੀ। ਡੰਗਰ ਮਰਨ ਤਾਂ ਉਹਨੂੰ ਲਾਹ ਹੁੰਦਾ ਹੈ। ਜਦੋਂ ਧੂਣੀ ਦੇਣ ਵਾਲੇ ਚਾਮੜੀ ਦੇ ਘਰ ਕੋਲ ਪੁਜੇ ਤਾਂ ਉਹ ਜਾਗਦਾ ਹੀ ਪਿਆ ਸੀ ਤੇ ਉਹਦੇ ਦੋਵੇਂ ਬੂਹੇ ਖੁਲ੍ਹੇ ਸਨ। "ਭਰਾਵੋ, ਤੁਸੀਂ ਜਦੋਂ ਮਰਜ਼ੀ ਆਣ ਕੇ ਆਪਣਾ ਸੰਸਾ ਕਢ ਲਓ ! ਮੈਂ ਪਿੰਡ ਦਾ ਧਰੋਹੀ ਨਹੀਂ।"

ਓਧਰ ਹਵਨ ਤੇ ਪਾਠ ਸਾਰੀ ਰਾਤ ਜਾਰੀ ਰਿਹਾ। ਏਧਰ ਇਹ ਟੋਲੀਆਂ ਸਾਰੀ ਰਾਤ ਪਿੰਡ ਦੇ ਘਰ ਘਰ ਦਾ ਗੇੜਾ ਕਢਦੀਆਂ ਰਹੀਆਂ। ਅੰਮ੍ਰਿਤ ਵੇਲੇ ਤਕ ਇਹ ਦੋਵੇਂ ਕਾਰਜ ਸੰਪੂਰਨ ਹੋ ਗਏ।

ਸਵੇਰੇ ਸਵੇਰੇ ਸਾਧ ਨੇ ਅਰਦਾਸ ਕੀਤੀ, ਤੇ ਫੇਰ ਸਾਰੇ ਪਿੰਡ ਦੇ ਡੰਗਰ ਲੰਘਾਣ ਦਾ ਸਮਾਂ ਹੋ ਗਿਆ।

ਸਾਧ ਦੇ ਸਾਹਮਣੇ ਦੁੱਧ ਵਾਲੇ ਜਲ ਨਾਲ ਭਰਿਆ ਇਕ ਵਡਾ ਸਾਰਾ ਕੜਾਹਿਆ ਰਖਿਆ ਹੋਇਆ ਸੀ। ਜਿਸ ਵਡੇ ਮੋੜ ਉਤੋਂ ਸਾਰੇ ਪਿੰਡ ਦੇ ਡੰਗਰਾਂ ਨੇ ਲੰਘ ਕੇ

ਏਥੇ ਪੁਜਣਾ ਸੀ, ਓਥੇ ਗਲੀ ਦੇ ਆਰ ਪਾਰ ਵੀਹ ਕੁ ਕੋਰੀਆਂ ਚੱਪਣੀਆਂ ਰੱਸੀ ਨਾਲ ਬੰਨ੍ਹ ਦਿੱਤੀਆਂ ਗਈਆਂ।

ਹਰ ਕਿਸੇ ਨੂੰ ਕਾਹਲ ਸੀ : ਪਹਿਲਾਂ ਉਹਦੇ ਡੰਗਰ ਲੰਘ ਜਾਣ ਤੇ ਉਹ ਵਿਹਲਾ ਹੋ ਜਾਏ। ਬੋਲੀਆਂ ਲੰਘੀਆਂ, ਬਿੱਲੀਆਂ ਤੇ ਪੰਜ-ਕਲਿਆਣੀਆਂ, ਸਿਵਰੀਆਂ ਤੇ ਕੁੰਡੀਚੂਰ ਲੰਘੀਆਂ। ਕਾਂਵਾਂ-ਰੌਲੀ ਮਚ ਗਈ। ਕੁਝ ਚਿਰ ਕਿਸੇ ਨੂੰ ਆਪਣੀ ਮੱਝ ਨਾ ਲਭੀ, ਕਿਸੇ ਦੀ ਕੱਟੀ ਘੁਸ ਗਈ। ਚੁਪਾਸੀ ਧੂੜ ਹੀ ਧੂੜ।

ਹਰ ਟੱਬਰ ਦਾ ਇਕ ਜੀਅ ਆਪਣੀ ਮਧਾਣੀ ਤੇ ਗੜਵੀ, ਤੇ ਫ਼ੀ ਪੂਛ ਪਾ ਪੱਕੇ ਕਣਕ ਦੇ ਦਾਣੇ ਪੱਲੇ ਬੰਨ੍ਹ ਕੇ ਲਿਆਇਆ ਸੀ।

**ਜਦੋਂ ਸਾਧ ਦੇ ਨੇੜੇ ਡੰਗਰ ਪੁਜਦੇ ਤਾਂ ਉਹ ਤੇ ਉਹਦੇ ਰਾਤ ਦੇ ਸੰਗੀ ਭਾਈ ਪੰਡਤ ਕੜਾਹੇ ਵਿਚਾਲੇ ਜਲ ਵਿਚੋਂ ਕੁਸ਼ਾ ਭਿਓਂਕੇ ਡੰਗਰਾਂ ਤੇ ਮਧਾਣੀਆਂ ਉਤੇ ਛਿਣਕਦੇ। ਉਹਨਾਂ ਵਿਚੋਂ ਇਕ ਹਰ ਕਿਸੇ ਦੀ ਗੜਵੀ ਵਿਚ ਇਹ ਪਵਿੱਤਰ ਜਲ ਪਾਈ ਜਾਂਦਾ। ਇਹ ਜਲ ਲੈ ਕੇ ਸਾਰੇ ਜਣੇ ਆਪਣੇ ਪੱਲੇ ਬੰਨ੍ਹੀ ਕਣਕ ਇਕ ਢੇਰੀ ਉਤੇ ਸੁਟ ਜਾਂਦੇ।**

ਇਹ ਢੇਰੀ ਦਰਮਿਆਨੇ ਜੱਟ ਦੇ ਬੋਹਲ ਜਿੱਡੀ ਹੁੰਦੀ ਜਾਂਦੀ ਸੀ।

ਜਦੋਂ ਸਾਰੇ ਪਿੰਡ ਦੇ ਡੰਗਰ ਲੰਘ ਗਏ, ਤਾਂ ਜਾ ਕੇ ਕਿਤੇ ਘਰੇ ਘਰੀ ਅੱਗਾਂ ਬਲੀਆਂ, ਮਧਾਣੀਆਂ ਪਈਆਂ, ਤੇ ਖੂਹਾਂ ਦੀਆਂ ਭੌਣੀਆਂ ਗਿੜੀਆਂ। ਏਦੂੰ ਪਹਿਲਾਂ ਸਿਰਫ਼ ਸਾਧ ਵਾਲੇ ਪਾਸੇ ਹੀ ਮੇਲਾ ਲਗਾ ਹੋਇਆ ਸੀ, ਬਾਕੀ ਸਾਰੇ ਪਿੰਡ ਵਿਚ ਤਾਂ ਜਿਵੇਂ ਕਿਤੇ ਦੇਅ ਫਿਰ ਗਿਆ ਹੋਏ।

ਸਾਧ ਨੂੰ ਤੀਹ ਕੁ ਮਣ ਕਣਕ ਬਣ ਗਈ। ਦੋ ਕੁ ਮਣ ਓਹਨੇ ਚੇਤੇ ਸ਼ਾਹ ਕੋਲੋਂ ਲਏ ਸੌਦੇ ਤੇ ਘਿਓ ਲਈ ਉਹਨੂੰ ਕਟਾ ਦਿਤੀ। ਬਾਕੀ ਦੀ ਲਿਜਾਣ ਲਈ ਉਹਨੇ ਦੋ ਰੇੜ੍ਹੇ ਲਏ, ਤੇ ਆਪਣੇ ਡੇਰੇ ਨੂੰ ਤੁਰ ਪਿਆ।

ਇਕ ਟੋਲੀ ਨ੍ਹਾਮੋਂ ਮਹਿਰੇ ਨੂੰ ਫੜ ਲਿਆਈ। ਉਸ ਤੇ ਉਲੰਘਣਾ ਦਾ ਦੋਸ਼ ਸੀ। ਹਾਲੀਂ ਸਾਰੇ ਡੰਗਰ ਨਹੀਂ ਸਨ ਲੰਘੇ ਤੇ ਉਹਨੇ ਅਸ਼ਨਾਨ ਕਰ ਲਿਆ ਸੀ।

"ਨਹੀਂ, ਇਹ ਬਿਲਕੁਲ ਝੂਠ ਏ। ਮੈਂ ਆਪਣੀ ਵਹਿੜ ਲੰਘਾ ਲਈ ਸੀ, ਤੇ ਪਿਛੋਂ ਅਸ਼ਨਾਨ ਕੀਤਾ ਸੀ। ਭਾਵੇਂ ਸਾਧ ਨੂੰ ਪੁੱਛ ਲਓ।"

"ਸਾਧ ਜਦੋਂ ਚਲਾ ਗਿਆ ਏ, ਓਦੋਂ ਇਹ ਪੱਜ ਲਾਣ ਲਗਾ ਏ !"

"ਨਾਲੇ ਸਾਧ ਨੂੰ ਕੀ ਪਤਾ ਏ ! ਹਜ਼ਾਰਾਂ ਡੰਗਰ ਤੇ ਅਨੇਕਾਂ ਬੰਦੇ ਲੰਘੇ ਨੇ ਓਸ ਕੋਲੋਂ। ਉਹ ਕਿਸ ਨੂੰ ਪਛਾਣੇਗਾ ਤੇ ਕਿਸ ਨੂੰ ਨਹੀਂ !"

"ਚੰਗਾ, ਅਸੀਂ ਮੰਨ ਲਿਆ ਕਿ ਤੇਰੀ ਵਹਿੜ ਲੰਘ ਗਈ, ਤੇ ਮਗਰੋਂ ਤੂੰ ਅਸ਼ਨਾਨ ਕੀਤਾ। ਪਰ ਕੀ ਓਸ ਵੇਲੇ ਪਿੰਡ ਦੇ ਸਾਰੇ ਡੰਗਰ ਲੰਘ ਚੁਕੇ ਸਨ ?"

ਨ੍ਹਾਮੋਂ ਨੂੰ ਅੱਗੋਂ ਕੋਈ ਜੁਆਬ ਨਾ ਅਹੁੜਿਆ।

ਇਕ ਖੋਤੀ ਲਿਆਂਦੀ ਗਈ ਤੇ ਪਲਾਣਾ ਪਾਇਆ ਗਿਆ। ਕਿਸੇ ਨੇ ਨੱਸ ਕੇ ਘਰੋਂ ਤਵੇ ਦੀ ਸ਼ਾਹੀ ਵੀ ਲੈ ਆਂਦੀ।

ਹਾਲੀਂ ਨ੍ਹਾਮੋਂ ਮਹਿਰੇ ਨੂੰ ਉਹ ਖੋਤੀ ਉਤੇ ਦੋ ਗੇੜੇ ਦੁਆ ਕੇ ਹਟੇ ਹੀ ਸਨ ਕਿ

ਇਕ ਹੋਰ ਟੋਲੀ ਭਜੀ ਭਜੀ ਆਈ।

"ਖੋਤੀ ਏਥੇ ਹੀ ਕਾਬੂ ਰਖੋ। ਬੜਾ ਮੋਟਾ ਮੁਰਗਾ ਫ਼ਸਿਐ।"

"ਰਾਮ ਸੁੰਦਰ ਨੇ ਰਾਤ ਨੂੰ ਦੀਵਾ ਬਾਲਿਆ ਸੀ।"

"ਦੀਵਾ ਕਾਹਨੂੰ, ਬਿਜਲੀ ਦਾ ਲਾਟੂ।"

ਰਾਮ ਸੁੰਦਰ ਪਿੰਡ ਦਾ ਜਵਾਈ ਭਾਈ ਸੀ, ਤੇ ਏਥੇ ਹੀ ਉਹਨੇ ਕਰਿਆਨੇ ਦੀ ਦੁਕਾਨ ਕਢੀ ਹੋਈ ਸੀ। ਬੜਾ ਸਾਊ ਤੇ ਪੜ੍ਹਿਆ ਲਿਖਿਆ ਬੰਦਾ ਸੀ। ਕਾਂਗਰਸੀ ਖ਼ਿਆਲਾਂ ਦਾ ਹੋਣ ਕਰ ਕੇ ਕੁਝ ਜੱਟ ਉਹਨੂੰ ਸਰਕਾਰੀ ਪਿਠੂ ਸਮਝਦੇ ਤੇ ਉਸ ਨਾਲ ਕਿੜ ਖਾਂਦੇ ਸਨ। ਚਿੱਟੇ ਖੱਦਰ ਦੇ ਕਪੜੇ ਪਾ ਕੇ ਉਹ ਕਿਤੇ ਵਾਂਢੇ ਚਲਿਆ ਸੀ ਕਿ ਬੰਤੇ ਹੁਰਾਂ ਦੇ ਹੱਥ ਆ ਗਿਆ।

ਰਾਮ ਸੁੰਦਰ ਤੇਲੀਓ ਤੇਲੀ ਹੋਇਆ ਸਭਨਾਂ ਸਾਹਮਣੇ ਖਲੋਤਾ ਸੀ, "ਮੈਨੂੰ ਖੋਤੀ ਤੇ ਨਾ ਚਾੜ੍ਹੋ। ਹੋਰ ਜੋ ਮਰਜ਼ੀ ਜੇ ਡੰਨ ਲਾ ਲਓ", ਤੇ ਉਹ ਕੰਬਦੇ ਹੱਥਾਂ ਨਾਲ ਦਸਾਂ ਦਸਾਂ ਦੇ ਪੰਜ ਨੋਟ ਗਿਣਨ ਲਗਾ।

"ਹੇ ਖ਼ਾਂ — ਖੋਤੀ ਤੇ ਨਾ ਚਾੜ੍ਹੋ ! ਤੈਨੂੰ ਲਾਲ ਲਗੇ ਹੋਣੇ ਨੇ !"

ਆਲੇ ਦੁਆਲੇ ਭੀੜ ਕੱਠੀ ਹੋ ਗਈ। ਜਿਨ੍ਹਾਂ ਦੇ ਡੰਗਰ ਮਰੇ ਸਨ, ਉਹਨਾਂ ਨੂੰ ਤਾਂ ਬਹੁਤ ਹੀ ਗੁੱਸਾ ਸੀ।

"ਅੰਨ੍ਹੇਰ ਆ ਗਿਆ ! ਪਿੰਡ ਦਾ ਕੋਈ ਸਲੂਕ ਹੀ ਨਹੀਂ ਰਿਹਾ !"

"ਮਰਿਆਦਾ ਹੀ ਮੁਕ ਗਈ ਏ !"

"ਤਦੇ ਤੇ ਬੀਮਾਰੀਆਂ ਵਧਦੀਆਂ ਜਾਂਦੀਆਂ ਨੇ।"

"ਹੰਦੇ-ਖਾਣੇ ਬਾਹਮਣਾਂ ਤੇ ਇਹਨਾਂ ਕੁੱਤੇ ਮਹਿਰਿਆਂ ਅਤ ਚੁਕੀ ਹੋਈ ਏ। ਹਜ਼ਾਰ ਹਜ਼ਾਰ ਦੀਆਂ ਮੱਝਾਂ ਮਰ ਰਹੀਆਂ ਨੇ, ਪਰ ਇਹਨਾਂ ਦੇ ਕੰਨੀਂ ਜੂੰ ਨਹੀਂ ਸਰਕੀ।"

ਮੁੰਡੀਰ-ਵਾਧਾ ਕਦੇ ਖੋਤੀ ਨੂੰ ਤੇ ਕਦੇ ਰਾਮ ਸੁੰਦਰ ਨੂੰ ਹੁਸ਼ ਹੁਸ਼ ਕਰਨ ਲਗਾ। ਭੀੜ ਵਿਚੋਂ ਕਈ ਐਵੇਂ ਹੀ ਉਹਨੂੰ ਹੁਝ ਮਾਰ ਜਾਂਦੇ।

ਦੋ ਬਜ਼ੁਰਗ ਵਿਚ ਪਏ, "ਮੁੰਡਿਓ, ਇਹ ਪਿੰਡ ਦਾ ਜਵਾਈ ਏ, ਇਹਨੂੰ ਮਾਫ਼ ਕਰ ਦਿਓ।"

"ਹੇ ਖ਼ਾਂ, ਪਿੰਡ ਦਾ ਜਵਾਈ ! ਜਵਾਈ ਹੋਵੇਗਾ ਤਾਂ ਲੁਭਾਏ ਬਾਹਮਣ ਦਾ, ਸਾਡਾ ਤਾਂ ਕਝ ਨਹੀਂ ਲਗਦਾ।"

"ਹਾਂ, ਸਾਲਾ ਲਗ ਸਕਦੈ !"

"ਪੰਜਾਹ ਦੀ ਥਾਂ ਸੱਠ ਭਰ ਲਓ, ਪਰ ਖੋਤੀ ਤੇ ਨਾ ਚੜ੍ਹਾਓ।"

"ਤੇ ਨ੍ਹਾਮਾ ਬੰਦਾ ਨਹੀਂ ਹੋਣਾ, ਜਿਸ ਨੂੰ ਅਸਾਂ ਖੋਤੀ ਤੇ ਚੜ੍ਹਾਇਐ !"

"ਅਸੀਂ ਸਫ਼ੈਦਪੋਸ਼ੀ ਦੇ ਲਿਹਾਜ਼ ਨਹੀਂ ਪਲਣ ਦੇਣੇ। ਪਰ੍ਹੇ ਸਾਹਮਣੇ ਸਭੇ ਬਰੋਬਰ ਨੇ," ਕਾਮਰੇਡ ਬੋਲਿਆ। ਬੰਤਾ ਬੜੀ ਪਹਿਲਾਂ ਕਾਮਰੇਡਾਂ ਦੀ ਪਾਰਟੀ ਵਿਚ ਹੁੰਦਾ ਸੀ। ਇਕ ਵਾਰੀ ਕਿਸਾਨ ਮੋਰਚੇ ਵਿਚ ਕੈਦ ਵੀ ਕੱਟ ਆਇਆ ਸੀ। ਫੇਰ ਪਾਕਿਸਤਾਨ ਬਣਨ

ਵੇਲੇ ਪਿੰਡ ਦੇ ਮੁਸਲਮਾਨਾਂ ਦਾ ਮਾਲ ਲੁੱਟਣ ਕਰ ਕੇ ਕਾਮਰੇਡਾਂ ਵਿਚੋਂ ਨਿਕਲ ਗਿਆ ਤੇ ਹੁਣ ਹੱਦ ਉਤੇ ਬਲੈਕ ਵਾਂਹਦਾ ਸੀ, ਪਰ ਪਿੰਡ ਵਿਚ ਸਾਰੇ ਉਹਨੂੰ 'ਕਾਮਰੇਡ' ਕਹਿ ਕੇ ਹੀ ਬੁਲਾਂਦੇ ਸਨ।

"ਚੰਗਾ, ਇੰਜ ਕਰਦੇ ਆਂ — ਨ੍ਹਾਮੋਂ ਮਹਿਰੇ ਨੂੰ ਪੁੱਛ ਲੈਂਦੇ ਆਂ। ਜੇ ਉਹ ਇਹਨੂੰ ਮਾਫ਼ੀ ਦੇ ਦਏ, ਤਾਂ ਸਾਡੇ ਵਲੋਂ ਇਹ ਬਰੀ।"

ਨ੍ਹਾਮੋਂ ਨੂੰ ਬੁਲਾਇਆ ਗਿਆ। ਉਹਦੇ ਮੂੰਹ ਤੋਂ ਤਵੇ ਦੀ ਸ਼ਾਹੀ ਹਾਲੀਂ ਪੂਰੀ ਤਰ੍ਹਾਂ ਲੱਥੀ ਨਹੀਂ ਸੀ। ਲੋਕੀ ਹੱਸਣ ਲਗ ਪਏ।

ਨ੍ਹਾਮੋਂ ਨੇ ਤਮਕ ਕੇ ਕਿਹਾ, "ਭਰਾਵੋ, ਜੇ ਮੇਰੀ ਇੱਜ਼ਤ ਏਸ ਨਾਲੋਂ ਮਾੜੀ ਏ, ਤਾਂ ਬਿਨਾਂ ਸ਼ਕ ਇਨੂੰ ਮਾਫ਼ੀ ਦੇ ਦਿਓ। ਪਰ ਜੇ ਮੇਰੀ ਤੇ ਇਹਦੀ ਇੱਜ਼ਤ ਬਰੋਬਰ ਸਮਝਦੇ ਓ ਤਾਂ ਇਹਨੂੰ ਵੀ ਓਹੀ ਸਜ਼ਾ ਦਿਓ।"

ਕਾਮਰੇਡ ਦੀ ਚੜ੍ਹ ਮਚ ਗਈ। ਮੁੰਡੀਰ-ਵਾਧੇ ਨੇ ਬੜੀ ਉਧੜਧੁੰਮੀ ਮਚਾਈ। ਖੋਤੀ ਉਤੇ ਪਲਾਣਾ ਫੇਰ ਕੱਸਿਆ ਗਿਆ।

ਦੋਵਾਂ ਬਜ਼ੁਰਗਾਂ ਨੇ ਪਿੰਡ ਦੇ ਜਵਾਈ ਹੋਣ ਦਾ ਤਰਲਾ ਮਾਰ ਕੇ ਇਹ ਛੋਟ ਲੈ ਲਈ ਕਿ ਰਾਮ ਸੁੰਦਰ ਦਾ ਮੂੰਹ ਨਾ ਕਾਲਾ ਕੀਤਾ ਜਾਏ।

ਕਾਮਰੇਡ ਤੇ ਉਹਦੇ ਜੋਟੀਦਾਰਾਂ ਰਾਮ ਸੁੰਦਰ ਨੂੰ ਚੁੱਕ ਕੇ ਖੋਤੀ ਉਤੇ ਚਾੜ੍ਹ ਦਿੱਤਾ।

"ਇਹਦੇ ਮੂੰਹ ਤੇ ਸ਼ਾਹੀ ਮਲਣ ਦੀ ਲੋੜ ਹੀ ਨਹੀਂ। ਵੇਖੋ ਪਹਿਲਾਂ ਹੀ ਕਿਵੇਂ ਕਾਲਾ ਹੋਇਆ ਪਿਆ ਏ !"

"ਕਿਉਂ ਭਈ ਲਾਲਾ, ਕਿਸ ਭਾਅ ਵਿਕਦੀ ਏ !"

"ਹੁਣ ਸੁਣਾ ਅਖ਼ਬਾਰ ਦੀ ਕੋਈ ਖ਼ਬਰ ! ਕਿਵੇਂ ਚੱਪੜ ਚੱਪੜ ਆਪਣੀ ਸਰਕਾਰ ਦੇ ਗੁਣ ਗੈਂਦਾ ਹੁੰਦਾ ਏ।"

ਦੁਪਹਿਰ ਦਾ ਇਹ ਖੋਰੂ ਮੁਕਿਆ ਹੀ ਸੀ ਕਿ ਪਿੰਡ ਵਿਚੋਂ ਦੋ ਮੱਝਾਂ ਦੇ ਮਰਨ ਦੀ ਖ਼ਬਰ ਆ ਗਈ।

ਤਖ਼ਤ-ਪੋਸ਼ ਉਤੇ ਬੈਠ ਕੇ ਵਿਚਾਰਾਂ ਹੋਣ ਲਗੀਆਂ।

"ਪੂਰਾ ਉਪਾ ਤਾਂ ਇਹ ਉਲੰਘਣਾ ਕਰਨ ਵਾਲੇ ਹੋਣ ਹੀ ਨਹੀਂ ਦੇਂਦੇ। ਬਿਮਾਰੀ ਖਲੋਵੇ ਕਿਵੇਂ !"

"ਮੈਂ ਤਾਂ ਪਹਿਲਾਂ ਕਿਹਾ ਸੀ, ਸਾਧ ਛੱਡੋ, ਡਾਕਟਰ ਕੋਲੋਂ ਟੀਕੇ ਲੁਆਈਏ।"

"ਇਹ ਤਾਂ ਪਖੰਡੀ ਸਾਧ ਸੀ। ਐਵੇਂ ਸਾਧਾਂ ਦੇ ਨਾਂ ਬਦਨਾਮ ਪਿਆ ਕਰਦੈ। ਪਰਤਾਪੀ ਸਾਧ ਦੀ ਕੋਈ ਰੀਸ ਨਹੀਂ।"

"ਰਾਤ ਨੂੰ ਇਹ ਸਾਧ ਵਿਚ ਵਿਚ ਠੌਂਕੇ ਲਾਂਦਾ ਰਿਹਾ ਏ ! ਸਾਡੀ ਪੱਤੀ ਵਾਲਾ ਭਾਈ ਦੱਸਦਾ ਸੀ।"

"ਭਾਈ ਐਵੇਂ ਕੁਫ਼ਰ ਤੋਲਦਾ ਏ", ਜਿਹੜੇ ਸਾਧ ਨੂੰ ਲਿਆਏ ਸਨ, ਉਹਨਾਂ ਵਿਚੋਂ ਇਕ ਬੋਲਿਆ।

"ਪਰ ਦਾਨ ਦੀ ਕਣਕ ਵਿਚੋਂ ਦੋ ਮਣ ਚੇਤੇ ਸ਼ਾਹ ਕੋਲ ਘਿਓ ਤੇ ਹੋਰ ਸੌਦੇ ਦੇ

ਮੁੱਲ ਲਈ ਕਿਉਂ ਕਟਾ ਗਿਐ ? ਪਿੰਡ ਦਾ ਦਾਨ ਪਿੰਡ ਵਿਚ ਭੋਰਾ ਵੀ ਰਹਿ ਜਾਏ ਤਾਂ ਪੁੰਨ ਕਿਵੇਂ ਲੱਗੇ !"

"ਚੇਤੂ ਕੰਜਰ ਨੂੰ ਹੀ ਇਹ ਅਕਲ ਕਰਨੀ ਚਾਹੀਦੀ ਸੀ। ਉਹਨੇ ਕਿਉਂ ਇਹ ਕਣਕ ਲਈ ? ਪੈਸੇ ਕੋਈ ਭੱਜੇ ਥੋੜੇ ਜਾਂਦੇ ਸਨ, ਕੱਲ੍ਹ ਪਰਸੋਂ ਜਾ ਕੇ ਲੈ ਆਉਂਦਾ — ਡੇਰਾ ਕਿਹੜਾ ਵਲੈਤ ਸੀ।"

"ਇਹਨਾਂ ਹਟਵਾਣੀਆਂ ਦੀ ਭਲੀ ਪੁੱਛੀ ਜੇ ! ਇਹਨਾਂ ਨੂੰ ਤਾਂ ਆਪਣੇ ਨਾਂਵੇਂ ਨਾਲ ਈ ਏ, ਜਾਂਦੀ ਰੰਡੀ ਹੋ ਜਾਏ ਭਾਵੇਂ, ਲਾਗੀਆਂ ਤੇ ਲਾਗ ਲੈ ਹੀ ਲੈਣਾ ਏ !"

"ਨਾਲੇ ਮੈਂ ਤਾਂ ਇਕ ਹੋਰ ਸੁਣੀ ਏ — ਠਾਕਰ ਦਵਾਰੇ ਵਾਲੇ ਚੁਰੱਸਤੇ ਵਿਚ ਰਾਤ ਸੰਢੇ ਦਾ ਸਿਰ ਰਖ ਕੇ ਕੋਈ ਤੀਵੀਂ ਨਹਾ ਗਈ ਏ।"

"ਕਿਸੇ ਸਾਧ ਨੇ ਮੁੰਡਾ ਲੈਣ ਦੀ ਵਿਧੀ ਦੱਸੀ ਹੋਣੀ ਏ — ਜਦੋਂ ਕਿਤੇ ਟੂਣਾ ਟਾਮਣ ਹੋ ਰਿਹਾ ਹੋਵੇ ਤਾਂ ਹੱਡੇ ਰੋੜੇ ਤੋਂ ਸੰਢੇ ਦਾ ਸਿਰ ਲਿਆ ਕੇ . . . . . ।"

ਕਿਸੇ ਦੀਆਂ ਢਾਹੀਂ ਸੁਣਾਈ ਦਿਤੀਆਂ। ਨੇੜੇ ਆਉਣ ਉਤੇ ਪਤਾ ਲਗਾ ਤੇਜੂ ਮਜ਼ਹਬੀ ਬੌਂਦਲਿਆ ਹੋਇਆ 'ਮੇਰੀ ਬਿੱਲੋ . . . . ਮੇਰੀ ਬਿੱਲੋ' ਕੂਕੀ ਜਾਂਦਾ ਸੀ।

ਬੜੀ ਮੁਸ਼ਕਲ ਨਾਲ ਉਹਦੀ ਪੂਰੀ ਗੱਲ ਪਤਾ ਲਗੀ, "ਬਾਹਰੋਂ ਚਰ ਕੇ ਆਈ। ਕੰਨ ਢਿਲੇ, ਅੱਖਾਂ 'ਚ ਗਿਡ, ਰੁੰਨਾ ਮੂੰਹ। . . . . ਮੇਰੇ ਹਥੋਂ ਬੁਰਕੀ ਵੀ ਨਾ ਲਏ। . . . . ਸੰਘਾ ਟੱਡਿਆ ਗਿਆ ! ਸਜਣ ਸਿੰਘ ਨੇ ਸੀਖ ਤਾਅ ਕੇ ਗਿਲਟੀ ਗਾਲਣ ਦਾ ਉਪਰਾਲਾ ਕੀਤਾ। ਦੇਸੀ ਘਿਓ ਵੀ ਉਹਨੂੰ ਦਿਤਾ। ਪਰ ਉਹ ਫੁੜਕ ਕੇ ਜਾ ਪਈ। . . . . ਬੜੀ ਬੂਟੇ ਦੀ ਮੱਝ ਸੀ . . . . . ਮੈਂ ਤੇ ਆਪਣੀ ਬਿੱਲੋ ਦਾ ਇਕ ਵਾਲ ਵੀ . . . . "

ਸਭਨਾਂ ਤੇਜੂ ਨਾਲ ਬੜੀ ਹਮਦਰਦੀ ਜਤਾਈ, ਤੇ ਭਾਣਾ ਮੰਨਣ ਲਈ ਕਿਹਾ।

"ਮੇਰੀ ਜਾਚੇ ਪਰਤਾਪੀ ਸਾਧ ਬਿਨਾਂ ਪਿੰਡ ਦੀ ਬਿਪਤਾ ਨਹੀਂ ਟਲਣੀ। ਉਹਦੀ ਤਾਂ ਮਹਿਮਾਂ ਹੀ ਅਪਰ ਅਪਾਰ ਏ। ਜਿਸ ਆਪਣੀ ਇੰਦਰੀ ਈ ਕਟ ਛਡੀ . . . " ਸਰਪੰਚ ਨੇ ਬੜੇ ਵਜ਼ਨ ਨਾਲ ਕਿਹਾ।

"ਮੇਰੀ ਮੰਨੋਂ ਤਾਂ ਬੰਦੇ ਹੁਣੇ ਹੀ ਉਹਦੇ ਵਲ ਤੋਰ ਦਿਓ। ਜੇ ਅਸਾਂ ਗੱਲ ਸਵੇਰ ਉਤੇ ਛਡ ਦਿਤੀ, ਤੇ ਫੇਰ ਕਿਤੇ ਕੱਲ੍ਹ ਵਾਂਗ ਸਾਡੇ ਤੋਂ ਪਹਿਲੋਂ ਉਹਨੂੰ ਹੋਰ ਕੋਈ ਨਾ ਲੈ ਜਾਏ।"

ਸਾਰਾ ਪਿੰਡ ਪਰਤਾਪੀ ਸਾਧ ਨੂੰ ਉਡੀਕ ਰਿਹਾ ਸੀ — ਕਦੋਂ ਉਹ ਉਹਨਾਂ ਦੇ ਪਿੰਡ ਚਰਨ ਪਾਂਦਾ ਤੇ ਡੰਗਰਾਂ ਦਾ ਟੂਣਾ ਕਰਦਾ ਹੈ। ਪਰ ਤੇਜੂ ਮਜ਼ਹਬੀ ਨੂੰ ਹੁਣ ਕੋਈ ਉਡੀਕ ਨਹੀਂ ਸੀ ਰਹੀ, ਉਹਦੇ ਭਾਗਾਂ ਦੀ ਡੋਰ ਟੁੱਟ ਚੁੱਕੀ ਸੀ . . . . . .

# ਮੋਤੀ

## ਮਹਿੰਦਰ ਸਿੰਘ ਜੋਸ਼ੀ

"ਲੈ ਤੈਨੂੰ ਮੋਤੀ ਦਿਆਂ", ਨਿੰਮੋਝੂਣੇ ਦਿੱਤੇ ਨੇ ਮਲਕੜੇ ਜਿਹੇ ਕੋਲ ਆ ਕੇ ਇਹ ਦਸ ਕੁ ਦਿਨ ਦਾ ਦੁੱਧ ਚਿੱਟਾ ਕਤੂਰਾ ਆਪਣੀ ਪਤਨੀ ਦੇ ਪੈਰਾਂ ਵਲ ਸਰਕਾ ਦਿੱਤਾ।

ਰੱਖੀ ਪੀਹੜੀ ਤੇ ਬੈਠੀ ਸਤ ਵਲ ਖਾ ਗਈ, "ਮੋਤੀ ? . . . . . ? . . . ?" ਮਣਾਂ ਮੂੰਹੀਂ ਹਕਾਰਤ ਉਹਦੀ ਚੀਕ ਤੇ ਲੱਦੀ ਹੋਈ ਸੀ।

ਫੇਰ ਜਦ ਬੱਚੇ ਦੀਆਂ ਅੱਖਾਂ ਦੇਖੀਆਂ, ਉਹਨੂੰ ਜਾਪਿਆ ਜਿਵੇਂ ਉਹ ਨਸ਼ੇ ਦੀਆਂ ਕਟੋਰੀਆਂ ਹੋਣ, ਮਿਸ਼ਰੀ ਦੇ ਕੂਜ਼ੇ ਤੇ ਅਗਲੇ ਸਾਹ ਉਹਨੇ ਉਹਨੂੰ ਆਪਣੇ ਢਿੱਡ ਵਿਚ ਨੱਪ ਲਿਆ।

ਦੇਸ਼ ਦੀ ਵੰਡ ਵੇਲੇ ਕਟ ਵੱਢ ਦੀਆਂ ਚੰਦਰੀਆਂ ਚੰਦਰੀਆਂ ਖ਼ਬਰਾਂ ਖਿੰਡਣੀਆਂ ਸ਼ੁਰੂ ਹੋਈਆਂ ਤੇ ਲੋਕ ਜੁੱਲੀ ਤਪੜੀ ਸਮੇਟ ਕੇ ਏਧਰ ਓਧਰ ਨੱਸਣ ਲਗੇ ਤਾਂ ਉਹਦੇ ਇਕ ਜਿਗਰੀ ਨੇ ਅਪਣੱਤ ਨਾਲ ਦਿੱਤੇ ਨੂੰ ਸੁਝਾਇਆ, ਤੂੰ ਵੀ ਚਲਿਆ ਜਾ ਪਾਕਿਸਤਾਨ। ਪਰ ਦਿੱਤੇ ਨੇ ਮੋਢੇ ਅਕੜਾ ਕੇ ਐਉਂ ਤਿਊੜੀ ਵਟ ਲਈ ਜਿਵੇਂ ਉਹਨੂੰ ਕੋਈ ਜੰਡ ਦੀ ਸੂਲ ਵਰਗੀ ਰੜਕਵੀਂ ਗਾਲ੍ਹ ਕੱਢੀ ਗਈ ਹੋਵੇ। ਉਹਦਾ ਬਾਪ ਏਥੇ, ਦਾਦਾ ਏਥੇ, ਬਾਪ ਦਾਦੇ ਦਾ ਬਾਪ ਦਾਦਾ। ਉਹਨਾਂ ਦੀ ਮਿੱਟੀ ਕਣਕ ਬਣੀ, ਜੁਆਰ ਬਣੀ, ਮਿਰਚ ਕਮਾਦ ਬਣੀ ਤੇ ਹੁਣ ਉਹ ਪਤਾ ਨਹੀਂ ਕਿੰਨੀ ਕੁ ਵਧਾਵਾ ਸਿੰਘ ਦੇ ਲਹੂ ਵਿਚ ਹੈ, ਕਿੰਨੀ ਜਗਨੇ ਦੇ ਜਿਗਰ ਵਿਚ।

ਉਹਦਾ ਵੱਡਾ ਪੁੱਤ ਟਾਹਲੀ ਦੇ ਪੋਰੇ ਵਰਗਾ ਛੇ ਫੁਟ ਲੰਮਾ, ਇਕ ਪੁਲੀਸ ਦੇ ਹਾਕਮ ਨਾਲ ਠਹਿਕ ਪਿਆ — ਨਾ ਸੁਣ ਸਕਿਆ ਗਾਂਧੀ ਬਾਪੂ ਨੂੰ ਕਿਹਾ ਕੁਬੋਲ — ਤੇ ਕੁਥਾਵੇਂ ਸੱਟ ਵਜ ਕੇ ਪਤਾ ਨਹੀਂ ਕਿਥੇ ਖੱਖਰ ਭੱਖਰ ਹੋ ਗਿਆ। ਉਹਦੇ ਫੁੱਲਾਂ ਵਿਚੋਂ ਕੋਈ ਲਭ ਪੈਂਦਾ ਤਾਂ ਉਹ ਤਵੀਤ ਮੜ੍ਹਾ ਕੇ ਜਿਧਰ ਜਾਂਦਾ ਨਾਲ ਨਾਲ ਲਈ ਫਿਰਦਾ। ਪਰ ਫੁੱਲਾਂ ਦੀ ਤਾਂ ਖ਼ੁਸ਼ਬੂ ਵੀ ਉਹਦੇ ਤਕ ਨਾ ਪਹੁੰਚੀ। ਦੂਜਾ ਪੁੱਤਰ ਸਾਊ ਸੁਲੱਗ, ਉਹਦੇ ਬੁਢਾਪੇ ਦੀ ਡੰਗੋਰੀ, ਨਵੀਂ ਲੁੰਗੀ ਤਹਿਮਤ ਪਹਿਨ ਕੇ ਨਾਨਕੀਂ ਮਿਲਣ ਗਿਆ, ਮੁੜ ਕੇ ਨਾ ਆਇਆ। ਬਚਿੱਤਰ ਸੌਹ ਖਾਂਦਾ ਸੀ ਉਹਦੀ ਲੋਥ ਮੈਂ ਆਪਣੀ ਸਰਹੰਦ ਨਹਿਰ ਵਿਚ ਤਰਦੀ ਦੇਖੀ ਹੈ। ਕਿਸੇ ਜੱਥੇ ਵਾਲਿਆਂ ਨੇ ਹੀ ਝਟਕ ਛਡਿਆ ਹੋਵੇ ਭਾਵੇਂ, ਪਰ ਕੋਈ ਮੋਮਨ ਕਿਉਂ ਨਹੀਂ ਜ਼ਿਬਾਹ ਕਰ ਸਕਦਾ ਸੀ ਉਹਨੂੰ। ਓਦੋਂ ਕੀਹਦਾ ਕੋਈ ਧਰਮ ਸੀ, ਕੀਹਦਾ ਕੋਈ ਰੱਬ। ਏਥੇ ਕਾਹਲਾ ਸਿੰਘ ਨੇ ਵੀ ਤਾਂ ਚੌਂਤਰੀ ਤੇ ਸੁਤੇ ਪਏ ਸਕੇ ਭਤੀਜੇ ਦਾ ਗਲ ਲਾਹ ਦਿਤਾ ਸੀ, ਬਈ ਆਪੇ ਕਿਸੇ ਮੁਸਲਮਾਨ ਦੇ ਨਾਉਂ

ਲਗ ਜਾਊ — ਜਾਇਦਾਦ ਖ਼ਾਤਰ।

ਬੰਦਾ ਪੰਡਾਂ-ਬੋਰੀਆਂ ਬੰਨ੍ਹ ਲਵੇ, ਟਰੰਕ ਪੀਪੇ ਚੁਕ ਲਵੇ, ਥਾਓਂ ਥਾਈਂ ਸੁੱਤੀਆਂ ਸਕੇ ਸੰਬੰਧੀਆਂ ਦੀਆਂ ਰੂਹਾਂ ਦਾ ਕੀ ਕਰੇ।

"ਤੁਸੀਂ ਜੀ ਅਖੇ ਚਲੇ ਜਾਓ ਪਾਕਿਸਤਾਨ", ਦਿੱਤੇ ਨੂੰ ਰੋਣਹਾਕੀ ਹਾਸੀ ਆਈ। 'ਕੀਹਦੇ ਕੋਲ ਚਲੇ ਜਾਈਏ ਪਾਕਿਸਤਾਨ ! ਕੀ ਹੈ ਓਥੇ ਸਾਡਾ।'

ਫੇਰ ਜਦ ਅੱਗ ਚਾਰੇ ਪਾਸੇ ਭੜਕ ਉਠੀ ਪਿੰਡ ਦੇ ਸਿਆਣਿਆਂ ਨੇ ਅੱਲਾ ਦਿੱਤੇ ਨੂੰ ਕਿਹਾ, "ਹੋਰ ਨਹੀਂ ਆਪਣਾ ਨਾਉਂ ਹੀ ਵਟਾ ਲੈ। ਨਾ ਜਾਣੀਏ ਕੋਈ ਪਾਸਿਓਂ ਆਏ ਮੁਸ਼ਟੰਡੇ ਕਿਸੇ ਵੇਲੇ ਹੱਥ ਚੁਕ ਲੈਣ। ਪਹਿਲੇ ਵਡੇ ਵਡੇਰੇ ਤਾਂ ਤੇਰੇ ਵੀ ਨੱਥੂ ਭੋਲੂ ਹੀ ਹੋਣਗੇ। ਮੱਕਿਓਂ ਥੋੜਾ ਚਲ ਕੇ ਆਏ ਸੀ ਏਥੇ। ! ਕੀ ਫ਼ਰਕ ਪੈਂਦੇ ?

"ਤੈਨੂੰ ਏਸ ਜਾਨਵਰ ਦੇ ਮਾਸ ਜਾਂ ਓਸ ਜਾਨਵਰ ਦੇ ਮਾਸ ਨਾਲ ਕੀ ਪਿਆ, ਰੋਟੀਆਂ ਤਾਂ ਲੂਣ ਨਾਲ ਖਾਈਦੀਆਂ 'ਨ, ਵਧੋ ਵਧ ਪਿਆਜ਼ ਨਾਲ। ਮਾੜੀ ਜਿਹੀ ਗਲਿਆਣ ਦੀ ਹੀ ਗੱਲ ਹੈ", ਦਿੱਤੇ ਨੇ ਮਨ ਨਾਲ ਮਸ਼ਵਰਾ ਕੀਤਾ ਤੇ ਬਹੁਤਿਆਂ ਦੀ ਮੰਨ ਲਈ।

ਪਿਛੋਂ ਉਹਨੇ ਅਨੁਭਵ ਕੀਤਾ ਫ਼ਰਕ ਸੱਚੀਂ ਕੋਈ ਨਹੀਂ ਸੀ ਪਿਆ। ਅੱਗੇ ਲੋਕ ਅਲ਼ਾ ਦਿੱਤੇ ਨੂੰ ਦਿੱਤਾ ਕਹਿੰਦੇ ਸੀ ਫੇਰ ਹਰਦਿੱਤ ਸਿੰਘ ਨੂੰ ਕਹਿਣ ਲਗ ਪਏ। ਤੀਵੀਂ ਅਗੋਂ ਪਿਛੋਂ ਓਹੀਓ ਰੱਖੀ ਦੀ ਰੱਖੀ।

ਪਿੰਡ ਦੇ ਕੁਝ ਖਰੂਦੀ ਮੁੰਡੇ, ਪਰ, ਦਿੱਤੇ ਦੇ ਅਣਚੱਖ, ਹਰਾਮ, ਅੰਦਰ ਲੰਘਾ ਲੈਣ ਤੇ ਵੀ ਵਿੱਟਰੇ ਰਹੇ। ਆਖਣ ਅਸੀਂ ਨਹੀਂ ਮੰਨਦੇ ਇਹ ਦੀਨ ਸ਼ੀਨ ਵਟਾਉਣ ਦੀ ਗੱਲ। ਜਾਂ ਤਾਂ ਘਮਾਰ ਖਿਸਕਦੇ ਹੋਣ, ਇਥੋਂ ਸਿਧੀ ਡੰਡੀ, ਨਹੀਂ ਫੇਰ ਅਸੀਂ ਜਾਣੀਏ, ਸਾਡੇ ਸ਼ਸਤਰ ਜਾਨਣ।

ਕਿਸੇ ਦਾਨੇ ਨੇ ਦਿੱਤੇ ਤੱਕ ਸੈਣਤ ਅਪੜਾਈ ਤੂੰ ਆਪਣਾ ਕੱਪੜਾ ਲਿੰਗੜ ਚੀਜ਼ ਬਸਤ ਬੇਸ਼ਕ ਰੱਖ, ਬਸ ਆਹ ਚਾਰ ਗਧੇ ਜੁਆਕਾਂ ਨੂੰ ਹਕਾ ਦੇਹ। ਇਹ ਰਿਹਾੜ ਕਰਦੇ 'ਨ ਅਸੀਂ ਮੌਜ ਮੇਲਾ ਕਰਾਂਗੇ ਤੇਰੇ ਭਰਾ ਬਨਣ ਦੀ, ਏਧਰ ਆਪਣੇ ਦੇਸ ਰਹਿ ਜਾਣ ਦੀ ਖ਼ੁਸ਼ੀ ਵਿਚ, ਦਿੱਤੇ ਨੂੰ ਮਸਤੀ ਚੜ੍ਹ ਗਈ। "ਬਈ ਵਾਹ ਜੇ ਸਾਨੂੰ ਨਾਲ ਰਲਾਉਣ ਦਾ, ਭਰਾ ਬਣਾਉਣ ਦਾ ਐਨਾ ਚਾਓ ਹੈ ਇਹਨਾਂ ਨੂੰ", ਉਹ ਬੋਲਿਆ, "ਤਾਂ ਗਧੇ ਸੌਹਰੇ ਕੀ ਮੈਂ ਤਾਂ ਚਾਰੇ ਹੱਥ ਪੈਰ ਵਾਰ ਦੇਣ ਨੂੰ ਤਿਆਰ ਹਾਂ।"

ਜਿਹੜੀ ਦੋ ਰੁਪਈਏ ਦੀ ਕਮਾਈ ਸੀ, ਵਾੜੇ ਢੋਣ ਦੀ, ਉਹ ਤਾਂ ਗਈ ਗਧਿਆਂ ਨਾਲ, ਪਰ ਦਿੱਤਾ ਬੇਰੁਜ਼ਗਾਰ ਨਾ ਰਿਹਾ। ਸਫ਼ੈਦਪੋਸ਼ ਨਰਾਤਾ ਸਿੰਘ ਨੇ ਉਹਨੂੰ ਆਪਣੇ ਪਸ਼ੂ ਸੰਭਾਲ ਦਿੱਤੇ, ਰੋਟੀ ਧੋਤੀ ਉਤੇ। ਸਗੋਂ ਪੰਦਰਾਂ ਰੁਪਈਏ ਨਕਦ ਦੇਣੇ ਵੀ ਮੰਨ ਗਿਆ, ਐਵੇਂ ਉੱਛਲ ਵਜੋਂ, ਫ਼ਸਲ ਆਈ ਬਾਅਦ।

ਪਰਵੰਜਾ ਤੋਂ ਟੱਪੀ ਰੱਖੀ ਕਿਸੇ ਦੀ ਰੂੰ ਵੇਲੇ, ਕਿਸੇ ਦਾ ਪੀਹਣਾ ਛੰਡੇ, ਧਾਨ ਛੜੇ, ਕੰਧਾਂ ਲਿੱਪੇ। ਏਨਾਂ ਕੁਝ ਕਰ ਕੇ ਵੀ ਪਾਈਆ ਆਟਾ ਕਦੇ ਘੜੇ ਵਿਚ ਹੁੰਦਾ ਕਦੇ ਨਾ ਵੀ ਹੁੰਦਾ। ਇਸ ਗੱਲੋਂ ਉਹ ਘਟ ਵਧ ਹੀ ਝੁਰਦੀ। ਪਰ ਮਨ ਨੂੰ ਸੌ ਗੇੜਾਂ ਪੇਚਾਂ ਵਿਚ ਪਾ ਕੇ ਆਪਣੇ ਗੁਆਚ ਗਏ ਲਾਲ ਉਹਨੂੰ ਕਿਸੇ ਘੜੀ ਨਾ ਭੁਲਦੇ ਤੇ ਉਹ

ਸਾਰੀ ਸਾਰੀ ਰਾਤ ਰੋਈ ਜਾਂਦੀ, ਚੁੰਨੀ ਵਿਚ ਮੂੰਹ ਲੁਕਾ ਕੇ, ਤੇ ਜਦ ਕੰਮ ਕਿਸੇ ਪਾਸਿਓਂ ਨਾ ਮਿਲਦਾ, ਦਿਨੇ ਵੀ।

ਇਕ ਸ਼ਾਮ ਜੰਗੀਰ ਭੰਗੂ ਸੱਦਣ ਆਇਆ। ਉਹਦੀ ਨੂੰਹ ਆਸ ਨਾਲ ਸੀ। ਨਿਆਮਤ ਗਈ ਪਿਛੋਂ ਦਾਈ ਲਭਦੀ ਹੀ ਨਹੀਂ ਸੀ ਕੋਈ ਨੇੜੇ ਜਾਂ ਦੂਰ ਤੇ ਰੱਖੀ ਕੁਝ ਜਾਣੇ ਨਾ ਬੁੱਝੇ। ਦਿੱਤੇ ਦੇ ਚਾਰ ਨਿਆਣੇ ਹੀ ਜਣੇ ਸਨ ਆਪ। ਪਰ ਉਹਨੇ ਦਿਨੇ ਖਪ, ਰਾਤਾਂ ਜਾਗ, ਜਣੇਪਾ ਸੁਖੀਂ ਸਾਂਦੀ ਨੇਪਰੇ ਚਾੜ੍ਹ ਦਿਤਾ। ਜੱਟ ਸਰਦੇ ਪੁਜਦੇ ਸਨ। ਸੱਠ ਘੁਮਾਂ ਦੇ ਮਾਲਕਾਂ ਪਹਿਲੇ ਪੁੱਤ ਦਾ ਮੂੰਹ ਦੇਖ ਕੇ ਕੇਸੂ ਵਾਂਗ ਖਿੜ ਗਏ। ਬਹੂ ਨੇ ਕਿਹਾ, "ਰੱਖੀਏ, ਪਿਛੋਂ ਨਾ ਆਖੀਂ ਝਿਜਕ ਗਈ, ਜੋ ਜੀ ਕਰਦੈ ਮੰਗ ਲੈ।" ਤੇ ਰੱਖੀ ਨੇ ਬਿਨਾਂ ਸਮਝੇ ਵਿਚਾਰੇ ਠਾਹ ਸੋਟਾ ਮਾਰਿਆ, "ਜਿਊਣ ਜੋਗੀਏ ਮੈਨੂੰ ਤਾਂ ਇਕ ਗਧਾ ਲੈ ਦੇਹ।"

ਰੱਖੀ ਦੀ ਗੱਲ ਤੇ ਹੱਸ ਹੱਸ ਕੇ ਜੰਗੀਰ ਹੁਣਾਂ ਦੇ ਢਿੱਡੀਂ ਪੀੜਾਂ ਪੈ ਗਈਆਂ, ਪਰ ਤਿੰਨ ਕੁ ਮਹੀਨੇ ਦਾ ਗਧੇ ਦਾ ਬੱਚਾ ਉਹਨਾਂ ਨੇ ਅਗਲੀ ਸਵੇਰ ਉਹਦੇ ਵਿਹੜੇ ਲਿਆ ਖੜਾ ਕੀਤਾ।

ਦਿੱਤਾ, ਆਪਣੀ ਜਨਾਨੀ ਦੀ ਮੋਟੀ ਮਤ ਤੇ ਕਲਪਿਆ, "ਨਭਾਗੇ ਮੰਗਣ ਬੈਠੀ ਸੀ ਕੋਈ ਚੱਜ ਦੀ ਚੀਜ਼ ਤਾਂ ਮੰਗਦੀ। ਇਹ ਭਣੇਈਆ ਤਾਂ ਪਤਾ ਨਹੀਂ ਕਿੰਨਾ ਚਿਰ ਸਿਰੋਂ ਖਾਊ। ਨਾਲੇ ਇਕੱਲੇ ਗਧੇ ਦਾ ਬਣਦਾ ਕੀ ਹੈ ? ਨਾ ਇੱਟਾਂ ਢੋਈਆਂ ਜਾਣ ਨਾ ਜਿਣਸਾਂ।" ਰੱਖੀ ਨੇ ਉਹਦੀ ਹਾਲ ਦੁਹਾਈ ਪਰ ਕਾਂ ਕੁੱਤਿਆਂ ਦੇ ਰੌਲੇ ਵਿਚ ਗਵਾ ਦਿਤੀ।

ਬੱਚਾ ਚਿੱਟਾ ਸਫ਼ੈਦ ਸੀ ਰੂੰ ਦੇ ਗੋਹੜੇ ਵਰਗਾ। ਉਹ ਕਦੇ ਉਹਨੂੰ ਧੁੱਪ ਵਿਚ ਮਲ ਕੇ ਨੁਹਾਵੇ, ਕਦੇ ਲੂੰਈਂ ਤੇ ਮਹਿੰਦੀ ਨਾਲ ਮੂਰਤਾਂ ਛਾਪੇ, ਕਦੇ ਘੁੰਗਰਾਲਾਂ ਗੁੰਦੇ, ਕਦੇ ਝੁੱਲੀਆਂ। ਦਿੱਤਾ ਲੰਮੀ ਆਸ ਤੇ ਸੂਤਲੀਆਂ ਵੱਟਣ ਲਗਾ। ਪਰ ਰੱਖੀ ਨੇ ਉਹਦਾ ਅਟੇਰਨਾਂ ਟਾਂਡ ਤੇ ਵਗਾਹ ਮਾਰਿਆ ਤੇ ਬੋਲੀ, "ਗੂਣ ਬਣਾਉਣੀ ਐਂ ਬਣਾ ਲੈ ਬੇਸ਼ਕ ਲੱਦਣੀ ਤੈਨੂੰ ਆਪਣੇ ਮੌਰਾਂ ਤੇ ਪਊ। ਮੋਤੀ ਨੂੰ ਨਹੀਂ ਮੈਂ ਬੋਝਾ ਚੁੱਕਣ ਦੇਣਾ, ਇਕ ਤੋਲਾ, ਕਦੇ ਵੀ।"

ਰੱਖੀ ਨੇ ਗਧੇ ਦਾ ਨਾਂ 'ਮੋਤੀ' ਰਖਿਆ ਸੀ। ਲੋਕ ਜਾਣਦੇ ਸਨ ਕਿਉਂ, ਸੋਹਣਾ ਬੜਾ ਹੈ, ਤਾਂ। ਪਰ, ਉਹਦੀਆਂ ਆਪਣੀਆਂ ਅਣਸੋਚੀਆਂ ਸੋਚਣੀਆਂ ਹੋਰ ਸਨ। ਮਾਮਦੀਨ ਉਹਦਾ ਵੱਡਾ ਪੁੱਤਰ ਸੀ, ਤੁਫ਼ੀਕ ਛੋਟਾ। ਮੋਤੀ ਵਿਚ ਦੋਹਾਂ ਦੇ ਨਾਂ ਜੁੜਦੇ ਸਨ। ਮੱਮਾ ਇਕ ਦਾ, ਤੱਤਾ ਦੂਜੇ ਦਾ। ਉਹ ਜਦ ਵੀ "ਮੋਤੀ" ਮੂੰਹੋਂ ਕਢਦੀ ਉਹਦੇ ਦੋਵੇਂ ਬੁੱਲ੍ਹ ਸ਼ਹਿਦ ਨਾਲ ਭਿਜ ਜਾਂਦੇ।

ਫੇਰ ਦਿੱਤਾ ਮਿਆਦੀ ਤਾਪ ਨੇ ਢਾਹ ਲਿਆ। ਵੀਹ ਦਿਨ ਅਣਟੁਟ ਚੜ੍ਹਿਆ ਰਵ੍ਹੇ, ਚਾਰ ਦਿਨ ਪਰਾਣ ਛੱਡੇ, ਫੇਰ ਆਣ ਚੜ੍ਹੇ। ਰੱਖੀ ਉਹਨੂੰ ਪਾਣੀ ਦੇਵੇ, ਲੱਤ ਬਾਂਹ ਘੁਟੇ ਕਿ ਘਰੋ ਘਰ ਗੋਲਪੁਣੇ ਭਾਲਦੀ ਫਿਰੇ। ਪੁੜੀਆਂ, ਕਾੜ੍ਹੇ ਮੁੱਲ ਲਿਆਉਣੇ ਹੁੰਦੇ ਤੇ ਗੁੜ ਦੀ ਡਲੀ ਵੀ, ਚਾਹ, ਚਾਰ ਛੇ ਬੱਕਰੀ ਦੀਆਂ ਧਾਰਾਂ, ਜਿਹਦੇ ਕੋਲੋਂ ਪੰਜ ਫੜਦੀ, ਸੱਤੀ ਦਿਨੀਂ ਅੱਠਾਂ ਦਾ ਸਵਾਲੀ ਹੋ ਜਾਂਦਾ। ਦਸ ਬੇਸ਼ਬਰੇ ਮੂੰਹ ਮੀਟਣ ਲਈ ਗਿੱਧਾ ਮਲ ਦੀ ਸ਼ਰਨ ਲਈ। ਉਹਨੇ ਘਰ ਆਈ ਦੀ ਰੱਖੀ ਵੀ। ਪਰ ਮਹੀਨਾ ਪਿੱਛੋਂ ਪੌਰਾ ਹੋਇਆ ਉਹਦਾ ਪੁੱਤ, ਲਛਮਣ, ਮੋਤੀ ਨੂੰ ਪਹਿਲਾਂ ਰੱਸੀਓਂ ਧੂ ਕੇ ਲੈ ਗਿਆ।

ਰੱਖੀ ਨੇ ਅੰਦਰ ਵੜ ਕੇ ਹਜ਼ਾਰ ਦੁਰ ਅਸੀਸ ਗਿੱਧੇ ਨੂੰ ਕੱਢੀ। ਉਹਦੇ ਸਾਰੇ ਅਗਲੇ ਇਕ ਇਕ ਕਰ ਕੇ ਪਿੱਟੇ। ਦਿੱਤਾ ਸਮਝਾਉਣ ਲਗਾ, "ਗਿੱਧੇ ਹੁਰਾਂ ਨਾਲ ਸਾਡੀ ਪੀੜ੍ਹੀਆਂ ਦੀ ਬਣੀ ਹੈ। ਉਹ ਕਿਤੇ ਆਪ ਪਿੰਡ ਹੁੰਦਾ ਤਾਂ ਦੇਖਦੀ। ਲਛਮਣ ਵੀ ਦਿਸਦਾ ਨਮੋਹਰਾ ਹੈ, ਹੈ ਨਹੀਂ ਵਿਚੋਂ। ਮੈਨੂੰ ਪਤੈ ਉਹਨੇ ਭਾਂਡੇ ਠਿੱਕਰ ਨੂੰ ਹੱਥ ਨਹੀਂ ਲਾਇਆ। ਜੇ ਸਾਰਾ ਲਕਾ ਤੁਕਾ ਬਿਆਜ ਬੱਟੂ ਵਿਚ ਹੂੰਝ ਕੇ ਲੈ ਜਾਂਦਾ ਫੇਰ ਵੀ ਆਪਾਂ ਕੀ ਕਰ ਲੈਣਾ ਸੀ।"

ਰੱਖੀ ਉਹਨੂੰ ਵੀ, ਚਾਰੇ ਪੈਰ ਚੁਕ ਕੇ ਪੈ ਗਈ ਤੇ ਘਰੂਟਾਂ-ਨਹੁੰਦਰਾਂ ਨਾਲ ਮੂੰਹ ਮੱਥਾ ਵਲੂੰਧਰ ਦਿਤਾ।

ਦਿੱਤੇ ਤੋਂ ਪਹਿਲੇ ਮੋਤੀ ਦੇ ਮਾਲਕ ਉਹਨੂੰ ਰੂੜੀਆਂ ਤੇ ਛੱਡੀ ਰਖਦੇ ਸਨ, ਸਾਰਾ ਦਿਨ, ਕੂੜਾ ਚੁਗਣਾ। ਰੱਖੀ, ਉਹਨੂੰ ਆਪਣੀ ਦਿਹਲੀ ਨਾ ਟੱਪਣ ਦਿੰਦੀ। ਸਿਉਨੇ ਵਰਗੀ ਸੁੱਚੀ ਕੜਬ ਹੱਥੀਂ ਚੂਰ ਚੂਰ ਪਾਉਂਦੀ ਤੇ ਵਿਚ ਜੀ ਭਰਵੇਂ ਛੋਲੇ। ਲਿੱਦ ਦਾ ਭੋਰਾ ਥੱਲੇ ਡਿਗਿਆ ਨਹੀਂ ਤੇ ਉਹਨੇ ਪੱਲੇ ਵਿਚ ਪਾਇਆ ਨਹੀਂ। ਮੋਤੀ ਦਾ ਥਾਣ ਐਉਂ ਝੰਮ ਝੰਮ ਕਰਦਾ ਜਿਵੇਂ ਕਿਸੇ ਨੇ ਅੱਖਾਂ ਦੀਆਂ ਝਿੰਮਣਾਂ ਨਾਲ ਬੁਹਾਰਿਆ ਹੋਵੇ। ਫੇਰ ਏਧਰੋਂ ਆਈ ਉਹਨੂੰ ਜੱਫੀ ਵਿਚ ਲੈ ਲਿਆ, ਓਧਰੋਂ ਆਈ ਮੂੰਹ ਪੁਚਕਾਰ ਗਈ। ਲਾਲਿਆਂ ਦੀ ਹਵੇਲੀ ਮੋਤੀ ਨੂੰ ਹੱਡਾਰੋੜੀ ਤੋਂ ਭੈੜੀ ਜਾਪੀ। ਉਹਨੇ ਤੂੜੀ ਕੁੱਟੀ ਦਾ ਤਿਣਖਾ ਨਾ ਦੰਦਿਆ, ਦਿਨਾਂ ਦੇ ਦਿਨ। ਸਿਰ ਸੁਟੀ ਖੜਾ ਰਵ੍ਹੇ, ਤੇ ਲੇਖਾਂ ਨੂੰ ਰੋਈ ਜਾਵੇ।

ਜੁਮੇਂ ਦੀ ਰਾਤ ਰੱਖੀ ਨੂੰ ਸੁਪਨਾ ਆਇਆ ਜਿਵੇਂ ਕਿਸੇ ਨੇ ਉਹਦੇ ਦੋਵੇਂ ਪੁੱਤ ਪੁੱਠੇ ਲਟਕਾਏ ਹੋਣ ਤੇ ਉਹਨਾਂ ਦੇ ਸਿਰਾਂ ਵਿਚੋਂ ਮਮਿਆਈ ਤੁਪਕਾ ਤੁਪਕਾ ਹੇਠ, ਉਬਲਦੀ ਤੇਲ ਦੀ ਕੜਾਹੀ ਵਿਚ ਟਪਕ ਰਹੀ ਹੋਵੇ। ਉਹ ਤੜਪ ਕੇ ਉਠੀ ਤੇ ਨਾਲ ਦਿੱਤਾ ਬੈਠਾ ਕਰ ਲਿਆ। ਉਹਨੇ ਕਸਮ ਚੁੱਕੀ ਸੀ ਮੁੜ ਕਰਿਆੜਾਂ ਦਾ ਦਰਸ਼ਨ ਨਹੀਂ ਕਰਨਾ, ਪਰ ਇਹਨਾਂ ਹਾਲਾਂ ਵਿਚ ਉਹ ਕਿਵੇਂ ਪੁਗਾਦੀ। ਉਹਨੇ ਮਰ ਮਰ ਹਨੇਰੀਆਂ ਘੜੀਆਂ ਲੰਘਾਈਆਂ ਤੇ ਮੂੰਹ ਝਾਖਰਾ ਹੁੰਦੇ ਸਾਰ ਗਿੱਧੇ ਵਲ ਦੌੜੀ।

ਭੁੱਖ ਹਾਥੀਆਂ ਦੇ ਮਾਣ ਤੋੜ ਦਿੰਦੀ ਹੈ ਤੇ ਅਲੇਲ ਉਮਰ ਦੀ ਤਾਂ ਰਿਸ਼ੀ ਜੋਗੀ ਵੀ ਨਹੀਂ ਸਹੇੜਦੇ। ਕਿੰਨੇ ਦਿਨ ਮੋਤੀ ਦੀਆਂ ਲੱਤਾਂ ਪੰਜ ਪਰਬਤਾਂ ਦੇ ਬੋਝ ਹੇਠ ਮੜ੍ਹਕਦੀਆਂ ਰਹੀਆਂ, ਉਹਦੇ ਮਗਜ਼ ਵਿਚ ਹੱਥ ਹੱਥ ਲੰਮੇ ਕਿੱਲ ਖੁਭਦੇ ਰਹੇ, ਪੇਟ ਵਿਚ ਮੱਟਾਂ ਦੇ ਮੱਟ ਤੇਜ਼ਾਬ ਉਬਲਿਆ। ਪਲ ਪਲ ਛਾਲਾਂ ਮਾਰ ਕੇ ਵਧਦੀ ਪੀੜ ਫੇਰ ਇਕ ਸਿਰਿਓਂ ਮੁਕ ਗਈ। ਜਦ ਰੱਖੀ ਪਹੁੰਚੀ ਉਹ ਗੰਦਾਂ ਮੁਤਰਾਲਾਂ ਵਿਚ ਮੂੰਹ ਅੱਡੀ ਪਿਆ ਸੀ। ਉਹਦੀ ਜਾਨ ਬਰੂਹਾਂ ਤੇ ਖੜੀ ਜਿਵੇਂ ਅੰਗ ਅੰਗ ਨੂੰ ਰਾਮ ਸੱਤ ਬੁਲਾ ਕੇ ਤੁਰੀ ਹੀ ਜਾ ਰਹੀ ਹੋਵੇ।

ਰੱਖੀ ਨੂੰ ਕੰਬਣੀ ਛੁਟ ਗਈ। ਉਹ ਪੁੱਠੇ ਪੈਰੀਂ ਨੱਸੀ ਤੇ ਆਪਣੇ ਘਰ ਪੀਹੜੀ ਤੇ ਆ ਢੱਠੀ।

"ਲੈ ਤੈਨੂੰ ਮੋਤੀ ਦਿਆਂ", ਨਿੰਮੋਝੂਣੇ ਦਿੱਤੇ ਨੇ ਮਲਕੜੇ ਜਿਹੇ ਕੋਲ ਆ ਕੇ ਇਕ ਦਸ ਕੁ ਦਿਨ ਦਾ ਦੁੱਧ ਚਿੱਟਾ ਕਟੂਰਾ ਉਹਦੇ ਪੈਰਾਂ ਵਲ ਸਰਕਾ ਦਿੱਤਾ।

"ਮੋਤੀ ? . . . . ? . . . . ?" ਹਕਾਰਤ ਦੀਆਂ ਬੁਛਾੜਾਂ ਸੁਟਦੀ ਰੱਖੀ ਚੀਕੀ।

ਕੋਈ ਅਤਿਅੰਤ ਪਵਿੱਤਰ ਸ਼ਬਦ, ਇਕ ਰੁਲਦੇ ਕਤੂਰੇ ਨਾਲ ਜੋੜ ਕੇ ਦਿੱਤੇ ਨੇ ਜਿਵੇਂ ਉਹਦੇ ਪਿੱਤੇ ਦੇ ਬਰੂਦ ਨੂੰ ਤੀਲੀ ਲਾ ਦਿਤੀ ਹੋਵੇ।

"ਤੂੰ ਅੱਖਾਂ ਤਾਂ ਦੇਖ ਇਹਦੀਆਂ . . . " ਉਹਨੇ ਮੁਲਾਇਮੀ ਨਾਲ ਕਤੂਰੇ ਦੀ ਪਿੱਠ ਦਾ ਪਸ਼ਮੀਨਾ ਪਲੋਸਦਿਆਂ ਕਿਹਾ।

ਰੱਖੀ ਨੇ ਹੋਠ ਚੱਟਣ ਦੇ ਨਾਲ ਨਾਲ ਪੂਛ ਹਿਲਾਉਂਦੇ ਕਤੂਰੇ ਦੇ ਮੂੰਹ ਵਲ ਇਕ ਟੱਕ ਤਕਿਆ ਜਿਵੇਂ ਉਹ ਤੁਫ਼ੀਕ ਦੀਆਂ ਅੱਖਾਂ ਲੱਭ ਰਹੀ ਹੋਵੇ ਨਸ਼ੇ ਦੀਆਂ ਘੁਟਾਂ ਤੇ ਮਾਮਦੀਨ ਦੀਆਂ ਮਿਸ਼ਰੀ ਦੇ ਕੂਜੇ। ਫੇਰ ਉਹਦੇ ਢਿੱਡ ਵਿਚ ਮੂੰਹ ਦੇ ਕੇ ਚਾਂਘਰ ਮਾਰੀ, "ਮੇਰੇ ਬੱਚੇ !"

ਕਤੂਰੇ ਨੂੰ ਇਹਦੀ ਕੁਝ ਸਮਝ ਨਾ ਆਈ ਤੇ ਉਹ ਰੱਖੀ ਵਲ ਐਉਂ ਤੱਕਣ ਲਗਾ ਜਿਵੇਂ ਕੋਈ ਨਿਪਟ ਬਿਗਾਨਾ ਸੱਤ ਪਰਾਇਆ ਦੇਖਦਾ ਹੈ।

ਰੱਖੀ ਨੇ ਕਈ ਚਾਂਘਰਾਂ ਹੋਰ ਮਾਰੀਆਂ, ਅਗੇ ਨਾਲੋਂ ਵੀ ਉਚੀਆਂ। ਕੁੱਤਾ ਡਰ ਕੇ ਡੜਿਆ ਪਿਆ। ਉਹਦੇ ਹੱਥ ਪੈਰ ਐਉਂ ਛਟਪਟਾ ਰਹੇ ਸਨ ਜਿਵੇਂ ਉਹਦੇ ਹੇਠ ਅੰਗਿਆਰ ਵਿਛੇ ਹੋਣ।

ਰੱਖੀ ਨੇ ਇਕ ਹੰਭਲੇ ਨਾਲ ਖੱਬੇ ਸੱਜੇ ਖਿੰਡਿਆ ਸਾਰਾ ਗ਼ਮ ਆਪਣੀ ਹਿੱਕ ਵਿਚ ਸਮੇਟ ਲਿਆ। ਤੇ, ਫੇਰ ਜਦ ਉਹ ਕਤੂਰੇ ਦੀ ਬੂਥੀ ਚੁੰਮਣ ਲਗੀ ਉਹਦੀਆਂ ਅੱਖਾਂ ਮੁਸਕਰਾਉਂਦੀ ਮਮਤਾ ਨਾਲ ਉੱਛਲ ਰਹੀਆਂ ਸਨ।

# ਬਾਜ਼ਾਰ ਦਾ ਮਾਤਮ

**ਲੋਚਨ ਬਖ਼ਸ਼ੀ**

ਤੇ ਉਹ ਮਰ ਗਿਆ।

ਮਸਾਂ ਅਜੇ ਰਾਤ ਵੀ ਨਹੀਂ ਹੋਈ ਹੋਣੀ। ਅਜੇ ਤਾਂ ਫ਼ੈਸ਼ਨੇਬਲ ਬਾਜ਼ਾਰ ਦੇ ਸ਼ੋਕੇਸਾਂ ਦੀਆਂ ਬੱਤੀਆਂ ਲਟ ਲਟ ਜਗ ਰਹੀਆਂ ਸਨ। ਅਜੇ ਨਿਊਨ ਰੌਸ਼ਨੀਆਂ ਪੂਰੀ ਆਬ ਤਾਬ ਨਾਲ ਜਗਮਗਾ ਰਹੀਆਂ ਸਨ। ਤੇ ਇਸ ਜਗ ਬੁਝ ਦੇ ਬਾਜ਼ਾਰ ਵਿਚ ਉਸ ਨੂੰ ਮਰਨ ਦੀ ਸੁਝੀ।

ਭਲਿਆ ਲੋਕਾ, ਅਜੇ ਤਾਂ ਸਿਨਮੇ ਦਾ ਦੂਜਾ ਸ਼ੋ ਵੀ ਨਹੀਂ ਟੁੱਟਿਆ। ਅਜੇ ਤਾਂ ਸੜਕ ਤੇ ਰਿਕਸ਼ੇ ਵਾਲਿਆਂ ਦੀ ਲੰਮੀ ਕਤਾਰ ਨਹੀਂ ਲੱਗੀ। ਅਜੇ ਤਾਂ ਪਾਨ ਦੀ ਪੀਕ ਨਹੀਂ ਉਛਲੀ। ਅਜੇ ਤਾਂ ਮੋਤੀਏ ਦੇ ਹਾਰ ਨਹੀਂ ਲਹਿਰਾਏ। ਹੋਰ ਤਾਂ ਹੋਰ, ਅਜੇ ਤਾਂ ਰੁਲੀਆ ਜਵਾਰੀ ਸ਼ਰਾਬ ਪੀ ਕੇ ਲੜਖੜਾਂਦਾ ਹੋਇਆ ਨਹੀਂ ਆਇਆ ਤੇ ਤੈਨੂੰ ਇਹ ਕੀ ਸੁਝੀ ਇਹ ਸਭ ਨਜ਼ਾਰੇ ਛੋੜ ਕੇ, ਤੂੰ ਇਸ ਭਰੀ ਭਕੁੰਨੀ ਦੁਨੀਆ ਤੋਂ ਕਿਨਾਰਾਕਸ਼ੀ ਕਰ ਲਈ। ਤੂੰ ਤਾਂ ਬਾਜ਼ਾਰ ਦੀ ਪਟੜੀ ਤੇ ਇੰਜ ਲੇਟ ਗਿਉਂ, ਜਿਵੇਂ ਬੇਬੇ ਨੇ ਬਿਸਤਰਾ ਵਿਛਾਇਆ ਹੁੰਦੈ। ਕਿਸ ਆਸਾਨੀ ਨਾਲ ਤੂੰ ਮੌਤ ਨੂੰ ਆਪਣਾ ਲਿਆ। ਇਤਨੀ ਆਸਾਨੀ ਨਾਲ ਤਾਂ ਕਦੀ ਰੁਲੀਏ ਜਵਾਰੀ ਨੇ ਵੀ ਤੈਨੂੰ ਪੈਸਾ ਨਹੀਂ ਦਿੱਤਾ ਹੋਣਾ।

ਉਸ ਦੀ ਲਾਸ਼ ਨੇ ਇਕ ਝੁਰਝੁਰੀ ਲਈ ਤੇ ਨਿਊਨ ਰੌਸ਼ਨੀਆਂ ਵਿਚ ਉਹਦੇ ਚਿਹਰੇ ਦੀਆਂ ਰਗਾਂ ਜਿਵੇਂ ਤਣ ਗਈਆਂ।

ਨਹੀਂ ਅਜੇ ਤੁਸੀਂ ਮੇਰੇ ਵਲ ਇਉਂ ਨਹੀਂ ਵੇਖ ਸਕਦੇ। ਅਜੇ ਤੁਸੀਂ ਮੇਰੇ ਨਾਲ ਹਮਦਰਦੀ ਨਹੀਂ ਜਤਾ ਸਕਦੇ। ਅਜੇ ਮੇਰੇ ਵਿਚ ਜਾਨ ਹੈ। ਅਜੇ ਤਾਂ ਮੇਰੀਆਂ ਅੱਖਾਂ ਵਿਚ ਤੁਹਾਡੀ ਤਸਵੀਰ ਹੈ। ਮੈਂ ਤੁਹਾਡੀ ਆਵਾਜ਼ ਸੁਣ ਸਕਦਾਂ। ਰੁਲੀਏ ਜਵਾਰੀ ਦੇ ਡਗਮਗਾਂਦੇ ਕਦਮ ਪਛਾਣ ਸਕਦਾਂ। ਮੈਂ ਤੁਹਾਨੂੰ ਦੱਸ ਸਕਦਾਂ ਰੁਲੀਆਂ ਜਿੱਤ ਕੇ ਆਇਆ ਏ ਕਿ ਹਾਰ ਕੇ। ਰੁਲੀਆ ਜਿੱਤ ਗਿਆ ਤੇ ਮੇਰੇ ਪੌਂ ਬਾਰਾਂ। ਹਾਰ ਗਿਆ ਤੇ ਮੇਰੇ ਤਿੰਨ ਕਾਣੇ। ਰੁਲੀਆ ਤਾਂ ਐਵੇਂ ਹੀ ਹੈ, ਅਸਲ ਵਿਚ ਵਡੇ ਖਡਾਰੀ ਤਾਂ ਇਹ ਨੇ : ਇਸ ਬਾਜ਼ਾਰ ਦੇ ਵਡੇ ਵਪਾਰੀ ਜਿਨ੍ਹਾਂ ਕਦੀ ਮੇਰੇ ਵਲ ਪਰਤ ਕੇ ਵੀ ਨਹੀਂ ਵੇਖਿਆ ਜੀਊਂਦਾ ਹੈ ਕਿ ਮੋਇਆ।

ਤੇ ਅਜ ਉਹ ਮਰ ਗਿਆ ਸੀ।

ਉਸ ਦਾ ਨੰਗ ਧੜੰਗ ਸਰੀਰ ਫ਼ੈਸ਼ਨੇਬਲ ਬਾਜ਼ਾਰ ਦੀ ਪਟੜੀ ਤੇ ਪਿਆ ਸੀ : ਉਹਦੇ ਤਨ ਤੇ ਕੋਈ ਕਪੜਾ ਨਹੀਂ ਸੀ ਤੇ ਫ਼ੈਸ਼ਨੇਬਲ ਬਾਜ਼ਾਰ ਦੀਆਂ ਸਾਰੀਆਂ ਹੱਟੀਆਂ

ਰੈਡੀ ਮੇਡ ਕਪੜਿਆਂ ਨਾਲ ਭਰੀਆਂ ਪਈਆਂ ਸਨ। ਸਰਦੀ ਨਾਲ ਉਹਦਾ ਸਰੀਰ ਕੰਬਦਾ ਰਿਹਾ ਸੀ।.ਪੇਤਲਾ ਪੇਤਲਾ ਕੁਹਰਾ ਫ਼ਿਜ਼ਾ ਵਿਚ ਹਰ ਪਾਸੇ ਖਿਲਰਿਆ ਪਿਆ ਸੀ। ਦੂਰ ਕਿਧਰੇ ਸਾਧੂ ਧੂਣੀ ਰਮਾਈ ਬੈਠੇ ਸਨ। ਧੂਣੀ ਵਿਚ ਗਿੱਲੀਆਂ ਲੱਕੜੀਆਂ ਧੁਖ ਰਹੀਆਂ ਸਨ। ਧੂੰਏਂ ਦੀ ਹਵਾੜ੍ਹ ਸਾਰੇ ਕੁਹਰੇ ਵਿਚ ਰਚ ਗਈ ਸੀ — ਉਹ ਸਾਰੀ ਜ਼ਿੰਦਗੀ ਗਿੱਲੀਆਂ ਲੱਕੜੀਆਂ ਵਾਂਗ ਧੁਖਦਾ ਰਿਹਾ ਸੀ ਤੇ ਉਸ ਦੀਆਂ ਧੁਆਂਖੀਆਂ ਹੋਈਆਂ ਅੱਖੀਆਂ ਵਿਚ ਅੱਥਰੂ ਸਨ — ਫ਼ਿਜ਼ਾ ਵਿਚ ਕਿਸੇ ਸਾਧ ਦੀ ਆਵਾਜ਼ ਗੂੰਜ ਰਹੀ ਸੀ — ਪਾਣੀ ਵਿਚ ਮੀਨ ਪਿਆਸੀ, ਮੋਹੇ ਸੁਨ ਸੁਨ ਆਵੇ ਹਾਸੀ — ਹਾਂ ਅੰਜਨ ਮਾਹਿ ਨਿਰੰਜਨ ਰਹਿਣ ਵਾਲੇ ਜੋਗੀ, ਆ ਵੇਖ, ਮੈਂ ਪਾਣੀ ਵਿਚ ਮਛਲੀ ਵਾਂਗ ਪਿਆਸਾ ਹਾਂ। ਕਪੜਿਆਂ ਨਾਲ ਭਰੇ ਹੋਏ ਬਾਜ਼ਾਰ ਵਿਚ, ਮੈਂ ਨੰਗ ਧੜੰਗ ਮਰ ਰਿਹਾ ਹਾਂ। ਮੇਰੀ ਨੰਗੇ ਸਰੀਰ ਵਿਚ ਆਤਮਾ ਵੀ ਨੰਗੀ ਹੈ। ਤੇ ਨੰਗੀ ਆਤਮਾ ਚੋਲਾ ਬਦਲਣ ਲਈ ਕਾਹਲੀ ਪੈ ਰਹੀ ਹੈ —

ਤੇ ਨਿਊਨ ਰੌਸ਼ਨੀਆਂ ਜਗਦੀਆਂ ਰਹੀਆਂ ਬੁਝਦੀਆਂ ਰਹੀਆਂ। ਬਿਜਲੀ ਦੇ ਚਮਚਮਾਂਦੇ ਚਾਨਣ ਵਿਚ ਉਹਦੀ ਆਤਮਾ ਘੁਪ ਹਨੇਰੇ ਵਿਚ ਭਟਕਦੀ ਰਹੀ। ਘੁਪ ਹਨੇਰੀ ਗਲੀ ਸੀ, ਜਿਸ ਦੇ ਚਾਰੇ ਪਾਸੇ ਕੰਧਾਂ ਉਸਰੀਆਂ ਹੋਈਆਂ ਸਨ। ਉੱਚੀਆਂ ਉੱਚੀਆਂ ਕੰਧਾਂ। ਤੇ ਉਹਦੀ ਆਤਮਾ ਆਜ਼ਾਦ ਹੋਣ ਲਈ ਹਨੇਰੇ ਵਿਚ ਟੱਕਰਾਂ ਮਾਰ ਰਹੀ ਸੀ। ਕੰਧਾਂ ਨਾਲ ਆਪਣਾ ਸਿਰ ਪਟਕ ਰਹੀ ਸੀ।

"ਟਨ ਟਨ", ਦੂਰ ਕੋਈ ਘੜਿਆਲ ਖੜਕਦਾ ਹੈ। ਆਵਾਜ਼ ਉਹਦੇ ਅੰਦਰੋਂ ਉਠਦੀ ਪਰਤੀਤ ਹੁੰਦੀ — ਵਕਤ ਹੋ ਗਿਆ ਹੈ। ਹਰ ਕੋਈ ਵਕਤ ਪਛਾਣਦਾ ਹੈ। ਹਰ ਕੋਈ ਆਪੋ ਆਪਣੇ ਵੇਲੇ ਦੀ ਟੋਹ ਵਿਚ ਰਹਿੰਦਾ ਹੈ। ਉਧਰੋਂ ਘੜਿਆਲ ਦੀ ਟਨ ਹੋਈ ਤੇ ਇਧਰੋਂ ਆਵਾਜ਼ ਆਈ —

"ਵੇਲਾ ਜੇ। ਪੈ ਜਾਓ।"

"ਟਨ ਟਨ" ਇਕ ਫ਼ਕੀਰ ਦੀ ਸਦਾ ਹੈ —

*ਗ਼ਾਫ਼ਲ ਤੁਝੇ ਦੇਤਾ ਹੈ ਯਿਹ ਘੜਿਆਲ ਮੁਨਾਦੀ,*
*ਗਰਦੂੰ ਨੇ ਘੜੀ ਉਮਰ ਕੀ ਇਕ ਔਰ ਘਟਾ ਦੀ।*

ਆਤਮਾ ਬਿਲਬਿਲਾਂਦੀ ਹੈ। ਉਹ ਵੀ ਘੜਿਆਲ ਦੀ ਆਵਾਜ਼ ਪਛਾਣਦੀ ਹੈ — ਘੜਿਆਲ ਨੂੰ ਘੜੀ ਘੜੀ ਮਾਰ ਪੈਂਦੀ ਹੈ। ਉਹ ਤਾਂ ਨਿਰਦੋਸ਼ ਹੈ। ਸਾਡਾ ਦੋਸ਼ੀਆ ਦਾ ਕੀ ਹਾਲ ਹੋਵੇਗਾ। ਛੱਡੋ ਜੀ ਐਵੇਂ ਸਾਧਾਂ ਦੀਆਂ ਗੱਲਾਂ ਨੇ। ਤੁਸੀਂ ਧੂਣੀ ਰਮਾਓ ਤੇ ਧੂਣੀ ਵਿਚ ਗਿੱਲੀਆਂ ਲੱਕੜੀਆਂ ਬਣ ਕੇ ਸੁਲਗੀ ਜਾਓ। — ਇਹ ਸੋਚ ਕੇ ਉਹ ਮੁਸਕਰਾ ਉਠਿਆ ਤੇ ਜਾਂਦੀ ਬਹਾਰ ਦੀ ਮੁਸਕਾਨ, ਉਹਦੇ ਹੋਠਾਂ ਤੇ ਜੰਮ ਕੇ ਰਹਿ ਗਈ। ਲਗਦਾ ਸੀ ਉਹ ਹੱਸਦਾ ਹੱਸਦਾ ਹੁਣੇ ਸੰਸਾਰ ਦੀ ਨਾਸ਼ਮਾਨਤਾ ਬਾਰੇ ਕੁਝ ਕਹੇਗਾ। ਪਰ ਉਸ ਦੀ ਮੂਕ ਆਵਾਜ਼ ਉਹਦੇ ਗਲੇ ਵਿਚ ਜੰਮ ਕੇ ਰਹਿ ਗਈ। ਉਹਦੀਆਂ ਅੱਖੀਆਂ ਖੁਲ੍ਹੀਆਂ ਦੀਆਂ ਖੁਲ੍ਹੀਆਂ ਰਹੀਆਂ। ਇਕ ਸ਼ੀਸ਼ੇ ਵਰਗੀ ਚਮਕ ਉਹਨਾਂ ਵਿਚ ਜੰਮ ਕੇ ਰਹਿ ਗਈ ਸੀ। ਇਕ ਅੱਥਰੂ ਉਹਦੀਆਂ ਅੱਖਾਂ ਵਿਚ ਐਸਾ ਅਟਕਿਆ ਸੀ ਕਿ ਹਿੱਲਣ ਦਾ ਨਾਂ ਨਹੀਂ ਸੀ ਲੈਂਦਾ। ਰੰਗ ਬਰੰਗੀਆਂ ਨਿਊਨ ਰੌਸ਼ਨੀਆਂ ਉਹਦੀਆਂ ਅੱਖੀਆਂ ਵਿਚ ਜਗ ਬੁਝ ਰਹੀਆਂ ਸਨ। — 'ਹੁਣੇ ਹੁਣੇ ਲਾਲ। ਹੁਣੇ ਹੁਣੇ ਹਰੀਆਂ ਤੇ ਫਿਰ'

ਚਿੱਟੀਆਂ ਦੀਆਂ ਚਿੱਟੀਆਂ।

"ਖਟ ਖਟ" ਖੜਕਾ ਰਿਹਾ ਹੈ। ਸ਼ਾਇਦ ਕੋਈ ਕਿਸੇ ਹੱਟੀ ਦਾ ਤਾਲਾ ਤੋੜ ਰਿਹਾ ਹੈ। ਇਹ ਚੋਰ, ਰਾਤ ਵੇਲੇ ਕਿਉਂ ਆਉਂਦੇ ਨੇ। ਡਰਦੇ ਨੇ ! ਧਤ ਤੇਰੇ ਦੀ . . . . ਮੌਤ ਤਾਂ ਕਦੀ ਕਿਸੇ ਕੋਲੋਂ ਨਹੀਂ ਡਰਦੀ। ਸਭ ਕੋਠੜੀਆਂ ਦਰਵਾਜ਼ੇ ਭੰਨ ਕੇ ਆ ਵੜਦੀ ਹੈ, ਵੇਲੇ ਕੁਵੇਲੇ, ਪੋਲੇ ਪੋਲੇ ਪੱਬ ਧਰਤੀ ਹੋਈ। ਪਰ ਇਹ ਤਾਂ ਕੋਈ ਪੋਲੇ ਪੋਲੇ ਪੱਬ ਨਹੀਂ ਧਰ ਰਿਹਾ। ਇਹ ਤਾਂ ਭਾਰੀ ਮੋਟੇ ਬੂਟ ਹਨ ਕਿੱਲਾਂ ਵਾਲੇ ਬੂਟ। ਹਾ ਇਹ ਖਟ ਖਟ ਫ਼ੌਜਾ ਸਿੰਘ ਦੀ ਸੰਮਾਂ ਵਾਲੀ ਡਾਂਗ ਦੀ ਹੈ, ਫ਼ੈਸ਼ਨੇਬਲ ਬਾਜ਼ਾਰ ਦਾ ਚੌਂਕੀਦਾਰ। ਹੌਲਦਾਰ ਫ਼ੌਜਾ ਸਿੰਘ। "ਦੂਜੀ ਵੱਡੀ ਲੜਾਈ ਵਿਚ, ਜਰਮਨ ਦੀਆਂ ਮੈਜਨੂੰ ਲਾਈਨਾ ਟੱਪਣ ਲਗਿਆਂ ਆਪਾਂ ਨੇ ਕਦੀ ਇੰਨੀ ਫੁਰਤੀ ਨਹੀਂ ਸੀ ਵਖਾਈ। ਮੌਤ ਸਾਲੀ ਦਾ ਕਿਆ ਡਰ, ਇਕ ਦਿਨ ਤਾਂ ਆਉਣੀ ਹੈ। ਪਰ ਜੀ ਕਿਆ ਕਹੀਏ, ਇਸ ਸਾਲੀ ਚੌਂਕੀਦਾਰੀ ਬਿਚ ਤਾਂ ਬਹੁਤ ਚੁਕੰਨਾ ਰਹਿਣਾ ਪੈਂਦੇਂ। ਕਿਆ ਪਤਾ ਕਿਸ ਬੇਲੇ ਆ ਜਾਵੇ। ਕਹਿੰਦੇ ਚੋਰ ਔਰ ਗਾਹਕ ਦਾ ਕੁਸ਼ ਪਤਾ ਨਹੀਂ। ਦੁਨੀਆ ਤਾਂ ਇਕ ਬਾਜ਼ਾਰ ਹੈ ਭਾਈ, ਦਿਨੇ ਗਾਹਕ ਆਉਂਦੇ ਐ ਤੇ ਰਾਤੀਂ ਚੋਰ !" — ਪਰ ਹੌਲਦਾਰ ਫ਼ੌਜਾ ਸਿੰਘ ਵੀ ਬਸ ਚੋਰ ਅਤੇ ਗਾਹਕ ਨੂੰ ਹੀ ਪਛਾਣ ਸਕਦੇ। ਮੌਤ ਦੀ ਪਛਾਣ ਉਸ ਦੀਆ ਔਖਾਂ ਵਿਚ ਵੀ ਨਹੀਂ ਸੀ। ਹੁਣ ਉਹ ਉਸ ਦੇ ਕੋਲੋਂ ਲੰਘ ਰਿਹਾ ਸੀ।

"ਓ ਕਿਥੇ ਚੌਰਾਹੇ ਵਿਚ ਪਿਆ ਏਂ ! ਅਜ ਆਈ ਨਹੀਂ ਉਹ ਤੇਰੀ ਕੁਸ਼ ਲਗਦੀ . . . . . . " ਪਟੜੀ ਤੇ ਪਈ ਲਾਸ਼ ਦੀਆਂ ਅੱਖਾਂ ਬਿਟ ਬਿਟ ਤੱਕਦੀਆਂ ਰਹੀਆਂ। ਉਹਦੇ ਬੁੱਲ੍ਹ ਫ਼ੌਜਾ ਸਿੰਘ ਹੌਲਦਾਰ ਨੂੰ ਪੁਕਾਰਦੇ ਰਹੇ, ਪਰ ਆਵਾਜ਼ ਸੀ, ਜਿਵੇਂ ਉਹਦੇ ਗਲੇ ਵਿਚ ਜੰਮ ਕੇ ਰਹਿ ਗਈ ਸੀ। ਤੇ ਫ਼ੌਜਾ ਸਿੰਘ ਕਾਹਲੀ ਕਾਹਲੀ ਲੰਘ ਗਿਆ ਜਾਪਦਾ ਸੀ, ਉਹਦੀਆਂ ਅੱਖਾਂ ਕਿਸੇ ਜਰਮਨ ਫ਼ੌਜੀ ਨੂੰ ਢੂੰਡ ਰਹੀਆਂ ਸਨ। ਭਾਈ ਇਹ ਬਾਜ਼ਾਰ ਨਹੀਂ, ਲੜਾਈ ਦਾ ਮੈਦਾਨ ਹੈ। ਇਥੇ ਕੁਝ ਪਤਾ ਨਹੀਂ ਹੁੰਦਾ ਕਿਸ ਵੇਲੇ ਕੀ ਭਾਣਾ ਵਰਤ ਜਾਏ। ਹਾਂ ਫ਼ੌਜਾ ਸਿਹਾਂ ਤੂੰ ਠੀਕ ਆਹਨੈਂ। ਜਰਮਨ ਫ਼ੌਜੀਆਂ ਦਾ ਤਾਂ ਫਿਰ ਕੋਈ ਥਹੁ ਟਿਕਾਣਾ ਹੋਊ, ਪਰ ਇਸ ਸਾਲੀ ਦਾ ਕੁਸ਼ ਪਤਾ ਨਹੀਂ।"

ਫ਼ੈਸ਼ਨਬਲ ਬਾਜ਼ਾਰ ਦੀ ਪਟੜੀ ਤੇ ਪਿਆ ਉਹਦਾ ਸਰੀਰ ਆਕੜਨ ਲੱਗਾ। ਰੰਗ ਬਰੰਗੀਆਂ ਨਿਊਨ ਲਾਈਟਾਂ ਪਲ ਪਲ ਰੰਗ ਵਟਾਂਦੀਆਂ ਰਹੀਆਂ, ਪਲ ਪਲ ਰੰਗ ਵਟਾਦੀ ਦੁਨੀਆ ! . . . ਗਿਰਗਟ ਦੀ ਬੱਚੀ ! ਤੇ ਫੇਰ ਦੁਨੀਆ ਜਿਵੇਂ ਲੰਗੜੀ ਹੋ ਗਈ। ਹੌਲੀ ਹੌਲੀ ਲੰਙਾ ਕੇ ਪੈਰ ਘਸੀਟਦੀ ਹੋਈ. ਉਹ ਉਸ ਵਲ ਵਧਣ ਲੱਗੀ। ਉਹਦਾ ਸਰੀਰ ਤਮਾਕੂ ਦੇ ਧੂੰਏਂ ਵਿਚ ਵਲ੍ਹੇਟਿਆ ਹੋਇਆ ਸੀ। "ਹੀ ਹੀ ਹੀ" ਉਹ ਸਦਾ ਵਾਂਗ ਆਪਣੀ ਕਮੀਨੀ ਹਾਸੀ ਹੱਸ ਰਹੀ ਸੀ। ਉਹ ਉਸ ਨੂੰ ਪਛਾਣਦਾ ਸੀ। ਲੰਙੀ ਠਾਕਰੀ। ਇਸ ਬਾਜ਼ਾਰ ਵਿਚ ਉਸ ਨੂੰ ਸਾਰੇ ਜਾਣਦੇ ਸਨ। ਕੋਈ ਉਸ ਨੂੰ ਮੰਗਤੀ ਕਹਿੰਦਾ ਸੀ, ਕੋਈ ਪਾਗਲ ਦੱਸਦਾ ਸੀ। ਉਹ ਸਾਰਾ ਦਿਨ ਸਿਗਰਟਾਂ ਦੇ ਟੋਟੇ ਚੁਣਦੀ ਰਹਿੰਦੀ ਅਤੇ ਰਾਤ ਨੂੰ ਇਸ ਕੋਲ ਬੈਠ ਕੇ ਬਸ ਸਿਗਰਟਾਂ ਫੂਕਦੀ ਰਹਿੰਦੀ। ਫੂਕਦੀ ਰਹਿੰਦੀ।

ਠਾਕਰੀ ਨੂੰ ਵੇਖ ਕੇ ਉਸ ਦਾ ਧਿਆਨ ਉਪਰ ਉਠ ਗਿਆ। ਉਪਰ ਮੁਰਲੀ ਮਨੋਹਰ ਦੀ ਮੂਰਤੀ ਕੋਲ ਇਕ ਸ਼ਤੀਰੀ, ਇਕ ਪਾਸਿਉਂ ਉਭਰੀ ਹੋਈ ਸੀ। ਇਥੇ ਹੀ ਉਹ ਹਰ

ਰੋਜ਼ ਆਪਣੀਆਂ ਰੋਟੀਆਂ ਵਾਲੀ ਪੋਟਲੀ ਟੰਗਦਾ ਸੀ। ਉਹ ਹਮੇਸ਼ਾ ਠਾਕਰੀ ਦੇ ਆਉਣ ਤੋਂ ਪਹਿਲਾਂ ਇਹ ਪੋਟਲੀ ਇਥੇ ਲਟਕਾ ਕੇ, ਇਸੇ ਥਾਵੇਂ ਉਸ ਨੂੰ ਉਡੀਕਦਾ ਸੀ ਤੇ ਫੇਰ ਦੋਵੇਂ ਜਣੇ ਰਲ ਕੇ ਰੋਟੀ ਖਾਂਦੇ ਸਨ। ਪਰ ਅਜ ਉਸ ਨੂੰ ਭੁੱਖ ਵੀ ਨਹੀਂ ਸੀ ਲਗੀ। ਉਹਦਾ ਪੇਟ ਜਿਵੇਂ ਲੱਕੜ ਹੋ ਗਿਆ ਸੀ।

"ਸੌਂ ਗਿਐਂ !" ਠਾਕਰੀ ਬੋਲੀ।

**ਕੋਈ ਉੱਤਰ ਨਹੀਂ। ਉਹ ਉਸ ਦੇ ਕੋਲ ਬੈਠ ਗਈ ! ਇਕ ਕਮੀਨੀ ਜਿਹੀ ਹਾਸੀ, ਫ਼ਿਜ਼ਾ ਵਿਚ ਤੈਰਦੀ ਰਹੀ। ਉਸ ਦਾ ਸਰੀਰ ਉਂਜ ਦਾ ਉਂਜ ਆਕੜਿਆ ਰਿਹਾ। ਉਸ ਦੀਆਂ ਸ਼ੀਸ਼ੇ ਵਰਗੀਆਂ ਪਥਰਾਈਆਂ ਅੱਖੀਆਂ ਹੈਰਾਨ ਦੀਆਂ ਹੈਰਾਨ ਤਕਦੀਆਂ ਰਹੀਆਂ। ਠਾਕਰੀ ਨੇ ਉਸ ਦੇ ਸਰੀਰ ਨੂੰ ਛੂਹਿਆ। ਇਕਦਮ ਜਿਵੇਂ ਠਾਕਰੀ ਦੇ ਸਿਗਰਟ ਦਾ ਧੂੰਆਂ ਹੋਰ ਸੰਘਣਾ ਹੋ ਗਿਆ। ਉਸ ਦੀਆਂ ਵਹਿਸ਼ਤ ਭਰੀਆਂ ਅੱਖੀਆਂ ਦੀਆਂ ਪੁਤਲੀਆਂ ਫੈਲ ਕੇ ਵੱਡੀਆਂ ਵੱਡੀਆਂ ਹੋ ਗਈਆਂ। ਇਕ ਘੋਰ ਕਾਲੀ ਪਰਛਾਈਂ ਉਹਨਾਂ ਪੁਤਲੀਆਂ** ਵਿਚੋਂ ਨਿਕਲ ਕੇ, ਨਿਊਨ ਲਾਈਟਾਂ ਦੇ ਚਾਨਣ ਵਿਚ ਨੰਗੀ ਹੋ ਗਈ। ਉਸ ਨੇ ਉਸ ਦੇ ਸਰੀਰ ਨੂੰ ਮੁੜ ਛੂਹਿਆ, ਪਰ ਉਹ ਉਂਜ ਦਾ ਉਂਜ ਪਿਆ ਰਿਹਾ। ਨੰਗ ਧੜੰਗ। ਸਿਵਾਏ ਇਕ ਨਾਮ ਮਾਤਰ ਲੰਗੋਟ ਦੇ, ਉਹਦੇ ਸਰੀਰ ਤੇ ਹੋਰ ਕੋਈ ਕਪੜਾ ਨਹੀਂ ਸੀ। ਲੰਗੋਟ ! ਉਸ ਨੇ ਆਪਣੇ ਸਾਰੇ ਜੀਵਨ ਦੀ ਕਮਾਈ ਅਜ ਤੀਕ ਆਪਣੇ ਲੰਗੋਟ ਵਿਚ ਛੁਪਾ ਕੇ ਰਖੀ ਸੀ। ਇਕ ਗੁੱਥੀ ਵਿਚ। ਇਕ ਝਟਕੇ ਨਾਲ ਉਸ ਨੇ ਉਸ ਦਾ ਲੰਗੋਟ ਖੋਲ੍ਹ ਦਿਤਾ, ਪਰ ਉਸ ਨੂੰ ਗੁੱਥੀ ਨਾ ਦਿੱਸੀ। ਇਕ ਗੰਦੀ ਜਿਹੀ ਗਾਲ੍ਹ, ਉਸ ਦੇ ਬੁੱਲ੍ਹਾਂ ਵਿਚ ਬੁੜਬੁੜਾਈ ਤੇ ਬੜੀ ਨਫ਼ਰਤ ਨਾਲ ਉਸ ਦੇ ਅਹਿਲ ਪਏ ਸਰੀਰ ਵਲ ਵੇਖ ਕੇ ਉਸ ਨੇ ਥੂਹ ਕੀਤਾ ਤੇ ਫਿਰ ਆਪਣੇ ਆਪ ਹੀ 'ਹੀ ਹੀ' ਕਰ ਕੇ ਹੱਸਣ ਲਗ ਪਈ। ਫਿਰ ਹੱਸਦਿਆਂ ਹੱਸਦਿਆਂ ਜਿਵੇਂ ਉਹਦੇ ਢਿੱਡ ਵਿਚੋਂ ਇਕ ਚੀਸ ਜਿਹੀ ਉਠੀ। ਲਲਚਾਈਆਂ ਹੋਈਆਂ ਨਜ਼ਰਾਂ ਨਾਲ, ਉਸ ਉਪਰ ਲਟਕਦੀ ਹੋਈ ਪੋਟਲੀ ਵਲ ਵੇਖਿਆ। ਪੋਟਲੀ ਤੀਕ ਉਸ ਦਾ ਹੱਥ ਨਹੀਂ ਸੀ ਅਪੜ ਸਕਦਾ। ਉਸ ਨੇ ਉਸ ਦੀ ਲਾਸ਼ ਨੂੰ ਥੋੜ੍ਹਾ ਜਿਹਾ ਦੀਵਾਰ ਵਲ ਘਸੀਟਿਆ। ਫੇਰ ਉਸ ਨੇ ਉਸ ਦੀ ਛਾਤੀ ਤੇ ਪੈਰ ਰਖਿਆ ਤੇ ਥੋੜ੍ਹੀ ਜਿਹੀ ਉਠ ਕੇ ਉਸ ਨੇ ਪੋਟਲੀ ਉਤਾਰ ਲਈ ਤੇ ਬਿਨਾਂ ਪਰਤ ਕੇ ਵੇਖਣ ਦੇ, ਹੀ ਹੀ, ਕਰਦੀ ਹੋਈ ਅਗਾਂਹ ਵਧ ਗਈ।

ਫਿਰ ਇਕ ਇਕ ਕਰਕੇ ਨਿਊਨ ਲਾਈਟਾਂ ਬੁਝਦੀਆਂ ਗਈਆਂ। ਸਵੇਰੇ ਸੈਰ ਕਰਨ ਵਾਲਿਆਂ ਦੀ ਆਵਾਜਾਈ ਸ਼ੁਰੂ ਹੋ ਗਈ। ਦੋ ਬੁੱਢੇ ਉਹਦੇ ਕੋਲੋਂ ਲੰਘੇ ਤੇ ਉਸ ਨੂੰ ਘੂਕ ਸੁੱਤਾ ਹੋਇਆ ਜਾਣ ਕੇ ਬੋਲੇ :

"ਕਿਆ ਖੋਤੇ ਘੋੜੇ ਵੇਚ ਕੇ ਸੁੱਤਾ ਹੈ।"

"ਇਹ ਲੋਕ ਕਿਆ ਬੇਫ਼ਿਕਰੀ ਦੀ ਨੀਂਦ ਸੌਂਦੇ ਨੇ। ਸਾਨੂੰ ਤੇ ਸਾਰੀ ਰਾਤ **ਨੀਂਦ** ਹੀ ਨਹੀਂ ਆਉਂਦੀ।"

ਜਿਉਂ ਜਿਉਂ ਦਿਨ ਦਾ ਚਾਨਣ ਉਭਰਦਾ ਗਿਆ, ਲੋਕਾਂ ਦੀ ਆਵਾਜਾਈ **ਵਧਦੀ ਗਈ।** ਫੇਰ ਕੋਈ ਬੋਲਿਆ :

"ਹੈਂ ਇਹ ਤਾਂ ਕੋਈ ਮਰਿਆ ਪਿਐ।"

"ਸਾਡੇ ਬਜ਼ਾਰ ਦਾ ਪਾਗਲ ਹੈ।"

ਇਹ ਆਵਾਜ਼ ਸੇਠ ਧਨੀ ਰਾਮ ਦੀ ਸੀ। ਮੁਰਲੀ ਮਨੋਹਰ ਦੀ ਮੂਰਤੀ ਵਾਲੀ ਹੱਟੀ, ਜਿਸ ਦੇ ਬਰਾਂਡੇ ਵਿਚ ਉਸ ਦੀ ਲਾਸ਼ ਪਈ ਸੀ, ਤੋਂ ਦੋ ਹੱਟੀਆਂ ਅੱਗੇ ਸੇਠ ਧਨੀ ਰਾਮ ਦੀ ਹੱਟੀ ਸੀ। ਇਸ ਨੂੰ ਉਹ ਚੰਗੀ ਤਰ੍ਹਾਂ ਜਾਣਦਾ ਸੀ। ਕਮੀਨਾ ਅਜ ਹਮਦਰਦੀ ਜਤਾ ਰਿਹਾ ਸੀ। ਕਿਵੇਂ ਗਿਰਗਟ ਵਾਂਗ ਰੰਗ ਬਦਲਦੀ ਹੈ ਇਹ ਦੁਨੀਆ। ਅਜੇ ਤਾਂ ਉਸ ਨੂੰ ਉਹ ਗੱਲ ਚੇਤੇ ਸੀ — ਗਰਮੀਆਂ ਦੀ ਕੜਕਦੀ ਹੋਈ ਦੁਪਹਿਰ। ਪਿਆਸ ਦੇ ਕਾਰਨ ਉਹਦੀ ਜੀਭ ਤਾਲੂ ਨਾਲ ਚਿਮਟ ਗਈ। ਦੋ ਘੁੱਟ ਪਾਣੀ ਲਈ ਉਹ ਤਰਸਦਾ ਹੋਇਆ ਸੇਠ ਧਨੀ ਰਾਮ ਦੀ ਹੱਟੀ ਤੇ ਜਾ ਖਲੋਤਾ। ਧਨੀ ਰਾਮ ਉਸ ਵੇਲੇ ਆਪਣੀ ਦੁਕਾਨ ਦੇ ਅੰਦਰ ਰਖੀ ਹੋਈ ਮਸ਼ੀਨ ਵਿਚੋਂ ਬਰਫ਼ ਦਾ ਠੰਡਾ ਪਾਣੀ ਪਾ ਕੇ ਪੀ ਰਿਹਾ ਸੀ। ਇਸ ਨੇ ਉਸ ਨੂੰ ਆਖਿਆ :

"ਸੇਠ, ਦੋ ਘੁੱਟ ਠੰਡਾ ਪਾਣੀ।"

ਠੰਡਾ ਪਾਣੀ। ਓਏ ਜਾ, ਤੁਰ ਜਾ। ਆਇਆ ਈ ਵੱਡਾ। ਉਹ ਸਾਹਮਣੇ ਮਸ਼ੀਨ ਵਾਲਾ ਠੰਡਾ ਪਾਣੀ ਵੇਚ ਰਿਹਾ ਈ। ਦੋ ਪੈਸੇ ਦਾ ਗਲਾਸ ਦਿੰਦਾ ਈ ਹੀ . . . . . ਹੀ . . . . . ਕਮੀਨਾ !" ਤੇ ਜਦੋਂ ਉਹ ਉਸ ਮਸ਼ੀਨ ਵਾਲੇ ਕੋਲ ਗਿਆ ਤਾ ਉਸ ਨੇ ਆਖਿਆ :

"ਓਏ ਜਾ ਤੁਰ ਜਾ। ਛਬੀਲ ਤਾਂ ਨਹੀਂ ਲਾਈ ਹੋਈ। ਉਪਰੋਂ ਵੇਖਦਾ ਨਹੀਂ ਗਰਮੀ ਕਿਡੀ ਪੈ ਰਹੀ ਹੈ ਤੇ ਇਹ ਠੰਡਾ ਪਾਣੀ ਮੰਗਦੈ। ਚਲ ਪਰ੍ਹਾਂ ਹਟ, ਮੇਰਾ ਗਾਹਕੀ ਦਾ ਵੇਲਾ ਏ।"

ਹਾਂ ਗਾਹਕ ਤੇ ਮੌਤ ਦਾ ਕੋਈ ਪਤਾ ਨਹੀਂ — ਕਮੀਨੇ ! ਇਹ ਸਭ ਇਕ ਬੋਲੀ ਬੋਲਦੇ ਨੇ। ਸਭ ਆਪੋ ਆਪਣੇ ਗਾਹਕਾਂ ਨੂੰ ਪਛਾਣਦੇ ਨੇ। ਇਹਨਾਂ ਨੂੰ ਆਪਣੇ ਗਾਹਕਾਂ ਤੋਂ ਕਦੇ ਫ਼ੁਰਸਤ ਨਹੀਂ ਹੋਣੀ। ਇਹਨਾਂ ਨੂੰ ਮੌਤ ਲਈ ਕਦੇ ਵਿਹਲ ਨਹੀਂ ਮਿਲਣੀ।

ਤੇ ਫਿਰ ਕੁਝ ਚਿਰ ਪਿਛੋਂ ਲੋਕੀਂ ਉਹਦੇ ਆਲੇ ਦੁਆਲੇ ਇਕੱਠੇ ਹੋਣੇ ਸ਼ੁਰੂ ਹੋ ਗਏ। ਜਿਸ ਵੇਲੇ, 'ਮੱਦੀ' ਤੇ 'ਭੋਲਾ' ਹੱਥਾਂ ਵਿਚ ਰੋਟੀ ਦੇ ਡੱਬੇ ਲਟਕਾਈ ਮੁਰਲੀ ਮਨੋਹਰ ਦੀ ਮੂਰਤ ਵਾਲੀ ਹੱਟੀ ਤੇ ਅਪੜੇ ਤਾਂ ਦੁਕਾਨ ਅਜੇ ਤੀਕ ਬੰਦ ਸੀ। ਇਹ ਅਨੋਖੀ ਗੱਲ ਸੀ। ਉਹਨਾਂ ਦੇ ਆਉਣ ਤੋਂ ਪਹਿਲਾਂ ਦੁਕਾਨ ਅਕਸਰ ਖੁਲ੍ਹ ਚੁਕੀ ਹੁੰਦੀ ਸੀ।

ਭੋਲੇ ਨੇ ਹੌਲੀ ਜਿਹੀ ਆਖਿਆ :

"ਮੱਦੀ ਅਜ ਲਾਲੇ ਹੋਰਾਂ ਦੇ ਘਰ ਸੁਖ ਨਹੀਂ ਊਂ ਇਹ ਜਿਹੜੀ ਹੱਟੀ ਖੁਲ੍ਹੀ ਨਹੀਂ ਨਾ, ਕੁਝ ਸ਼ਕ ਵਾਲੀ ਗੱਲ ਏ।"

"ਆਹੋ ਯਾਰ ਵੱਡੇ ਸ਼ਾਹ ਹੁਰੀਂ ਕਈਆਂ ਦਿਨਾਂ ਦੇ ਬਿਮਾਰ ਵੀ ਸਨ। ਕਿਧਰੇ . . . . "

ਦੋਹਾਂ ਨੇ ਇਕ ਦੂਜੇ ਵਲ ਭਾਵ-ਪੂਰਤ ਨਜ਼ਰਾਂ ਨਾਲ ਵੇਖਿਆ। ਆਪ ਮੁਹਾਰੇ ਦੋਹਾਂ ਦੀਆਂ ਨਜ਼ਰਾਂ ਸਾਹਮਣੀ ਦੀਵਾਰ ਤੇ ਲਗੇ, ਸਿਨਮਾ ਦੇ ਇਕ ਪੋਸਟਰ ਵਲ ਉਠ ਗਈਆਂ। ਤੇ ਫੇਰ ਨਜ਼ਰਾਂ ਨਜ਼ਰਾਂ ਵਿਚ ਹੀ ਫ਼ੈਸਲਾ ਹੋ ਗਿਆ ਕਿ ਜੇਕਰ ਅਜ ਬਾਜ਼ਾਰ

ਬੰਦ ਰਿਹਾ ਤਾਂ ਉਹ ਜ਼ਰੂਰ ਸਿਨਮਾ ਵੇਖਣਗੇ।

"ਪਰ ਯਾਰ ਅਜ ਤੇ ਕੋਈ ਹੱਟੀ ਵੀ ਨਹੀਂ ਖੁਲ੍ਹੀ।" ਤੇ ਫਿਰ ਇਕਦਮ ਉਹਨਾਂ ਦੀਆਂ ਨਜ਼ਰਾਂ ਉਸ ਭੀੜ ਤੇ ਜੰਮ ਕੇ ਰਹਿ ਗਈਆਂ, ਜਿਸ ਵਿਚ ਉਹਨਾਂ ਦੇ ਮਾਲਕ ਤੇ ਸਾਰੇ ਬਾਜ਼ਾਰ ਦੇ ਵਪਾਰੀ ਕਾਹਲੀ ਕਾਹਲੀ ਅੱਗੇ ਪਿਛੇ ਫਿਰ ਰਹੇ ਸਨ। ਜਿਵੇਂ ਸਾਰੇ ਜਣੇ ਪਾਗਲ ਹੋ ਗਏ ਹੋਣ। ਉਹ ਸਾਰੇ ਜਣੇ ਇਕ ਬਬਾਣ ਸਜਾ ਰਹੇ ਸਨ। ਗਰੀ ਛੁਹਾਰਿਆਂ ਦੀਆਂ ਝਾਲਰਾਂ, ਉਹਦੇ ਚਾਰੇ ਪਾਸੇ ਲਟਕ ਰਹੀਆਂ ਸਨ। ਰੰਗ ਬਰੰਗੀਆਂ ਕਾਗਜ਼ਾਂ ਦੀਆਂ ਪੁਰਜ਼ੀਆਂ, ਝਿਲਮਿਲ ਝਿਲਮਿਲ ਕਰ ਰਹੀਆਂ ਸਨ। ਵਧੀਆ ਸ਼ਾਲ ਦੁਸ਼ਾਲਿਆਂ ਦਾ ਇਕ ਢੇਰ ਕੁਤਬ ਮੀਨਾਰ ਵਾਂਗ ਉਸਰਦਾ ਜਾ ਰਿਹਾ ਸੀ, ਜਿਸ ਦੀ ਉਸਾਰੀ ਵਿਚ ਸਾਰੇ ਦੇ ਸਾਰੇ ਵਪਾਰੀ ਵਧ ਚੜ੍ਹ ਕੇ ਹਿੱਸਾ ਪਾ ਰਹੇ ਸਨ। ਜਿਉਂ ਹੀ ਕੁਤਬ ਮੀਨਾਰ ਦੀ ਕੋਈ ਨਵੀਂ ਮੰਜ਼ਲ ਉਸਰਦੀ, ਵਪਾਰੀ ਦੀ ਧੌਣ, ਮਾਣ ਨਾਲ ਹੋਰ ਉੱਚੀ ਹੋ ਜਾਂਦੀ।

"ਕੌਣ ਮਰ ਗਿਐ ?" ਭੋਲੇ ਨੇ ਕਿਸੇ ਤੋਂ ਪੁੱਛਿਆ।

"ਸਾਡੇ ਬਾਜ਼ਾਰ ਦਾ ਇਕ ਆਦਮੀ। ਅਜ ਬਾਜ਼ਾਰ ਬੰਦ ਰਹੇਗਾ।" ਇਤਨਾ ਆਖ ਕੇ ਉਹ ਮੁੜ ਭੀੜ ਵਿਚ ਰਲ ਗਿਆ ਤੇ ਬਬਾਣ ਸਜਾਣ ਲਗਾ।

ਇਤਨੀ ਦੇਰ ਵਿਚ ਮੱਦੀ ਨੇ ਵੀ ਮਰਨ ਵਾਲੇ ਦੀ ਖੋਜ ਲਗਾ ਲਈ ਸੀ। ਉਹ ਦੋਵੇਂ ਜਣੇ ਭੀੜ ਵਿਚੋਂ ਬਾਹਰ ਆ ਗਏ।

"ਸਾਲੇ ! ਅਜੇ ਕਲ੍ਹ ਤੀਕ ਉਹ ਪਾਗਲ ਸੀ ਤੇ ਅੱਜ ਆਦਮੀ ਬਣ ਗਿਆ ਏ। ਕਮੀਨੇ !"

ਓਹ ਦੋਵੇਂ, ਹੱਥਾਂ ਵਿਚ ਰੋਟੀ ਦੇ ਡੱਬੇ ਲਟਕਾਈ, ਕੰਪਨੀ ਬਾਗ ਵਲ ਤੁਰ ਪਏ।

"ਯਾਰ ਸੁਣਿਐਂ, ਜਦੋਂ ਕੋਈ ਮਰ ਜਾਏ ਤਾਂ ਬਣੀ ਹੋਈ ਰੋਟੀ ਨਹੀਂ ਖਾਣੀ ਚਾਹੀਦੀ।" ਉਸ ਦੇ ਸੁਰ ਵਿਚ ਉਦਾਸੀ ਸੀ।

"ਉਏ ਛਡ ਪਰ੍ਹਾਂ, ਰੋਟੀ ਨੂੰ ਕੀ ਲੱਗ ਗਿਐ।" ਤੇ ਜਿਸ ਵੇਲੇ ਫ਼ੈਸ਼ਨੇਬਲ ਬਾਜ਼ਾਰ ਦੀਆਂ ਸੜਕਾਂ ਤੋਂ ਬੈਂਡ ਵਾਜਿਆਂ ਦੀ ਗੜਗੱਜ ਵਿਚ ਬੜੀ ਧੂਮਧਾਮ ਨਾਲ, ਬਬਾਣ ਨਿਕਲ ਰਿਹਾ ਸੀ, ਮੱਦੀ ਤੇ ਭੋਲਾ ਭੀੜ ਵਿਚ ਸ਼ਾਮਲ ਹੋ ਗਏ। ਬਬਾਣ ਦੇ ਉਪਰੋਂ ਦਬਾਦਬ ਪੈਸਿਆਂ ਦੀ ਸੋਟ ਹੋ ਰਹੀ ਸੀ। ਇਕ ਮੁੱਠ ਪੈਸਿਆਂ ਦੀ ਐਨ ਭੋਲੇ ਦੀ ਝੋਲੀ ਵਿਚ ਆ ਡਿੱਗੀ। ਉਸ ਨੇ ਨਾਅਰਾ ਲਾਇਆ :

"ਸਾਡੇ ਬਾਜ਼ਾਰ ਦਾ ਪਾਗਲ"

"ਜ਼ਿੰਦਾਬਾਦ।" ਮੱਦੀ ਨੇ ਆਖਿਆ। ਤੇ ਪੈਸੇ ਇਕੱਠੇ ਕਰਕੇ ਉਹ ਦੋਵੇਂ ਮੈਟਨੀ ਸ਼ੋ ਦੇਖਣ ਚਲੇ ਗਏ।

# ਕਰੀਰ ਦੀ ਢਿੰਗਰੀ

**ਗੁਰਦਿਆਲ ਸਿੰਘ**

ਬਲੰਤੋ ਦੇ ਸਹੁਰੇ ਤੇ ਦਿਉਰ, ਮਾਘੀ ਨੇ ਸ਼ਰਾਬ ਨਾਲ ਰੱਜ ਕੇ ਰਾਤ ਫੇਰ ਗਾਲ੍ਹਾਂ ਦਿਤੀਆਂ ਸਨ। ਉਹਦੀ ਬਰਾਬਰ ਦੀ ਧੀ ਕੋਲ ਪਈ ਸੀ ਪਰ ਉਹਨਾਂ ਪਿਉ-ਪੁੱਤਾਂ ਨੂੰ ਫੇਰ ਵੀ ਸ਼ਰਮ ਨਹੀਂ ਸੀ ਆਈ। ਉਹਦੇ ਦੋਵੇਂ ਨਿੱਕੇ ਮੁੰਡੇ ਸਹਿਮ ਨਾਲ ਛਹਿ ਕੇ ਬੈਠੇ ਤਿੱਤਰਾਂ ਵਾਂਗ, ਖੇਸਾਂ ਵਿਚ ਮੂੰਹ ਸਿਰ ਵਲ੍ਹੇਟੀ ਪਏ ਰਹੇ ਸਨ ਤੇ ਗਿਆਲਾ ਤੀਵੀਆਂ ਵਾਂਗੂੰ ਕੋਲ ਪਿਆ ਸੁਣਦਾ ਰਿਹਾ ਸੀ ਪਰ ਚਿਤ ਉਹਦਾ ਟਿਕਾਣੇ ਨਹੀਂ ਸੀ ਰਿਹਾ। ਗਿਆਲੇ ਨੂੰ ਦਿਤੇ ਵਚਨ ਦਾ ਉਹਨੂੰ ਰਾਤ ਵੀ ਚੇਤਾ ਆਇਆ ਸੀ, ਪਰ ਅਗੇ ਵਾਂਗ "ਚਲ ਹੋਊ" ਉਹਤੋਂ ਨਹੀਂ ਸੀ ਆਖਿਆ ਗਿਆ। ਪਿਛਲੇ ਕੁਝ ਮਹੀਨਿਆਂ ਤੋਂ ਉਹ ਕਦੇ ਵੀ ਇੰਜ ਨਹੀਂ ਸੀ ਕਹਿ ਸਕੀ।

ਇਹ ਪਹਿਲੀ ਵੇਰ ਨਹੀਂ ਸੀ ਕਿ ਉਹਦੇ ਸਹੁਰੇ ਤੇ ਦਿਉਰ ਨੇ ਗਾਲ੍ਹਾਂ ਦਿਤੀਆਂ ਸਨ। ਬਾਰਾਂ ਤੇਰਾਂ ਵਰ੍ਹੇ ਹੋ ਗਏ ਸਨ। ਜਦੋਂ ਉਹਨਾਂ ਨੂੰ ਹਲਕ ਛੁਟਦਾ ਉਹਨੂੰ ਗਾਲ੍ਹਾਂ ਦੇ ਲੈਂਦੇ। ਅੜ-ਵਿਢ ਉਹ ਕਦੇ ਕਿਸੇ ਨੂੰ ਮੰਦਾ ਨਹੀਂ ਸੀ ਬੋਲੀ, ਪਰ ਉਹ ਏਡੇ ਚੰਦਰੇ ਬੰਦੇ ਸਨ ਜਿਵੇਂ ਗਾਲ੍ਹਾਂ ਦਿੱਤੇ ਬਿਨਾਂ ਉਹਨਾਂ ਦੀ ਪੀਤੀ ਖਰੀ ਨਹੀਂ ਸੀ ਹੁੰਦੀ। ਵਾਹ ਲਗਦੀ ਆਪ ਉਹ ਕਿਸੇ ਪਸ਼ੂ ਨੂੰ ਵੀ ਗਾਲ੍ਹ ਨਹੀਂ ਸੀ ਕਢਦੀ ਮਤੇ ਉਹ ਗੱਲ ਪੁੱਠੀ ਪਾ ਲੈਣ। ਅਗੇ ਉਹ ਜਰ ਲੈਂਦੀ ਸੀ, ਪਰ ਹੁਣ ਕੋਲ ਪਈ ਬਰਾਬਰ ਦੀ ਧੀ ਸਾਹਮਣੇ ਉਹਤੋਂ ਬਿਨਾਂ ਉਹਦੀ ਕਿਸੇ ਖੁਨਾਮੀਓਂ, ਗੰਦ ਬਕਦੇ ਉਹ ਝੱਲੇ ਨਹੀਂ ਸਨ ਜਾਂਦੇ।

ਸਾਰੀ ਰਾਤ ਬਲੰਤੋ ਨੂੰ ਨੀਂਦ ਨਾ ਆਈ। ਉਹਦੇ ਅੰਦਰ ਜਿਵੇਂ ਕਿਸੇ ਨੇ ਕਿੱਕਰ ਦੀਆਂ ਸੂਲਾਂ ਦਾ ਰੁੱਗ ਭਰ ਕੇ ਖਿੰਡਾ ਦਿਤਾ ਸੀ, ਪਾਸਾ ਵੀ ਉਹਤੋਂ ਨਹੀਂ ਸੀ ਪਰਤਿਆ ਜਾਂਦਾ। ਸੂਲਾਂ ਦੀ ਪੀੜ ਨਾਲ ਉਹਦਾ ਲੂੰ ਲੂੰ ਪੱਛਿਆ ਜਾ ਰਿਹਾ ਸੀ। ਅੱਧੀ ਰਾਤ ਤਾਈਂ ਉਹਦੀਆਂ ਅੱਖਾਂ ਸੌਣ-ਭਾਦੋਂ ਦੇ ਤਾਰਿਆਂ ਵਾਂਗ ਸਲ੍ਹਾਬੀਆਂ ਰਹੀਆਂ, ਪਰ ਅੱਧੀ ਰਾਤ ਮਗਰੋਂ ਹੌਲੀ ਹੌਲੀ ਸੁਕ ਕੇ ਤਪਣ ਲਗ ਪਈਆਂ। ਏਸੇ ਤਪਸ਼ ਦੇ ਤਾਅ ਨਾਲ ਉਹ ਆਪੇ ਈ ਮਿਚ ਗਈਆਂ ਤੇ ਜਦੋਂ ਮੁੜ ਖੁੱਲ੍ਹੀਆਂ ਤਾਂ ਉਹ ਉਭੜਵਾਹੀ ਉਠ ਕੇ ਬਹਿ ਗਈ।

ਦਿਨ ਚਿੱਟਾ ਚੜ੍ਹਿਆ ਹੋਇਆ ਸੀ। ਗਿਆਲਾ ਬਲਦਾਂ ਨੂੰ ਪੱਠੇ ਪਾ ਰਿਹਾ ਸੀ ਤੇ ਉਹਦੀ ਵੱਡੀ ਧੀ ਚਾਹ ਧਰ ਰਹੀ ਸੀ। ਉਸ ਆਸੀਂ-ਪਾਸੀਂ ਤੱਕਿਆ, ਉਨੀਂਦਰੇ ਦੀ ਰੜਕ ਨਾਲ ਅੰਬੀਆਂ ਅੱਖਾਂ ਨਾਲ ਸਭ ਕੁਝ ਉਹਨੂੰ ਓਪਰਾ ਓਪਰਾ ਲੱਗਿਆ। ਅੱਖਾਂ ਮੱਲੋਜ਼ੋਰੀ ਮਿਚ ਮਿਚ ਜਾਂਦੀਆਂ ਸਨ। ਉਸ ਹਥੇਲੀਆਂ ਨਾਲ ਅੱਖਾਂ ਮਲੀਆਂ, ਪਰ ਚਾਣਚਕ

ਈ ਉਸ ਦੋਵੇਂ ਹੱਥ ਸਾਹਮਣੇ ਕਰ ਕੇ ਹਥੇਲੀਆਂ ਵਲ ਇੰਜ ਵੇਖਿਆ ਜਿਵੇਂ ਉਹਨਾਂ ਨੂੰ ਤੂਤੜੇ ਦੇ ਲੂੰ ਲਗ ਗਏ ਹੋਣ। ਬਿੰਦ ਕੁ ਮਗਰੋਂ ਉਹ ਹੱਥ ਝਾੜ ਕੇ ਅੱਖਾਂ ਮਲਣ ਲਗ ਪਈ। ਪਿਛਲੇ ਦੋ ਕੁ ਵਰ੍ਹਿਆਂ ਤੋਂ ਜਦੋਂ ਵੀ ਉਹ ਅੱਖਾਂ ਮਲਦੀ ਸੀ ਤਾਂ ਉਹਨੂੰ ਇੰਜ ਲਗਦਾ ਸੀ ਜਿਵੇਂ ਉਹ ਬਾਜਰੇ ਦੇ ਸਿੱਟੇ ਦੀ ਆਖ਼ਰੀ ਫਾਂਕ ਵਾਂਗ, ਆਪਣੇ ਰੂਪ ਨੂੰ ਮਸਲਣ ਲਗੀ ਹੋਵੇ। ਹਰ ਵਾਰ ਉਹਨੂੰ ਲਗਦਾ ਉਹਦੇ ਰੂਪ ਦੇ ਸਾਰੇ ਦਾਣੇ ਕਿਰਦੇ ਜਾਂਦੇ ਸਨ ਤੇ ਨਿਰਾ ਤੂਤੜਾ ਰਹਿੰਦਾ ਜਾਂਦਾ ਸੀ — ਪੋਲਾ, ਪੋਲਾ, ਫੋਕਾ ਤੂਤੜਾ, ਜੀਹਨੂੰ ਚਿੜੀਆਂ ਨੇ ਫਰੋਲ ਫਰੋਲ ਕੇ ਖਿੰਡਾ ਦਿਤਾ ਸੀ।

ਜਦੋਂ ਬਲੰਤੋ ਵਿਆਹੀ ਆਈ ਸੀ, ਉਦੋਂ ਉਹਨੂੰ ਵੇਖਣ ਆਈਆਂ ਤੋਂ ਉਹਦੀ ਸਿਫ਼ਤ ਨਹੀਂ ਸੀ ਹੋਈ। ਪਿੰਡ ਦੀ ਸਭ ਤੋਂ ਵਡੀ ਨਘੋਚਣ, ਸੋਧਾਂ ਨੈਣ ਨੂੰ ਵੀ ਕੋਈ ਘਾਟ ਨਹੀਂ ਸੀ ਦਿੱਸੀ। ਉਹ ਉਹਦੇ ਰੂਪ ਨੂੰ ਕੋਈ ਉਪਮਾ ਨਹੀਂ ਸੀ ਦੇ ਸਕੀ। 'ਪਰੀ ਵਰਗੀ', 'ਮੂਰਤ ਵਰਗੀ' ਤੇ 'ਫੁਲਾਂ ਰਾਣੀ' ਵਰਗੇ ਸਾਰੇ ਸ਼ਬਦ ਉਹਨੂੰ ਫੋਕੇ ਫੋਕੇ ਲੱਗੇ ਸਨ। ਤੇ ਫੇਰ ਉਹਨੇ ਆਖਿਆ ਸੀ, "ਨੰਗ ਜੱਟਾਂ ਨੂੰ ਤਾਂ ਡਿਗਿਆ ਲਾਲ ਥਿਆ ਗਿਆ।" ਉਹਦੀਆਂ ਅੱਖਾਂ ਉਹਨੂੰ ਸੱਚੀਂ ਲਾਲਾਂ ਵਾਂਗ ਦਘਦੀਆਂ ਲੱਗੀਆਂ ਸਨ। ਪਰ ਅਜ, ਚੌਦਾਂ ਵਰ੍ਹਿਆਂ ਦੀ ਵਿਥ ਮਸਾਂ ਅਜੇ ਪਈ ਸੀ ਕਿ ਉਹ ਲਾਲਾਂ ਵਰਗੀਆਂ ਅੱਖਾਂ ਰਿੱਚ ਕੌਡੀਆਂ ਵਰਗੀਆਂ ਹੋ ਗਈਆਂ ਸਨ। ਉਹਨਾ ਲਾਲਾਂ ਵਿਚੋਂ ਫੁਟਦੀਆਂ ਸਾਰੀਆਂ ਕਿਰਨਾਂ ਏਡੀਆਂ ਮੱਧਮ ਪੈ ਗਈਆਂ ਸਨ ਕਿ ਉਹਨਾ ਦੇ ਆਰੋਂ ਪਾਰੋਂ ਕੁਝ ਵੀ ਨਹੀਂ ਸੀ ਦਿਸਦਾ — ਨਾ ਕਿਸੇ ਅੰਦਰਲੀ ਸ਼ੈ ਦਾ ਆਕਾਰ ਨਾ ਬਾਹਰਲੀ ਦਾ ਅਕਸ — ਜਿਵੇਂ ਉਹਨਾਂ ਦੇ ਦੋਹੀਂ ਪਾਸੀਂ, ਚੌਦਾਂ ਵਰ੍ਹਿਆਂ ਦੀ ਧੂੜ ਜੰਮ ਜੰਮ ਕੇ ਦੋਵੇਂ ਪਾਸੇ ਘਸਮੈਲੇ ਹੋ ਗਏ ਹੋਣ।"

ਬਲਦਾਂ ਨੂੰ ਪੱਠੇ ਪਾ ਕੇ, ਗਿਆਲਾ ਚੁੱਲ੍ਹੇ ਮੂਹਰੇ ਆ ਬੈਠਾ। ਜੀਤਾਂ, ਉਹਨਾਂ ਦੀ ਵੱਡੀ ਧੀ ਨੇ ਕੌਲੇ ਵਿਚ ਚਾਹ ਪਾ ਕੇ ਉਹਦੇ ਅੱਗੇ ਧਰ ਦਿਤੀ। ਜਦੋਂ ਗਿਆਲੇ ਨੇ ਕੌਲਾ ਚੁਕ ਕੇ ਮੂੰਹ ਨੂੰ ਲਾਇਆ ਤਾਂ ਜੀਤਾਂ ਨੇ ਨਿਗਾਹ ਉੱਚੀ ਕਰਕੇ ਆਪਣੇ ਪਿਓ ਦੇ ਮੁਹਾਂਦਰੇ ਵਲ ਇੰਜ ਤੱਕਿਆ ਕਿ ਗਿਆਲੇ ਤੋਂ ਧੀ ਦੀਆਂ ਅੱਖਾਂ ਦੀ ਝਾਲ ਝੱਲੀ ਨਾ ਗਈ। ਉਸ ਨੀਵੀਂ ਪਾ ਲਈ। ਪਰ ਜੀਤਾਂ ਓਵੇਂ ਝਾਕੀ ਗਈ, ਕਦੇ ਪਿਓ ਦੀਆਂ ਡੂੰਘੀਆਂ ਅੱਖਾ ਵਲ ਤੇ ਕਦੇ ਕਰੜ ਬਕੜੀ ਦਾੜ੍ਹੀ ਵਲ।

ਤੇ ਪਿਓ ਧੀ ਦੀ ਏਸ ਤੱਕਣੀ ਵਿਚ ਪਤਾ ਨਹੀ ਕੀ ਸੀ ਕਿ ਬਲੰਤੋ ਦੀ ਭੁੱਬ ਨਿਕਲ ਗਈ ਤੇ ਉਸ ਚੁੰਨੀ ਦਾ ਪੱਲਾ ਮਰੋੜ ਕੇ ਮੂੰਹ ਵਿਚ ਤੁੰਨ ਲਿਆ। ਓਹੋ ਸੂਲਾਂ ਬਲੰਤੋ ਦੇ ਅੰਦਰ ਚੁਭੀਆਂ ਤੇ ਪੀੜ ਨਾਲ ਉਹਦਾ ਲੂੰ ਲੂੰ ਪੱਛਿਆ ਗਿਆ। ਉਹ ਓਵੇਂ ਬੈਠੀ ਬਿਠਾਈ ਮੁੜ ਮੰਜੀ ਉਤੇ ਡਿਗ ਪਈ। ਏਧਰ ਸਿੰਨ ਹੋਣ ਕਰਕੇ ਗਿਆਲੇ ਤੇ ਜੀਤਾਂ ਨੂੰ ਕੋਈ ਪਤਾ ਨਹੀਂ ਸੀ ਲਗਿਆ।

ਚਾਹ ਪੀ ਕੇ ਗਿਆਲਾ ਨਰਮਾ ਗੋਡਣ ਖੇਤ ਨੂੰ ਉਠ ਗਿਆ। ਜੀਤਾਂ ਨੇ ਘਰ ਦਾ ਸਾਰਾ ਗੋਹਾ-ਕੂੜਾ ਕੀਤਾ, ਚੁੱਲ੍ਹਾ ਚੌਂਕਾ ਸਾਂਭਿਆ ਤੇ ਖੇਤ ਵੀ ਰੋਟੀ ਉਹੋ ਲੈ ਕੇ ਗਈ। ਬਲੰਤੋ ਨਿਢਾਲ ਹੋ ਕੇ ਮੰਜੇ ਉਤੇ ਪਈ ਰਹੀ। ਰੋਟੀ ਵੀ ਉਂਜ ਨਾ ਖਾਧੀ। ਨਿੱਕੇ ਦੋਵੇਂ ਆਪੇ ਈ ਪਤਾ ਨਹੀਂ ਕਦੋਂ ਚੁਪ ਚੁਪੀਤੇ ਸਕੂਲ ਚਲੇ ਗਏ। ਸੁੰਨੇ ਘਰ ਵਿਚ ਬਲੰਤੋ ਦਾ ਦਿਲ ਕਾਹਲਾ ਪੈਣ ਲਗ ਪਿਆ ਤੇ ਉਹ ਕਿਸੇ ਆਹਰ ਲੱਗਣ ਲਈ ਉਠ ਕੇ

ਬਹਿ ਗਈ। ਪਰ ਮੰਜੀ ਤੋਂ ਉਠਦੀ ਨੂੰ ਸਾਹਮਣੀ ਸਾਂਝੀ ਕੰਧ ਉਤੋਂ ਦੀ ਸਹੁਰੇ ਦੀ ਪੱਗ ਦਿੱਸੀ, ਤੇ ਉਹਦੇ ਅੰਦਰ ਖਿਲਰੀਆਂ ਸੂਲਾਂ ਨੇ ਉਹਦਾ ਲੂੰ ਲੂੰ ਮੁੜ ਪੱਛ ਦਿੱਤਾ। ਬਲੰਤੋ ਫੇਰ ਮੰਜੀ ਤੇ ਪੈ ਗਈ ਤੇ ਉਹਨੂੰ ਗਿਆਲੇ ਨੂੰ ਦਿਤਾ, ਵਚਨ ਵਿਸਰ ਗਿਆ।

ਜਦੋਂ ਉਹ ਵਿਆਹੀ ਆਈ ਸੀ ਉਹਦੀ ਸੱਸ ਓਦੋਂ ਤੋਂ ਈ ਉਹਨੂੰ ਮਿਹਣੇ ਮਾਰਨ ਲਗ ਪਈ ਸੀ। ਸਭ ਤੋਂ ਵੱਡਾ ਮਿਹਣਾ ਉਹਦੇ ਦਾਜ ਦਾ ਸੀ। "ਅਸੀਂ ਕੋਈ ਸਿਗਲੀਗਰ ਸੀ, ਜਾਏ ਖਾਣਿਆਂ ਨੇ ਚਾਂਦੀ ਦੀਆਂ ਬਾਂਕਾਂ ਪਾ ਕੇ ਸਾਡੇ ਮੱਥੇ ਮਾਰੀ . . . . . . । ਨਿਰੇ ਰੂਪ ਨੂੰ ਕਿਸੇ ਨੇ ਥੇਲ਼ੀ ਤੇ ਪਾ ਕੇ ਚਟਣੈ !" ਬਲੰਤੋ ਦੇ ਮੂੰਹ ਉਤੇ ਉਸ ਕਿੰਨਾ ਚਿਰ ਅਜਿਹਾ ਮਿਹਣਾ ਭਾਵੇਂ ਨਹੀਂ ਸੀ ਦਿਤਾ, ਪਰ ਆਂਦਣਾਂ ਗੁਆਂਢਣਾਂ ਕੋਲ ਕੀਤੀਆਂ ਉਹਦੀਆਂ ਬਦਖੋਈਆਂ ਦਾ ਬਲੰਤੋ ਨੂੰ ਪਤਾ ਲਗਦਾ ਰਿਹਾ ਸੀ। ਆਪਣੇ ਵੱਲੋਂ ਬਲੰਤੋ ਨੇ ਕਦੇ ਕੋਈ ਸ਼ਿਕਾਇਤ ਨਹੀਂ ਸੀ ਹੋਣ ਦਿਤੀ। ਸਾਰੇ ਘਰ ਦਾ ਕੰਮ ਉਹ ਅਣਥਕ ਹੋ ਕੇ ਕਰਦੀ। ਦਸਾਂ ਜੀਆਂ ਦੀਆਂ ਰੋਟੀਆਂ ਪਕਾਉਂਦੀ। ਸਤ ਅਠ ਪਸ਼ੂ ਸਾਂਭਦੀ। ਕਿਸੇ ਦੇ ਗਲ ਮੈਲਾ ਕਪੜਾ ਨਾ ਰਹਿਣ ਦੇਂਦੀ। ਘਰ ਨੂੰ ਕੂਚੇ ਰਿੜਕਣੇ ਵਾਂਗ ਲਿਸ਼ਕਾਈ ਰਖਦੀ। ਪਰ ਫੇਰ ਵੀ ਦਿਨੋ ਦਿਨ ਉਹਦੀ ਸੱਸ ਦੇ ਮਿਹਣੇ ਵਧਦੇ ਵੇਖ ਕੇ ਉਹਦਾ ਚਿਤ ਭੈੜਾ ਪੈਣ ਲਗ ਪਿਆ ਸੀ। ਹੌਲੀ ਹੌਲੀ ਉਹ ਜਦੋਂ ਆਨੀਂ ਬਹਾਨੀ ਬਲੰਤੋ ਦੇ ਮੂੰਹ`ਉਤੇ ਵੀ ਉਹਨੂੰ ਮੰਦਾ ਬੋਲਣ ਲਗ ਪਈ ਤਾਂ ਬਲੰਤੋ ਦਾ ਸਬਰ ਟੁੱਟ ਗਿਆ।

ਇਕ ਰਾਤ ਉਸ ਗਿਆਲੇ ਨੂੰ ਸਾਰੀ ਗੱਲ ਦੱਸੀ। ਪਰ ਗਿਆਲਾ ਤੀਵੀਆਂ ਵਰਗਾ ਬੰਦਾ ਸੀ। ਉਸ ਬੜੀ ਨਰਮੀ ਨਾਲ ਆਖਿਆ, "ਮੈਂ ਜਿਉਂ ਜੰਮਿਐਂ ਕਦੇ ਮਾਪਿਆਂ ਸਾਹਮਣੇ ਨਹੀਂ ਬੋਲਿਆ। ਜੇ ਤੂੰ ਅੱਗੋਂ ਬੋਲ ਪਈ ਤਾਂ ਸਾਰੀ ਰੱਖੀ ਰਖਾਈ ਖੂਹ 'ਚ ਪੈ ਜਾਏਗੀ। ਹੋਰ ਭਾਵੇਂ ਜੋ ਜੀ ਆਵੇ ਉਹ ਕਰ, ਪਰ ਮੇਰੇ ਮਾਪਿਆਂ ਮੂਹਰੇ ਨਾ ਬੋਲੀ — ਸਾਰੀ ਉਮਰ ਵਾਸਤੇ ਨਾ ਬੋਲੀ।"

ਤੇ ਗਿਆਲੇ ਨੇ ਉਹਤੋਂ ਮਾਪਿਆਂ ਮੂਹਰੇ ਨਾ ਬੋਲਣ ਦਾ ਵਚਨ ਲੈ ਲਿਆ ਤੇ ਇਹ ਵਚਨ ਬਲੰਤੋ ਨੂੰ ਇੰਜ ਲਗਿਆ, ਜਿਵੇਂ ਕਿਸੇ ਨੇ ਚਾਣਚਕ, ਰਮਦੀ ਪੈਲੀ ਵਿਚ ਪੈਂਦੇ ਮੋਘੇ ਦੇ ਮੂੰਹ ਅੱਗੇ ਕਰੀਰ ਦੀ ਕੋਈ ਢਿੰਗਰੀ ਅੜਾ ਦਿਤੀ ਹੋਵੇ . . . ਤੇ ਉਹਦਾ ਅੰਦਰ ਪਾਣੀ ਦੀ ਤਿਹਾਈ ਪੈਲੀ ਵਾਂਗ ਪਹਿਲਾਂ ਸੁੱਕਣ ਤੇ ਫੇਰ ਤਿੜਕਣ ਲਗ ਪਿਆ।

ਪੂਰੇ ਤਿੰਨ ਵਰ੍ਹੇ ਉਹ ਸੱਸ ਦੇ ਖਰ੍ਹਵੇਂ ਬੋਲ ਤੇ ਮਿਹਣੇ ਸੁਣਦੀ ਰਹੀ। ਸ਼ਰਾਬੀ ਸਹੁਰੇ ਤੇ ਅਲੱਥ ਦਿਉਰ ਦੀਆਂ ਨਾ ਜਰੀਆਂ ਜਾਣ ਵਾਲੀਆਂ ਗੱਲਾਂ ਤੇ ਗਾਲ੍ਹਾਂ ਸੁਣਦੀ ਰਹੀ, ਪਰ ਗਿਆਲੇ ਨੂੰ ਦਿਤਾ ਵਚਨ ਉਸ ਨਾ ਤੋੜਿਆ। ਗਿਆਲੇ ਉਤੇ ਪਹਿਲੇ ਦਿਨੋਂ ਉਹਨੂੰ ਏਡਾ ਤਰਸ ਆਉਣ ਲਗ ਪਿਆ ਸੀ ਕਿ ਉਹ ਨਿਆਣਿਆਂ ਵਾਂਗ ਉਹਨੂੰ ਚਾਰੇ ਪਾਸਿਉਂ ਲੁਕਾ ਲੁਕਾ ਕੇ ਰਖਦੀ ਰਹੀ ਸੀ — ਤੇ ਉਹਦਾ ਇਹ ਤਰਸ ਏਡਾ ਮੋਹ ਬਣ ਗਿਆ ਸੀ ਕਿ ਉਹ ਗਿਆਲੇ ਪਿੱਛੇ ਆਪਣਾ ਸਭ ਕੁਝ ਵਾਰ ਸਕਦਾ ਸੀ।

ਫੇਰ ਉਹਦੇ ਦਿਓਰ ਦਾ ਵਿਆਹ ਹੋਇਆ। ਉਹਦੀ ਦਰਾਣੀ ਨੇ ਸਾਰਾ ਅੰਦਰ-ਬਾਹਰ ਭਰ ਦਿਤਾ। ਬਲੰਤੋ ਦਾ ਰਹਿੰਦਾ-ਖੂੰਹਦਾ ਉਕਰ ਵੀ ਮੁੱਕ ਗਿਆ। ਉਸ ਨੇ ਗਿਆਲੇ ਨੂੰ ਕਈ ਵਾਰੀ ਅੱਡ ਹੋਣ ਦੀ ਸਲਾਹ ਦਿਤੀ, ਪਰ ਜਦੋਂ ਤਾਈਂ ਮਾਪਿਆਂ ਤੇ ਭਰਾ ਨੇ ਉਹਦੀ ਤੀਵੀਂ ਤੇ ਸੌ ਸੌ ਊਜਾਂ ਲਾ ਕੇ ਉਹਨੂੰ ਰੰਨ ਦਾ ਗੋਲਾ ਆਖ ਆਖ ਕੇ ਘਰੋਂ

ਨਾ ਕਢਿਆ, ਓਨਾ ਚਿਰ ਉਹ ਅੱਡ ਨਾ ਹੋਇਆ।

ਅੱਡ ਹੋਣ ਵੇਲੇ ਵੀ ਗਿਆਲੇ ਨੇ ਤੀਵੀਆਂ ਵਾਲੀ ਗੱਲ ਕੀਤੀ। ਪਿਉ ਨੇ ਹਿੱਸੇ ਆਉਂਦੀ ਪੂਰੀ ਪੈਲੀ ਵੀ ਨਾ ਦਿੱਤੀ, ਜਿਹੜੀ ਦਿੱਤੀ ਉਹ ਵੀ ਬਾਕੀ ਨਾਲੋਂ ਰੱਦੀ, ਮਾਰੂ ਤੇ ਝਾੜ-ਮਲ੍ਹਿਆਂ ਵਾਲੀ। ਘਰ ਵਿਚੋਂ ਵੀ ਪੰਜਵਾਂ ਛੀਵਾਂ ਹਿੱਸਾ ਈ ਵੰਡ ਕੇ ਦਿੱਤਾ। ਬਲਦ ਦੋਵੇਂ ਹਾਰੇ ਤੇ ਸੰਦ ਉਹ ਫੜਾਏ, ਜਿਹੜੇ ਕਿਸੇ ਵੀ ਕੰਮ ਦੇ ਨਹੀਂ ਸਨ। ਬਲੰਤੋ ਦੇ ਪੇਕਿਆਂ ਦੇ ਭਾਂਡੇ, ਕਪੜੇ ਵੀ ਅਧਿਉਂ ਬਹੁਤੇ, ਰਖ ਰਖਾ ਲਏ। ਗਿਆਲਾ ਚੁਪ ਕਰ ਰਿਹਾ, ਬਲੰਤੋ ਉਹਨੂੰ ਦਿਤੇ ਵਚਨ ਤੇ ਕਾਇਮ ਰਹੀ ਤੇ ਦੋਵੇਂ ਸਬਰ ਦਾ ਘੁਟ ਭਰ ਕੇ ਬਹਿ ਗਏ।

ਤੇ ਹੁਣ ਗਿਆਰਾਂ ਵਰ੍ਹੇ ਉਹਨਾਂ ਨੂੰ ਸਬਰ ਦਾ ਘੁਟ ਭਰਦਿਆਂ ਹੋ ਗਏ ਸਨ. ਬਾਰ੍ਹਵਾਂ, ਜਿਹੜੇ ਵਰ੍ਹੇ, ਆਖਦੇ ਨੇ, ਰੂੜੀ ਦੀ ਸੁਣੀ ਜਾਂਦੀ ਏ। ਪਰ ਉਹਨਾਂ ਦੀ ਸੁਣੀ ਨਹੀਂ ਸੀ ਗਈ। ਉਹਨਾਂ ਦਾ ਅਧ-ਢੱਠਾ ਘਰ ਓਵੇਂ ਜਿਵੇਂ ਸੀ — ਪੱਕੀ ਤਾਂ ਕੀ ਕੱਚੀ ਇੱਟ ਵੀ ਉਹ ਨਹੀਂ ਸਨ ਲੁਆ ਸਕੇ। ਓਹੋ ਖੁਰਲੀ ਸੀ ਜਿਥੇ ਜੇਠ ਹਾੜ ਦੇ ਮਹੀਨੇ ਬੱਧੇ ਪਸ਼ੂਆਂ ਨੂੰ ਸਿੱਧੀ ਧੁੱਪ ਆਉਂਦੀ ਸੀ। ਖੁਰਲੀ ਉਤੇ ਪਾਇਆ ਪੁਰਾਣਾ ਛੱਪਰ ਵੀ ਉਵੇਂ ਜਿਵੇਂ ਸੀ ਜਿਹੜਾ ਧੁੱਪ ਨੂੰ ਵੇਂਹਦਿਆਂ. ਪਸ਼ੂਆਂ ਨੂੰ ਆਸਰਾ ਦੇਣ ਦੀ ਥਾਂ ਆਪ ਹੌਂਕਣ ਲਗ ਪੈਂਦਾ। ਪਿਛਲੀ ਸਬਾਤ ਵੀ ਓਵੇਂ ਮੀਂਹਾਂ ਦੀ ਰੁੱਤੇ ਪਾਣੀ ਨਾਲ ਭਰ ਜਾਂਦੀ ਸੀ। ਸਾਰਾ ਘਰ ਵਾਹ ਲਗਦੀ ਬਲੰਤੋ ਹਰ ਵੇਲੇ ਸੁਆਰਦੀ ਰਹਿੰਦੀ. ਪਰ ਨਿਰੀ ਉਹਦੀ ਹੱਥਾਂ ਦੀ ਖੇਚਲ ਨਾਲ ਅੱਧੀ ਸਦੀ ਦੀਆਂ ਪੁਰਾਣੀਆਂ ਕੰਧਾਂ ਤੇ ਕਾਠ ਨਵਾਂ ਨਰੋਆ ਨਹੀਂ ਸੀ ਬਣਦਾ। ਅੱਡ ਹੋ ਕੇ ਨਾ ਉਹਨਾਂ ਕੋਈ ਭਾਰੀ ਮੱਝ ਖ਼ਰੀਦੀ ਸੀ ਤੇ ਨਾ ਕੋਈ ਨਰੋਆ ਬਲਦ ਲਿਆ ਸੀ। ਗੱਡੇ ਦੀ ਜੋੜੀ ਵੀ ਨਵੀਂ ਨਹੀਂ ਸੀ ਚੜ੍ਹਾਈ. ਮੁੜ ਮੁੜ ਬੂਜਲੀਆਂ ਲੁਆ ਕੇ ਉਖੜੇ-ਹਿੱਲੇ ਗੱਡੇ ਨੂੰ ਠਿੱਬੇ ਛਿੱਤਰ ਵਾਂਗ ਗਿਆਲਾ ਧੂਹੀ ਫਿਰਿਆ ਸੀ. ਤੇ ਠੱਠੇ ਨਾਲ ਲੋਕ ਉਨ੍ਹਾਂ ਦੇ ਗੱਡੇ ਨੂੰ 'ਗਿਆਲੇ ਦੀ ਨਗੌਰੀ ਗੱਡ' ਆਖਣ ਲਗ ਪਏ ਸਨ।

ਇਹ ਗਿਆਰਾਂ ਵਰ੍ਹੇ ਉਹ ਸੱਸ ਸਹੁਰੇ ਤੇ ਸ਼ਰੀਕ ਦੀਆਂ ਤਤੀਆਂ-ਠੰਡੀਆਂ ਸੁਣਦੀ ਰਹੀ ਸੀ ਤੇ ਉਹਨੇ ਗਿਆਲੇ ਦੇ ਵਚਨ ਦੀ ਅੜਾਈ ਕਰੀਰ ਦੀ ਢਿੰਗਰੀ ਨਹੀਂ ਸੀ ਟੁੱਟਣ ਦਿਤੀ। ਇਹਦੇ ਨਾਲ ਲਗ ਲਗ ਕੇ ਹੋਰ ਕਿੰਨਾ ਸਾਰਾ ਨਿੱਕ-ਸੁਕ ਇਕੱਠਾ ਹੋ ਗਿਆ ਸੀ ਤੇ ਪਾਣੀ ਦਾ ਨਿਕਾਸ ਉੱਕਾ ਰੁਕ ਗਿਆ ਸੀ . . . ਉਹਦਾ ਅੰਦਰ ਏਨੇ ਚਿਰ ਦੇ ਸੋਕੇ ਨਾਲ, ਖਖੜੀ ਵਾਂਗ ਪਾਟ ਚਲਿਆ ਸੀ . . . ਤੇ ਪਾਣੀ ਕਦੇ ਕਦੇ ਏਨਾ ਜ਼ੋਰ ਮਾਰਦਾ ਕਿ ਢਿੰਗਰੀ ਟੁੱਟਣ ਟੁੱਟਣ ਕਰਨ ਲਗ ਪੈਂਦੀ ਸੀ . . . . ।

ਹੋਰ ਤਾਂ ਸਾਰੇ ਜੋ ਆਂਹਦੇ ਸਨ ਸੋ ਆਂਹਦੇ ਸਨ. ਪਰ ਬਿਨਾਂ ਕਿਸੇ ਗੱਲੋਂ ਉਹਦੀ ਸੌਂਕਣਾਂ ਵਰਗੀ ਦਰਾਣੀ ਵੀ ਉਹਨੂੰ ਆਰਾਂ ਲਾਣੋਂ ਨਹੀਂ ਸੀ ਹਟਦੀ। ਪਤਾ ਨਹੀਂ ਕਿਹੋ ਜਿਹੀ ਗਏ ਘਰ ਦੀ ਉਹ ਆਈ ਸੀ ਕਿ ਜਿਉਂ ਜਿਉਂ ਬਲੰਤੋ ਦੀ ਹਾਲਤ ਮੰਦੀ ਹੁੰਦੀ ਜਾਂਦੀ ਸੀ ਉਹ ਵਧੇਰੇ ਚਾਂਭੜਾਂ ਪਾਉਂਦੀ। ਜਦੋਂ ਬਲੰਤੋ ਦਾ ਕੋਈ ਨਿਆਣਾ ਕਿਸੇ ਚੀਜ਼ ਪਿਛੇ ਰੋਂਦਾ ਤਾਂ ਉਹਨੂੰ ਖ਼ੁਸ਼ੀ ਜਿਹੀ ਹੁੰਦੀ। ਗਿਆਲਾ ਤੇ ਬਲੰਤੋ ਜਦੋਂ ਉੱਚਾ ਬੋਲਦੇ, ਉਹਦਾ ਅੰਦਰ ਜਿਵੇਂ ਠਰ ਜਾਂਦਾ। ਕੰਧ ਨਾਲ ਕੰਨ ਲਾ ਲਾ ਉਹ ਬਿੜਕਾਂ ਲੈਂਦੀ

ਤੇ ਰੱਤੀ ਭਰ ਗੱਲ ਦਾ ਪਹਾੜ ਬਣਾ ਕੇ ਸਾਰੇ ਅਗਵਾੜ ਵਿਚ ਗਾ ਦਿੰਦੀ।

ਪਹਿਲਾਂ ਪਹਿਲਾਂ ਬਲੰਤੋ ਨੂੰ ਸਮਝ ਨਹੀਂ ਸੀ ਆਈ ਕਿ ਉਹਦੀ ਦਰਾਣੀ ਦਾ ਉਹਦੇ ਨਾਲ ਕੀ ਵੈਰ ਸੀ। ਇਕ ਦਿਨ ਚਾਣਚਕ ਉਹਦੀ ਦਰਾਣੀ ਦਾ ਪਿਉ ਸੱਜਰ-ਸੂਈ ਝੋਟੀ ਬੰਨ੍ਹ ਗਿਆ। ਜਦੋਂ ਉਹਨਾਂ ਦੀ ਗੁਆਂਢਣ ਬਚਿੰਤੀ ਦੀ ਨੂੰਹ ਨੇ ਉਹਨੂੰ ਆ ਕੇ ਵਧਾਈ ਦਿਤੀ ਤਾਂ ਬਿਨਾਂ ਕੋਈ ਸਿੱਧਾ ਜੁਆਬ ਦੇਣ ਦੇ ਉਸ ਕੰਧ ਉਤੋਂ ਦੀ ਟੇਢੀ ਅੱਖ ਝਾਂਕਦਿਆਂ ਬਲੰਤੋ ਨੂੰ ਸੁਣਾ ਕੇ ਆਖਿਆ, "ਰੱਬ ਦਾ ਦਿਤਾ ਸਭ ਕੁਸ਼ ਐ — ਸਤ ਖੜੀਆਂ ਸੀ ਹਥਨੀਆਂ ਵਰਗੀਆਂ। ਬਾਪੂ ਕਹਿੰਦਾ, ਬੱਚਾ, ਹੁਣ ਜਿਹੜੀ ਜੀ ਕਰਦੈ ਲੈ ਜਾ।' . . . . ਲੋਕਾਂ ਵਾਂਗ ਕੁੱਜੇ ਫੜ ਕੇ ਲੱਸੀ ਨੂੰ ਤਾਂ ਦਰ ਦਰ ਨਾ ਤੁਰੇ ਫਿਰਾਂਗੇ।"

ਤੇ ਓਦੋਂ ਬਲੰਤੋ ਨੂੰ ਗੱਲ ਦੀ ਸਮਝ ਪਈ ਸੀ। ਦਰਾਣੀ ਨੂੰ ਆਪਣੇ ਪੇਕਿਆਂ ਦੀ ਅਮੀਰੀ ਦਾ ਹੰਕਾਰ ਸੀ। ਸਹੁਰੇ ਘਰ ਵੀ ਉਹਦਾ ਏਸੇ ਕਰ ਕੇ ਉੱਕਰ ਸੀ, ਤੇ ਏਸੇ ਕਰ ਕੇ ਉਹ ਬਲੰਤੋ ਨੂੰ ਟਿੱਡੀ-ਪਲਪੀਹੀ ਈ ਸਮਝਦੀ ਸੀ।

ਬਲੰਤੋ ਦੇ ਚਿਤ ਵਿਚ ਓਦੋਂ ਪਹਿਲੀ ਵਾਰੀ ਇਹ ਖ਼ਿਆਲ ਆਇਆ : ਜੇ ਉਹ ਵੀ ਸਰਦੇ-ਪੁਜਦੇ ਮਾਪਿਆਂ ਦੀ ਧੀ ਹੁੰਦੀ ਤਾਂ ਦਰਾਣੀ ਦੇ ਬਰਾਬਰ ਮੱਝ ਲਿਆ ਬੰਨ੍ਹਦੀ ਤੇ ਆਹ ਆਰਾਂ ਉਹਨੂੰ ਨਾ ਝੱਲਣੀਆਂ ਪੈਂਦੀਆਂ। ਪਰ, ਉਹਦੇ ਗ਼ਰੀਬ ਮਾਪੇ ਤਾਂ ਉਹਨੂੰ ਤੇੜ-ਸਿਰ ਦੇ ਲੀੜੇ ਦੇਣ ਜੋਗੇ ਵੀ ਨਹੀਂ ਸਨ। ਆਪਣੀ ਗ਼ਰੀਬੀ ਓਦੋਂ ਉਹਨੂੰ ਬੜੀ ਚੰਦਰੀ ਲਗੀ ਸੀ।

. . . . ਫੇਰ ਪਾਣੀ ਦਿਨੋ ਦਿਨ ਚੜ੍ਹਦਾ ਗਿਆ, ਕਰੀਰ ਦੀ ਢਿੰਗਰੀ ਦੇ ਬਲ ਤੋਂ ਵਧੇਰਾ ਜ਼ੋਰ ਕਰਨ ਲਗ ਪਿਆ। ਪਰ, ਢਿੰਗਰੀ ਦੇ ਪਾਸੀਂ ਇਕੱਠੇ ਹੋਏ ਨਿੱਕ-ਸੁੱਕ ਨੇ ਅਜੇ ਤਾਈਂ ਇਹਨੂੰ ਟੁੱਟਣ ਨਹੀਂ ਸੀ ਦਿਤਾ। ਤੇ ਬਲੰਤੋ ਦੇ ਅੰਦਰ ਦੀ ਧਰਤੀ ਹੋਰ ਵਧੇਰੇ ਤਿੜਕਦੀ ਜਾਂਦੀ, ਘਾਹ ਦੀਆਂ ਜੜ੍ਹਾਂ ਵੀ ਭੁੱਜਣ ਲਗ ਪਈਆਂ ਸਨ . . .

ਬਲੰਤੋ ਸਾਰਾ ਦਿਨ ਨਿਢਾਲ ਹੋ ਕੇ ਪਈ ਰਹੀ। ਦਿਨ ਢਲੇ ਜਦੋਂ ਗਿਆਲਾ ਘਰ ਮੁੜਿਆ, ਤਾਂ ਉਹਨੂੰ ਮੰਜੇ ਤੇ ਪਈ ਨੂੰ ਵੇਖ ਕੇ ਉਹਦਾ ਕਾਲਜਾ ਫੜਿਆ ਗਿਆ। ਚਹੁੰ ਪਹਿਰਾਂ ਵਿਚ ਬਲੰਤੋ ਦਾ ਰਹਿੰਦਾ ਰੰਗ ਰੂਪ ਵੀ ਜਿਵੇਂ ਮੁੱਕ ਗਿਆ ਸੀ। ਅੱਖਾਂ ਬਹੁਤੀਆਂ ਈ ਡੂੰਘੀਆਂ ਹੋ ਗਈਆਂ ਸਨ, ਤੇ ਹੇਠਾਂ ਤੇ ਪਾਸਿਆਂ ਤੋਂ ਇੰਜ ਲਗਦੀਆਂ ਸਨ, ਜਿਵੇਂ ਕਾਲਖ ਮਲੀ ਹੋਈ ਹੋਵੇ। ਚਿਹਰਾ ਤੇ ਹੱਥ-ਪੈਰ ਹਲਦੀ ਵਰਗੇ ਪੀਲੇ ਹੋ ਗਏ ਲਗਦੇ ਸਨ।

ਗਿਆਲਾ ਨਿੰਮੋਝੂਣਾ ਜਿਹਾ ਹੋ ਕੇ ਖੁਰਲੀ ਉਤੇ ਬਹਿ ਗਿਆ। ਉਹਦਾ ਸਿਰ ਤੇ ਪਿੱਠ ਬੜੀ ਦੁਖਣ ਲਗ ਪਈ ਸੀ। ਨੀਵੀਂ ਪਾ ਕੇ ਉਸ ਕਸੌਲੀ ਦੇ ਦਸਤੇ ਦੇ ਸਿਰ ਉਤੇ ਮੱਥਾ ਰਖ ਲਿਆ। ਉਹਦੇ ਸਿਰ ਨੂੰ ਘੇਰ ਚੜ੍ਹਨ ਲਗ ਪਈ ਸੀ। ਸੁਪਨੇ ਵਾਂਗ ਉਹਨੂੰ ਬਲੰਤੋ ਦੇ ਉਹਨਾਂ ਨਕਸ਼ਾਂ ਦਾ ਖ਼ਿਆਲ ਆਇਆ, ਜਿਨ੍ਹਾਂ ਦੀ ਅੱਜ ਤੋਂ ਕੁਲ ਚੌਦਾਂ ਵਰ੍ਹੇ ਪਹਿਲਾਂ ਝਾਲ ਨਹੀਂ ਸੀ ਝੱਲੀ ਜਾਂਦੀ . . . . ! ਦੁੱਧ ਵਰਗੇ ਚਿੱਟੇ ਮੋਮੀ ਕਾਗਜ਼ ਦੀ ਗੁੱਡੀ ਵਰਗੀ ਉਸ ਤੀਵੀਂ ਨੂੰ ਘੁਟਵਾਂ ਹੱਥ ਵੀ ਉਹ ਨਹੀਂ ਸੀ ਪਾਉਂਦਾ ਹੁੰਦਾ, ਮਤੇ ਮੈਲੀ ਹੋ ਜਾਏ . . . . ਮਤੇ ਕਿਤੋਂ ਮਚਕੋੜੀ ਜਾਏ . . . . . ।

ਜਦੋਂ ਗਿਆਲੇ ਨੇ ਸਿਰ ਉਤਾਂਹ ਚੁੱਕਿਆ, ਸਾਹਮਣੇ ਜਟੂਰੀਆਂ ਖਿਲਾਰੀ ਫਿਰਦਾ ਮਾਘੀ ਉਹਨੂੰ ਦਿਸਿਆ। ਸ਼ਰਾਬ ਦਾ ਰੱਜਿਆ ਉਹ ਝੂਲਦਾ ਫਿਰਦਾ ਸੀ। ਗਿਆਲੇ ਨੂੰ ਖੁਰਲੀ ਉਤੇ ਇੰਜ ਉਦਾਸ ਬੈਠਿਆਂ ਵੇਖ ਕੇ ਉਸ ਅੱਡੀਆਂ ਚੁਕ ਕੇ ਏਧਰ ਵੇਖਿਆ ਤੇ ਵਿਅੰਗ ਨਾਲ ਉੱਚੀ ਸਾਰੀ ਆਖਿਆ, "ਸੁਣਾ ਬਈ ਜਨ-ਮੁਰੀਦਾ, ਕਿਹੜੇ ਰੰਗਾਂ 'ਚ ਐਂ ?" ਉਹਦੀ ਆਵਾਜ਼ ਖਰ੍ਹਵੀ ਤੇ ਬੇ-ਤਰਸੀ ਭਰੀ ਸੀ।

ਗਿਆਲਾ ਕਦੇ ਵਧ-ਘਟ ਉਸ ਨਾਲ ਨਹੀਂ ਸੀ ਬੋਲਿਆ। ਗਿਆਰਾਂ ਵਰ੍ਹੇ ਉਹਨੂੰ ਅਡ ਹੋਇਆਂ ਹੋ ਗਏ ਸਨ, ਕਿੰਨੇ ਵਾਰੀ ਉਹਦੇ ਏਸ ਅਲੱਥ ਸ਼ਰਾਬੀ ਭਰਾ ਨੇ ਉਹਨੂੰ ਮੰਦਾ ਬੋਲਿਆ ਸੀ, ਮਿਹਣੇ ਮਾਰੇ ਸਨ, ਰੜਕਾ ਰੜਕਾ ਗੱਲਾਂ ਆਖੀਆਂ ਸਨ, ਬਲੰਤੋ ਨੂੰ ਸਿੱਧੀਆਂ ਗਾਲ੍ਹਾਂ ਕੱਢੀਆਂ ਸਨ, ਪਰ ਗਿਆਲੇ ਨੇ ਅੱਗੋਂ ਕਦੇ ਓਏ ਨਹੀਂ ਸੀ ਆਖੀ — ਪਾਣੀ ਵਾਂਗ ਸਭ ਪੀ ਕੇ ਅੰਦਰ ਵੜ ਜਾਂਦਾ ਰਿਹਾ ਸੀ। ਅਜ ਵੀ ਪਹਿਲਾਂ ਵਾਂਗ ਚੁੱਪ ਕਰ ਕੇ ਅੰਦਰ ਜਾ ਵੜਿਆ। ਸਬਾਤ ਦੇ ਪਰਛਾਵੇਂ ਪਈ ਬਲੰਤੋ ਨੇ ਜਦੋਂ ਗਿਆਲੇ ਨੂੰ ਇੰਜ ਅੰਦਰ ਵੜਦਿਆਂ ਵੇਖਿਆ, ਤਾਂ ਉਹਦਾ ਸਵਾ ਦਹਾਕੇ ਦੇ ਸੋਕੇ ਨਾਲ ਖਖੜੀ ਵਾਂਗ ਪਾਟਿਆ ਅੰਦਰ ਝੁਲਸਿਆ ਗਿਆ . . . . . ਜਿਵੇਂ ਸੂਰਜ ਦੀ ਸਾਰੀ ਅੱਗ ਉਹਦੇ ਉਤੇ ਵਰ੍ਹ ਗਈ ਹੋਵੇ।

ਬਲੰਤੋ ਉਠ ਕੇ ਬਹਿ ਗਈ, ਪਰ ਦਿਉਰ ਦੀ ਥਾਂ ਉਹਨੂੰ ਦਾਰੂ ਨਾਲ ਡਕਿਆ ਉਹਦਾ ਸਹੁਰਾ ਖੜੋਤਾ ਦਿਸਿਆ। (ਮਾਘੀ ਹੱਸ ਕੇ ਪਰੇ ਹੋ ਗਿਆ ਸੀ।) ਉਸ ਆਪਣੀਆਂ ਮਰਨਊ ਅੱਖਾਂ ਨਾਲ ਉਸ ਵਲ ਇੰਜ ਵੇਖਿਆ, ਜਿਵੇਂ ਉਹਨੂੰ ਲੈਣ ਆਏ ਧਰਮ ਰਾਜ ਦੇ ਦੂਤਾਂ ਵਲ ਵੇਂਹਦੀ ਹੋਵੇ। ਇਸ ਗੱਲ ਦਾ ਖ਼ਿਆਲ ਉਹਨੂੰ ਕਿੰਨਾ ਚਿਰ ਨਾ ਆਇਆ ਕਿ ਸਹੁਰੇ ਦੇ ਸਾਹਮਣੇ ਉਹ ਅਜੇ ਤਾਈਂ ਨੰਗੇ ਸਿਰ ਨਹੀਂ ਬੈਠੀ ਸੀ। ਮੰਜੀ ਤੋਂ ਉਠ ਕੇ ਬਹਿਣ ਲਗਿਆਂ, ਸਿਰ ਤੋਂ ਲਹਿ ਗਈ ਚੁੰਨੀ ਉਸ ਅਜੇ ਤਾਈਂ ਚੁਕ ਕੇ ਸਿਰ ਉਤੇ ਨਹੀਂ ਸੀ ਲਈ।

. . . . ਤੇ ਵਚਨ ਦੀ ਕਰੀਰ ਦੀ ਢਿੰਗਰੀ ਦਾ ਜਰਕਾਟਾ ਪੈ ਗਿਆ। ਸਾਰਾ ਪਾਣੀ ਦਹਾਕੇ ਦੇ ਭੁੱਖੇ ਮੋਘੇ ਦੇ ਵਿਚੋਂ ਦੀ ਸਣੇ ਟੁੱਟੀ ਢਿੰਗਰੀ ਤੇ ਇਸ ਦੇ ਦੁਆਲੇ ਇਕੱਠੇ ਹੋਏ ਨਿੱਕ-ਸੁਕ ਦੇ ਹੜ੍ਹ ਵਾਂਗ ਵਗ ਪਿਆ ਤੇ ਉਹਦੇ ਝੁਲਸੀਂਦੇ ਅੰਦਰ ਦੀ ਧਰਤੀ ਦੀਆਂ ਪੱਥਰ ਹੋਈਆ ਤ੍ਰੇੜਾਂ ਭਿਜ ਕੇ ਹੋਰ ਤਿੜਕ ਗਈਆਂ . . . . ।

"ਤੇਰੀ . . . " ਉਹਦੇ ਸਹੁਰੇ ਨੇ ਉਹਨੂੰ ਨੰਗੇ ਸਿਰ ਇੰਜ ਬੈਠੀ ਵੇਖ ਕੇ ਉਚੀ ਸਾਰੀ ਗਾਲ੍ਹ ਕਢੀ, "ਤੂੰ ਸਾਨੂੰ ਕੰਜਰ ਈ ਬਣਾ ਛਡਿਐ ਵਹਿਲੇ। . . . . ਬੋਟੀ ਬੋਟੀ ਕਰ ਕੇ ਅੰਦਰ ਖਪਾ ਦੂੰ, ਹਵਾ ਨ੍ਹੀਂ ਨਿਕਲਣ ਦੇਣੀ ਭਲਾ ਕਿਤੇ ਭੁੱਲੀ ਫਿਰਦੀ ਹੋਵੇਗੀ।'

ਪਰ ਅੱਜ ਬਲੰਤੋ ਨੂੰ ਅੱਗੇ ਵਾਂਗ ਸਹੁਰੇ ਤੋਂ ਡਰ ਨਾ ਲਗਿਆ। ਨਾ ਉਸ ਚੁੰਨੀ ਚੁਕ ਕੇ ਸਿਰ ਧਰੀ, ਨਾ ਅੱਖਾਂ ਨੀਵੀਆਂ ਕੀਤੀਆਂ; ਸਹੁਰੇ ਵਲ ਓਵੇਂ ਬਿਟਰ-ਬਿਟਰ ਝਾਕਦੀ ਰਹੀ।

"ਕੀ ਗੱਲ ਐ ?" ਪਿਉ ਨੂੰ ਗਾਲ੍ਹਾਂ ਕਢਦਿਆਂ ਸੁਣ ਕੇ ਮਾਘੀ ਨੇ ਨੇੜੇ ਆ ਕੇ ਸ਼ਰਾਬੀ ਆਵਾਜ਼ ਵਿਚ ਪਿਉ ਤੋਂ ਪੁੱਛਿਆ।

"ਆਹ ਵੇਖ ਕੰਜਰਾਂ ਦੀ ਨੇ ਸਾਨੂੰ ਕਿਵੇਂ ਠਿੱਠ ਕੀਤੈ। ਹੋਰ ਤਾਂ ਸਭ ਕਰਤੂਤਾਂ ਕਰ ਲੀਆਂ, ਹੁਣ ਆਹ ਕਸਰ ਰਹਿੰਦੀ ਸੀ। ਇਹ ਵੀ ਕਰ ਲੀ। ਵਿਹਨੈ ਕਿਵੇਂ ਕੰਜਰੀਆਂ ਵਾਂਗ ਬਿਸ਼ਰਮ ਹੋਈ ਬੈਠੀ ਐ . . . . ਮੈਨੂੰ ਗੰਡਾਸੀ ਫੜਾ ਕੇਰਾਂ ਉਰੇ, ਮੈਂ ਇਹਦਾ ਭੁਗਤਾਂ ਧੰਦਾ, ਸਾਰੀ ਉਮਰ ਦਾ ਸਿਆਪਾ ਮੁੱਕੂ . . . . . ।"

"ਤੂੰ ਕਾਹਨੂੰ ਧੌਲਿਆਂ ਨੂੰ ਕਲੰਕ ਲੈਂਣੈ। ਇਹ ਪੁੰਨ ਮੈਨੂੰ ਖੱਟਣ ਦੇ। ਨਾਲੇ, ਵਿਚਾਰੇ ਸਾਡੇ ਬਾਈ ਦੀ ਗਤ ਹੋ ਜੂ . . . . . ਇਹ ਕਰੀਂਡਲ ਲਾਹ ਈ ਦੇਈਏ ਅਜ ਇਦੇ ਗਲੋਂ . . . . !" ਮਾਘੀ ਨੇ ਖੁਲ੍ਹੇ ਕੇਸਾਂ ਦਾ ਜੂੜਾ ਕਰਦਿਆਂ ਲਲਕਾਰਾ ਮਾਰਿਆ।

ਤੇ ਫੇਰ ਖੁਰਲੀ ਉਤੇ ਚੜ੍ਹ ਕੇ ਉਹਨੇ ਕੰਧ ਉਤੋਂ ਦੀ ਛਾਲ ਮਾਰੀ ਤੇ ਬਲੰਤੋ ਦੇ ਵਿਹੜੇ ਆ ਗਿਆ। ਬਲੰਤੋ ਦਾ ਸਹੁਰਾ ਵੀ, ਗਾਲ੍ਹਾਂ ਕਢਦਾ ਗਲੀ ਵਿਚ ਦੀ ਹੋ ਕੇ ਆ ਵੜਿਆ। ਰੌਲਾ ਸੁਣ ਕੇ ਗਿਆਲਾ ਅੰਦਰੋਂ ਨਿਕਲਿਆ ਤੇ ਰਾਕਸ਼ਾਂ ਵਾਂਗ ਆਉਂਦੇ ਭਰਾ ਤੇ ਪਿਉ ਨੂੰ ਵੇਖ ਕੇ ਸਹਿਮ ਗਿਆ।

. . . . . ਪਰ ਕਰੀਰ ਦੀ ਢਿੰਗਰੀ ਟੁੱਟ ਚੁਕੀ ਸੀ।

ਬਲੰਤੋ ਉਹਨਾਂ ਦੋਹਾਂ ਦੇ ਨੇੜੇ ਆਉਣ ਤੋਂ ਪਹਿਲਾਂ ਬਬੂਕਾ ਮਾਰ ਕੇ ਖੜੀ ਹੋ ਗਈ। ਉਹਦੀਆਂ ਅੰਦਰ ਧਸੀਆਂ ਅੱਖਾਂ ਲਾਲ ਸੂਹੀਆਂ ਹੋ ਗਈਆਂ। ਉਵੇਂ ਜਿਵੇਂ ਨੰਗੇ ਸਿਰ, ਉਸ ਖੂੰਜੇ ਪਿਆ ਘੋਟਾ ਚੁਕ ਲਿਆ ਤੇ ਕਿਲਕਾਰੀ ਮਾਰ ਕੇ ਚੀਕੀ :

"ਆਓ ਮੇਰੇ ਪਿਓ ਦਾ ਸਾਲਾ, ਕਿਹੜਾ ਮੇਰੇ ਨੇੜੇ ਲਗਦੈ। . . . ਸਣੇ ਓੜਮੇ ਕੋੜਮੇ ਉਹਦੀਆਂ ਆਂਦਰਾਂ ਕਢ ਲੂੰ ਜੀਹਨੇ ਮੈਨੂੰ ਹੱਥ ਵੀ ਲਾਇਐ . . . . !"

ਉਹ ਏਨੀ ਉੱਚੀ ਚੀਕੀ ਸੀ ਕਿ ਗਿਆਲੇ ਤੋਂ ਉਹਦੀ ਆਵਾਜ਼ ਪਛਾਣੀ ਨਾ ਗਈ, ਨਿਆਣੇ ਡਰ ਦੇ ਮਾਰੇ ਕੰਧਾਂ ਨਾਲ ਜਾ ਲੱਗੇ ਤੇ ਡਾਡਾਂ ਮਾਰਨ ਲਗ ਪਏ। ਗਿਆਲੇ ਦਾ ਪਿਓ ਤੇ ਮਾਘੀ ਕੁਝ ਸਹਿਮ ਗਏ ਸਨ। ਉਹਨਾਂ ਨੂੰ ਸੱਚ ਨਹੀਂ ਸੀ ਆਉਂਦਾ ਕਿ ਇਹ ਉਹੋ ਤੀਵੀਂ ਸੀ, ਜਿਹੜੀ ਬਾਰਾਂ ਵਰ੍ਹੇ ਕੰਧ ਬਣ ਕੇ ਉਹਨਾਂ ਦੀਆਂ ਜੁੱਤੀਆਂ ਖਾਂਦੀ ਰਹੀ ਸੀ, ਖਰ੍ਹਵੇਂ ਬੋਲ ਤੇ ਗਾਲ੍ਹਾਂ ਸੁਣਦੀ ਰਹੀ ਸੀ, ਤੇ ਕਦੇ ਕੂਈ ਵੀ ਨਹੀਂ ਸੀ, ਪਰ ਅਜ ਕਾਲਕਾ ਦਾ ਰੂਪ ਧਾਰੀ ਘੋਟਾ ਚੁਕੀ ਦੋ ਬੰਦਿਆਂ ਨੂੰ ਸਿੱਧੀ ਹੋਈ ਖੜੀ ਸੀ। ਇਹ ਗੱਲ ਉਹਨਾਂ ਦੀਆਂ ਸ਼ਰਾਬੀ ਅੱਖਾਂ ਨੂੰ ਵੀ ਓਪਰੀ ਲੱਗੀ ਸੀ। ਪਰ ਅਗਲੇ ਪਲ ਹੀ ਸ਼ਰਾਬੀ ਅੱਖਾਂ, ਬਿਨਾਂ ਕੋਈ ਡੂੰਘੀ ਗੱਲ ਸੋਚਿਆਂ ਹੋਰ ਕਹਿਰ ਵਿਚ ਆ ਗਈਆਂ। ਤੇ ਉਹ ਦੋਵੇਂ ਪਿਓ-ਪੁੱਤ, ਉਸ 'ਕੰਜਰੀ ਤੀਵੀਂ' ਨੂੰ ਬਘਿਆੜ ਵਾਂਗ ਪਾੜਣ ਪੈ ਗਏ।

"ਬਲੰਤੋ !" ਗਿਆਲੇ ਨੇ ਕੂਕ ਕੇ ਆਖਿਆ, ਤੇ ਉਹਦੇ ਵਲ ਭੱਜਿਆ।

ਪਰ ਬਲੰਤੋ ! . . . ਹੁਣ ਕੌਣ ਬਲੰਤੋ ! ਬਲੰਤੋ ਹੁਣ ਕਿਤੇ ਨਹੀਂ ਸੀ . . . ਕਰੀਰ ਦੀ ਢਿੰਗਰੀ ਟੁਟ ਚੁਕੀ ਸੀ . . . . !

ਗਿਆਲਾ ਅਜੇ ਉਹਦੇ ਕੋਲ ਨਹੀਂ ਸੀ ਅਪੜਿਆ ਕਿ ਬਲੰਤੋ ਨੇ ਉਹਦੇ ਵਲ ਆਉਂਦੇ ਮਾਘੀ ਵਲ, ਸਿਰ-ਮੈਦਾਨ ਭਜ ਕੇ ਉਹਨੂੰ ਮਿਲਦਿਆਂ ਘੋਟਾ ਸੱਜੇ ਮੋਢੇ ਉਤੇ ਏਡੇ ਜ਼ੋਰ ਨਾਲ ਮਾਰਿਆ ਕਿ ਨਾਲ ਦੀ ਨਾਲ ਮਾਘੀ ਦੀ ਬਾਂਹ ਟੁੱਟੀ ਟਾਹਣੀ ਵਾਂਗ ਲਮਕਣ ਲਗ ਪਈ। ਸਹੁਰਾ ਅਗਾਂਹ ਹੋਇਆ ਤਾਂ ਉਹ ਮਾਘੀ ਵਲੋਂ ਹਟ ਕੇ ਉਹਨੂੰ

ਪੈ ਗਈ। ਜਦੋਂ ਟੁਟਵਾਂ ਜਿਹਾ ਇਕ ਘੋਟਾ ਗਿਆਲੇ ਦੇ ਪਿਓ ਦੇ ਵਜਿਆ, ਉਹ ਗਾਲ੍ਹਾਂ ਕਢਦਾ ਪਿਛਾਂਹ ਭਉਂ ਕੇ, ਕੋਈ ਡਾਂਗ ਸੋਟੀ ਲਭਣ ਦੇ ਬਹਾਨੇ ਵਿਹੜੇ ਵਿਚ ਆ ਗਿਆ। ਜਦੋਂ ਨੂੰ ਗਿਆਲਾ ਭੱਜ ਕੇ, ਬਲੰਤੋ ਦੇ ਨੇੜੇ ਹੋਇਆ, ਉਦੋਂ ਨੂੰ ਉਹ ਗਤਕੇ ਦੇ ਖਿਡਾਰੀ ਵਾਂਗ ਪੁੱਠੀ-ਪੈਰੀਂ, ਥਬੂਕਾ ਮਾਰ ਕੇ ਪਿਛਲੀ ਕੰਧ ਨਾਲ ਜਾ ਲਗੀ ਸੀ। ਤੇ ਉਸ ਕੰਧ ਨਾਲ ਲਗੀ ਨੇ ਪਹਿਲੇ ਵਾਂਗ ਈ ਫੇਰ ਕਿਲਕਾਰੀ ਮਾਰੀ :

"ਹੁਣ ਆਓ ਕੋਈ ਸੱਗਾ-ਰੱਤਾ ਮੇਰੇ ਨੇੜੇ ਤਾਂ ਲਗ ਕੇ ਵੇਖੇ !" ਤੁਸੀਂ ਚੌਦਾਂ ਵਰ੍ਹੇ ਮੇਰਾ ਅੰਦਰ ਸਾੜਿਆ — ਤੀਵੀਂ ਕਰ ਕੇ ਈ ਨਾ ? . . . . ਲੱਗੋ ਹੁਣ ਨੇੜੇ ਜੇ ਥੋੜੀ ਰੱਤ ਨਾ ਪੀ ਜਾਂ ਤਾਂ ! . . . . . ਨਾਲੇ ਸਦ ਲੌ ਹੁਣ ਥੋੜੀ ਅਹੁ 'ਫੂਲਕਿਆਂ ਦੀ ਧੀ' ਨੂੰ ਜਿਹੜੀ ਨਿਤ ਰਾਜੇ ਮਾਪਿਆਂ ਦਿਓ ਲਿਆ ਲਿਆ ਕੇ ਹਥਣੀਆਂ ਬੰਨ੍ਹਦੀ ਸੀ ! . . . . ਤੁਸੀਂ ਗੰਦ ਦਿਓ ਭੁੱਖਿਓ, ਵੱਡੇ ਮਰਦਊ-ਪੁਣੇ ਵਾਲਿਓ, ਹੁਣ ਕੰਗਾਲਾਂ ਦੀ ਧੀ ਦੇ ਨੇੜੇ ਲਗ ਕੇ ਵੇਖੋ . . . . . ! ਵੇ ਮੈਂ ਚੌਦਾਂ ਵਰ੍ਹੇ ਥੋੜੀਆਂ ਸੁਣੀਆਂ, ਪਰ ਤੁਸੀਂ ਮੈਨੂੰ ਗ਼ਰੀਬਣੀ ਜਾਣ ਕੇ ਮੇਰੀ ਆਤਮਾ ਪੱਛਦੇ ਰਹੇ . . . . ! ਆਓ ਹੁਣ ਲੱਗੋ ਨੇੜੇ — ਤੀਵੀਆਂ ਦੇ ਹੱਥ ਤਾਂ ਵੇਖੋ ਵਡਿਓ ਸੂਰਮਿਓਂ . . . . ਰੱਤ ਪੀ ਲੂੰ!" ਉਹਦਾ ਚਿਹਰਾ, ਪਲ ਦਾ ਪਲ ਇੰਜ ਲਾਲ ਸੂਹਾ ਹੋ ਗਿਆ ਸੀ, ਜਿਵੇਂ ਉਹ ਸਚੀਂ ਹੀ ਰੱਤ ਪੀ ਕੇ ਹਟੀ ਹੋਵੇ। ਡਰਦਾ ਕੋਈ ਉਹਦੇ ਨੇੜੇ ਨਾ ਲਗਿਆ।

ਰੌਲਾ ਸੁਣ ਕੇ ਸਾਰਾ ਅਗਵਾੜ ਕੱਠਾ ਹੋ ਗਿਆ ਸੀ। ਜਦੋਂ ਲੋਕਾਂ ਨੇ ਬਲੰਤੋ ਨੂੰ ਨੰਗੇ ਸਿਰ ਸਾਰਿਆਂ ਦੇ ਸਾਹਮਣੇ ਇੰਜ ਘੋਟਾ ਚੁੱਕੀ ਖੜੋਤਿਆਂ ਤੇ ਅਵਾ ਤਵਾ ਬੋਲਦਿਆਂ ਸੁਣਿਆ ਤਾ ਬਹੁਤਿਆਂ ਨੇ ਸ਼ਰਮ ਨਾਲ ਨੀਵੀਂ ਪਾ ਲਈ। ਕਈ ਜਿਹੜੇ ਗਿਆਲੇ ਦੇ ਪਿਓ ਤੇ ਮਾਘੀ ਨਾਲ ਖਾਰ ਖਾਦੇ ਸਨ, ਵੇਖ ਕੇ ਮੁਸਕੜੀਏ ਹੱਸਦੇ ਰਹੇ। ਇੰਦਰ ਨੰਬਰਦਾਰ, ਜੀਹਨੇ ਆਪਣੀ ਸੱਠਾ ਵਰ੍ਹਿਆਂ ਦੀ ਉਮਰ ਏਡੀ ਬਿਸ਼ਰਮ ਤੀਵੀਂ ਨਹੀਂ ਸੀ ਵੇਖੀ, ਸ਼ਰਮ ਤੇ ਗੁੱਸੇ ਦਾ ਮਾਰਿਆ ਪਾਣੀ ਪਾਣੀ ਹੋਈ ਜਾਂਦਾ ਸੀ। ਜਦੋਂ ਤੀਵੀਂ ਇੰਜ ਗਾਲ੍ਹਾ ਕਢਦੀ ਉਹਤੋਂ ਜਰੀ ਨਾ ਗਈ ਤਾ ਅਗਾਂਹ ਹੋ ਕੇ ਉਸ ਆਪਣੀ ਬਜ਼ੁਰਗੀ ਤੇ ਚੌਧਰ ਦਾ ਦਬਾ ਪਾਉਂਦਿਆ ਲਲਕਾਰਾ ਮਾਰਿਆ।

"ਚੁੱਪ ਕਰਦੀ ਐਂ ਕਿ ਨਹੀਂ ? . . . ਕੰਜਰਾਂ ਦੀ ਭੂਤਨੀ ਜੀ, ਕਿਤੋਂ ਮਸਤੀ ਐ !"

ਤੇ ਜਦੋਂ ਉਹ ਥੋੜ੍ਹਾ ਜਿਹਾ ਅਗਾਂਹ ਹੋਇਆ ਤਾਂ ਓਵੇਂ ਕਿਲਕਾਰੀ ਮਾਰ ਕੇ ਬਲੰਤੋ ਕੂਕੀ :

"ਬਾਬਾ ਵੇਖੀਂ, ਐਵੇਂ ਆਵਦੀ ਪੱਗ ਲੁਹਾਂ ਬੈਠੇਂ ! ਆਵਦੀ ਲੰਬਰਦਾਰੀ ਕੋਲੇ ਰਖ . . . . ਜਦੋਂ ਇਹ ਮੇਰੇ ਨਾਲ ਤੇਰ੍ਹਵੀਆਂ ਕਰਦੇ ਹੁੰਦੇ ਸੀ ਓਦੋਂ ਤੂੰ ਵੱਡਾ ਪੰਚੈਤੀ ਕਿੱਥੇ ਗਿਆ ਸੀ . . . . ਏਸੇ ਪਿੰਡ ਵਸਦਾ ਸੀ ਕਿ ਕਿਤੇ ਹੋਰ ? . . . . "

ਨੰਬਰਦਾਰ ਨੇ ਦੰਦਾਂ 'ਚ ਜੀਭ ਦੇ ਲਈ।

ਤੇ ਫੇਰ ਚਾਣਚਕ ਪਾਸਾ ਈ ਪਰਤ ਗਿਆ। ਇੰਦਰ ਨੰਬਰਦਾਰ ਡੌਰ ਭੌਰੇ ਹੋਏ ਖੜੋਤੇ ਗਿਆਲੇ ਨੂੰ ਪੈ ਗਿਆ। "ਸਾਲਿਆ ਤੂੰ ਕੋਈ ਬੰਦੈ ? ਆਹ ਬਾਂਦਰੀ ਜੀ ਐਨੀ ਸਿਰ ਦੜ੍ਹਾ ਛਡੀ ਐ। ਏਹੋ ਜੀਆਂ ਭੇਡਾਂ ਪਿੱਛੇ ਤੂੰ ਸਾਰੇ ਪਿੰਡ ਦੀ ਇੱਜ਼ਤ ਲੁਹੌਨੇ। ਤੈਨੂੰ

ਸ਼ਰਮ ਨੀਂ ਆਉਂਦੀ, ਕੁੱਤਿਆ ?"

ਤੇ ਪਲੋਂ ਅੰਦਰ ਅੰਦਰ ਲੋਕ ਬਲੰਤੋ ਨੂੰ ਛਡ ਕੇ ਗਿਆਲੇ ਦੇ ਗਲ ਪੈ ਗਏ। ਚੂਹੇ ਪਿਛੇ ਪਈਆਂ ਇੱਲਾਂ ਵਾਂਗ ਲੋਕਾਂ ਨੇ ਉਹਨੂੰ ਬੋਚ ਲਿਆ।

"ਸਾਲੇ ਬੰਦਿਆਂ ਦੇ !"

"ਜੇ ਇਹਦੇ 'ਚ ਤਿੰਨ ਕਾਣੇ ਹੋਣ, ਤੀਵੀਂ ਐਨੀਂ ਸਿਰ ਕੀ ਚੜ੍ਹ ਜਾਏ ਓਇ ?"

"ਇਹ ਤਾਂ ਕੁੜੀਆਂ ਉਤੋਂ ਦੀ ਜੰਮਿਐਂ, ਤੀਵੀਆਂ ਨਾਲੋਂ ਵੀ ਨਿਕੰਮੈ ਸਾਲਾ !"

"ਮੇਰੀ ਤੀਵੀਂ ਐਂ ਕਰਦੀ ਜੇ ਮੈਂ ਵਢ ਕੇ ਅੰਦਰ ਖਪਾ ਦਿੰਦਾ ਸਾਲੀ ਨੂੰ !"

"ਤੀਵੀਂ ਕੀ ਬੋਲ ਜੇ ਓਏ ! ਗੁਤੋਂ ਫੜ ਕੇ ਚਾਰ ਮਾਰੇ ਗਿੱਚੀ 'ਚ। ਤਕਲੇ ਵਰਗੀ ਹੋ ਜਾਂਦੀ ਐ . . . . .!"

ਗਿਆਲੇ ਨੂੰ ਇਹੋ ਜਿਹੇ ਗਾਲ੍ਹਾਂ ਵਰਗੇ ਖਰ੍ਹਵੇ ਬੋਲ ਸੁਣਦੇ ਰਹੇ। ਪਰ, ਉਹਨੂੰ ਇਹ ਸਾਰਾ ਕੁਝ ਨਿਰਾ ਸੁਪਨੇ ਵਾਂਗ ਲਗਿਆ। 'ਤੀਵੀਂ' ਸ਼ਬਦ ਸੁਣ ਕੇ ਉਹਦੀ ਹਾਲਤ ਇੰਜ ਹੁੰਦੀ ਜਾਂਦੀ ਸੀ, ਜਿਵੇਂ ਸੈਆਂ ਬੰਦੇ ਉਹਦੀਆਂ ਦੋਹੇਂ ਬਾਹਾਂ ਫੜ ਕੇ ਰੱਸਾ ਕਸ਼ੀ ਪਏ ਕਰਦੇ ਹੋਣ। ਬਲੰਤੋ ਉਹੋ ਤੀਵੀਂ ਸੀ, ਜਿਸ ਉਹਦੇ ਪਿੱਛੇ ਆਪਣੀ ਹਰ ਗੱਲ ਛਡ ਦਿਤੀ ਸੀ, ਆਪਣੀ ਦੇਹ ਵੀ ਗਾਲ ਦਿਤੀ ਸੀ . . . ਤੇ ਕਦੇ ਕਦੇ ਉਹਨੂੰ ਇੰਜ ਲਗਦਾ ਸੀ, ਜਿਵੇਂ ਬਲੰਤੋ ਵਿਚ ਈ ਉਹਦੀ ਜਾਨ ਸੀ — ਜਿਵੇਂ ਬਾਤਾਂ ਵਾਲੇ ਰਾਜੇ ਦੀ ਜਾਨ ਪਿਪਲ ਉਤੇ ਟੰਗੇ ਤੋਤੇ ਵਿਚ। . . . ਇਹ ਲੋਕ ਤੀਵੀਂ ਨੂੰ ਕੀ ਆਖਦੇ ਸਨ ? . . . ਗਿਆਲੇ ਦੀ ਹਾਲਤ ਬੇਹੋਸ਼ੀ ਵਰਗੀ ਹੋ ਗਈ। ਉਹ ਉੱਕਾ ਬੌਂਦਲ ਗਿਆ ਸੀ।

ਅਖ਼ੀਰ ਕਈ ਸਿਆਣੇ ਲੰਮੀ ਸੋਚ ਕੇ ਮਾਘੀ ਤੇ ਉਹਦੇ ਪਿਉ ਨੂੰ ਉਥੋਂ ਮੱਲੋਜ਼ੋਰੀ ਲੈ ਗਏ। ਹਰੇਕ ਨੂੰ ਬਲੰਤੋ ਤੇ ਜ਼ਨਾਨੈ ਗਿਆਲੇ ਨੂੰ ਚਿਤ ਆਈਆਂ ਗਾਲ੍ਹਾਂ ਕੱਢੀਆਂ ਤੇ ਹੌਲੀ ਹੌਲੀ ਤੁਰ ਗਏ। ਵਿਹੜੇ ਦਾ ਰੌਲਾ ਸਾਰੇ ਪਿੰਡ 'ਚ ਖਿਲਰ ਗਿਆ, ਪਰ ਬਲੰਤੋ ਅਜੇ ਓਵੇਂ ਘੋਟਾ ਫੜੀ ਕੰਧ ਨਾਲ ਲੱਗੀ ਖੜੋਤੀ ਸੀ।

ਗਿਆਲਾ ਘਾਊਂ ਮਾਊਂ ਜਿਹਾ ਹੋਇਆ ਅੰਦਰ ਜਾ ਵੜਿਆ। ਉਹਨੂੰ ਪਤਾ ਨਹੀਂ ਸੀ ਲੱਗਾ ਕਿ ਅੰਦਰ ਵੜਦਿਆਂ ਉਹ ਕਦੋਂ ਮੁਸਕਰਾ ਪਿਆ ਤੇ ਉਹਦੀ ਏਸ ਓਪਰੀ ਮੁਸਕਾਨ ਨੂੰ ਤਕ ਕੇ ਆਥਣ ਦੇ ਘਸਮੈਲੇ ਚਾਨਣ ਵਿਚ, ਡਡਿਆਂਦੇ ਨਿਆਣੇ ਹੋਰ ਵਧੇਰੇ ਸਹਿਮ ਕੇ ਇਕਦਮ ਚੁਪ ਕਰ ਗਏ ਸਨ।

. . . . ਤੇ ਫੇਰ ਓਸੇ ਪਲ ਓਹਨੇ ਬਾਹਰ ਕਾਸੇ ਦੇ ਡਿੱਗਣ ਦੀ ਆਵਾਜ਼ ਸੁਣੀ ਜਿਵੇਂ ਹਨੇਰੀ ਨਾਲ ਟਾਹਲੀ ਦਾ ਕੋਈ ਬੋਦਾ ਟਾਹਣਾ ਟੁੱਟ ਕੇ ਡਿਗਿਆ ਹੋਵੇ। ਉਹ ਬਾਹਰ ਨਸਿਆ। ਬਲੰਤੋ ਮੂਧੇ ਮੂੰਹ ਡਿਗੀ ਪਈ ਸੀ। ਉਹ ਹੱਥਾਂ ਤੇ ਚੁਕ ਕੇ ਉਹਨੂੰ ਅੰਦਰ ਲੈ ਆਇਆ।

ਤੇ ਓਦੂੰ ਸਤਵੇਂ ਦਿਨ ਲੋਕਾਂ ਨੇ ਸੁਣਿਆਂ ਬਲੰਤੋ ਮਰ ਗਈ ਸੀ।

# ਸੂਲੀ ਉਤੇ ਲਟਕੇ ਪਲ

**ਅਜੀਤ ਕੌਰ**

ਸਵੇਰੇ ਜਦੋਂ ਉਹ ਸੁੱਤੀ ਉਠੀ, ਤਾਂ ਕਰੁਣਾ ਨੂੰ ਸਮਝ ਨਹੀਂ ਸੀ ਆ ਰਹੀ, ਅਜ ਦਾ ਦਿਨ ਉਹ ਲੀਨੂੰ ਨਾਲ ਕਿੰਜ ਬਿਤਾਵੇ। ਐਤਵਾਰ ਸੀ। ਕਰੁਣਾ ਦਾ ਮਨ ਬਿਸਤਰੇ ਵਿਚੋਂ ਉੱਠਣ ਉਤੇ ਨਹੀਂ ਸੀ ਕਰਦਾ। ਇਕ ਅਜੀਬ ਅਧ-ਹੋਸ਼ੀ, ਇਕ ਅਜੀਬ ਸਿੱਥਲਤਾ, ਉਹਦੇ ਅੰਗ ਅੰਗ ਉਤੇ ਕਾਈ ਵਾਙੂੰ ਜੰਮ ਗਈ ਸੀ।

ਕਿੰਨੀਆਂ ਹੀ ਰਾਤਾਂ ਹੋ ਗਈਆਂ ਸਨ, ਖੁਭ ਕੇ ਨੀਂਦਰ ਨਹੀਂ ਸੀ ਆਈ ਉਹਨੂੰ। ਰੋਜ਼ ਸਵੇਰੇ ਜਦੋਂ ਉਹ ਬਿਸਤਰੇ ਵਿਚੋਂ ਉਠਦੀ, ਉਹਨੂੰ ਲਗਦਾ ਮੀਲਾਂ ਦੇ ਮੀਲ ਸਾਰੀ ਰਾਤ ਉਹ ਟੁਰਦੀ ਰਹੀ ਸੀ। ਸੱਤੀ-ਸਵੇਰੀਂ ਜਦੋਂ ਲੋਕ ਹੌਲੇ ਫੁੱਲ ਹੋ ਕੇ ਜਾਗਦੇ ਹਨ, ਉਹ ਮਣਾਂ-ਮੂੰਹੀ ਥਕਾਵਟ ਨਾਲ ਲੱਦੀ ਹੋਈ ਜਾਗਦੀ।

ਤੇ ਅਜ ਰਾਤ ਤਾਂ ਨੀਂਦਰ ਉਹਨੂੰ ਉੱਕਾ ਹੀ ਨਹੀਂ ਸੀ ਆਈ। ਪ੍ਰਭਾਤ ਵੇਲੇ ਕੁੱਕੜ ਬੋਲਦੇ ਉਹਨੇ ਸੁਣੇ ਸਨ, ਹੌਲੀ ਜਿਹੀ ਉਠ ਕੇ ਉਹ ਲੀਨੂੰ ਦੀ ਮੰਜੀ ਉਤੇ ਜਾ ਕੇ ਲੇਟ ਗਈ ਸੀ ਤੇ ਉਹਨੂੰ ਸੁੱਤੀ ਪਈ ਨੂੰ ਵੇਖਦੀ ਰਹੀ ਸੀ। ਫੇਰ ਉਹਨੇ ਉਹਦੀ ਛੋਟੀ ਜਿਹੀ ਗੋਲ ਗਲ੍ਹ ਨਾਲ ਆਪਣੀ ਗਲ੍ਹ ਜੋੜੀ, ਤੇ ਪਤਾ ਨਹੀਂ ਕਿਸ ਵੇਲੇ ਉਹਦੀ ਅੱਖ ਲਗ ਗਈ।

ਸਵੇਰੇ ਜਾਗੀ, ਤਾਂ ਕੁਰਣਾ ਸੋਚਣ ਲਗੀ, ਅਜ ਦਾ ਦਿਨ ਕਿਸ ਤਰ੍ਹਾਂ ਬਿਤਾਵੇ। ਸੁੱਤੀ ਰਹੇ ? ਲੇਟੀ ਰਹੇ ? ਜਾਂ ਉਠ ਜਾਏ ? ਬੜੀ ਦੇਰ ਉਹ ਉਸੇ ਤਰ੍ਹਾਂ ਲੇਟੀ ਰਹੀ। ਲੀਨੂੰ ਦੇ ਪਧਰੇ ਆਉਂਦੇ ਜਾਂਦੇ ਸਾਹਾਂ ਨੂੰ ਸੁਣਦੀ ਰਹੀ। ਉਹਦੀ ਨੌਕਰਾਣੀ ਨੇ ਜਦੋਂ ਗਰਮ ਪਿਆਲਾ ਚਾਹ ਦਾ ਲਿਆ ਕੇ ਉਹਦੇ ਕੋਲ ਛੋਟੇ ਮੇਜ਼ ਉਤੇ ਰਖ ਦਿਤਾ, ਤਾਂ ਉਹ ਉਠ ਬੈਠੀ।

"ਬੀਬੀ, ਅਜ ਕਾ ਬਾਤ ਹੋਈ ? ਉਠੋਗੀ ਨਹੀਂ ?"

"ਕੁਝ ਨਹੀਂ ਕਟੋਰੀਆ। ਬਸ, ਅਜ ਐਤਵਾਰ ਏ ਨਾ . . . . . . . ."

"ਅਜ ਐਤਵਾਰ ਏ, ਤੇ ਕੱਲ੍ਹ ਸੋਮਵਾਰ। ਤੇ ਸੋਮਵਾਰ ਸਵੇਰੇ ਹੀ . . . . . ."

"ਬਸ, ਬਸ, ਕੁਝ ਨਾ ਸੋਚ ! ਕੁਝ ਨਾ ਸੋਚ !" ਉਹਦੇ ਅੰਦਰੋਂ ਕੁਝ ਚੀਕਿਆ। ਚਾਹ ਦਾ ਕੱਪ ਖ਼ਤਮ ਕਰ ਕੇ ਉਹਨੇ ਵਾਪਸ ਮੇਜ਼ ਉਤੇ ਰਖ ਦਿਤਾ।

ਉਹਨੂੰ ਲੱਗਾ ਉਹਦੇ ਸਿਰ ਵਿਚ ਕਿਸੇ ਹਨੇਰੀ ਦੇ ਵਗਣ ਦਾ ਸ਼ੋਰ ਹੈ, ਘੱਟੇ ਦਾ ਗੁਬਾਰ ਹੈ, ਦੂਰੋਂ ਆਉਂਦੀ ਹੁੰਕਾਰ ਹੈ, ਤੇ ਬਸ ਕੁਝ ਦਿਸਦਾ ਨਹੀਂ, ਕੁਝ ਸੁਝਦਾ ਨਹੀਂ।

ਅਜ ਐਤਵਾਰ ਹੈ, ਤੇ ਕੱਲ੍ਹ ਸੋਮਵਾਰ, ਤੇ ਸੋਮਵਾਰ ਸਵੇਰੇ . . . . . .

ਕਰੁਣਾ ਨੇ ਘੜੀ ਵਲ ਤੱਕਿਆ। ਸਾਢੇ ਅੱਠ ਵਜੇ ਸਨ। ਕੱਲ੍ਹ ਦਸ ਵਜੇ ਤੋਂ ਮਗਰੋਂ ਕਿਸੇ ਵੇਲੇ ਵੀ . . . . ਕਿਸੇ ਵੇਲੇ ਵੀ . . . . . । ਹਾਂ, ਤੇ ਅਸਲ ਵਿਚ ਸਾਢੇ ਪੰਝੀ ਘੰਟੇ ਹੀ ਹੋਏ ਨਾ।

ਤੇ ਕਰੁਣਾ ਨੇ ਲੀਨੂੰ ਦੇ ਮੂੰਹ ਵਲ ਤਕਿਆ। ਲੀਨੂੰ ਦੀਆਂ ਕਾਲੀਆਂ ਲੰਮੀਆਂ ਰੇਸ਼ਮੀ ਪਲਕਾਂ ਉਹਦੀਆਂ ਗੋਲ ਗਲ੍ਹਾਂ ਦੇ ਕਿਨਾਰੇ ਉਤੇ ਹਲਕੀ ਜਿਹੀ ਛਾਂ ਕਰ ਰਹੀਆਂ ਸਨ। ਉਹਦੇ ਵਾਲਾਂ ਦੇ ਦੋ ਤਿੰਨ ਘੁੰਗਰ ਉਹਦੇ ਮੱਥੇ ਉਤੇ ਪਲਮ ਆਏ ਸਨ। ਤੇ ਕਰੁਣਾ ਨੂੰ ਮਿਸਿਜ਼ ਦੀਵਾਨ ਦੀ ਗੱਲ ਯਾਦ ਆ ਗਈ, "ਹਾਏ, ਜੇ ਤੇਰੀ ਧੀ ਬਸ ਛੇ ਸੱਤ ਸਾਲ ਹੋਰ ਵਡੀ ਹੁੰਦੀ, ਤਾਂ ਮੈਂ ਆਪਣੇ ਲਲਿਤ ਲਈ ਇਹਨੂੰ ਬਹੂ ਬਣਾ ਕੇ ਲੈ ਆਉਂਦੀ। ਲੀਨੂੰ ਬੇਟਾ, ਨੂੰ ਸਤ ਅਠ ਵਰ੍ਹੇ ਪਹਿਲਾਂ ਕਿਉਂ ਨਹੀਂ ਸੀ ਜੰਮੀ ?"

ਤੇ ਲੀਨੂੰ ਸ਼ਰਮਾ ਕੇ ਆਖਦੀ, "ਪਤਾ ਨਹੀਂ ਆਂਟੀ, ਇਹ ਤੇ ਮੇਰੀ ਅੰਮੀ ਨੂੰ ਪਤਾ ਏ। ਦੱਸੋ, ਅੰਮੀ ?

ਪਤਾ ਨਹੀਂ ਕੀ ਸੀ : ਮੁਸਕ੍ਰਾਹਟ ਸੀ ਕਿ ਕੋਈ ਔਥਰੂ ਸੀ ਯਾ ਕੋਈ ਸਾਹ ਸੀ, ਜਿਹੜਾ ਕਰੁਣਾ ਦੇ ਸੰਘ ਵਿਚ ਆ ਕੇ ਅੜ ਗਿਆ। ਕਰੁਣਾ ਨੇ ਇਕ ਖ਼ਾਲੀ ਘੁਟ ਭਰਿਆ, ਸੰਘੋਂ ਹੇਠਾਂ ਕਿਸੇ ਚੀਜ਼ ਨੂੰ ਲੰਘਾਣ ਦੀ ਕੋਸ਼ਿਸ਼ ਕੀਤੀ।

ਕਰੁਣਾ ਬੇ-ਧਿਆਨੇ ਅਖ਼ਬਾਰ ਵੇਖਣ ਲਗੀ। ਸਪਰੂ ਹਾਊਸ ਵਿਚ ਬੱਚਿਆਂ ਦੀਆਂ ਦੋ ਬੜੀਆਂ ਚੰਗੀਆਂ ਫ਼ਿਲਮਾਂ ਲਗੀਆਂ ਹੋਈਆਂ ਸਨ, ਹਾਂ, ਇਹ ਠੀਕ ਏ, ਲੀਨੂੰ ਨੂੰ ਲੈ ਜਾਨੀ ਆਂ। ਫੇਰ ਪਤਾ ਨਹੀਂ . . . . . '

ਕਰੁਣਾ ਨੇ ਲੀਨੂੰ ਨੂੰ ਉਠਾਇਆ। ਤਿਆਰ ਕੀਤਾ।

ਲੀਨੂੰ ਨੇ ਕਿਹਾ, "ਅੰਮੀਂ, ਕਿਹੜਾ ਫ਼ਰਾਕ ਪਾਵਾਂ ?"

ਕਰੁਣਾ ਨੇ ਅਲਮਾਰੀ ਖੋਲ੍ਹ ਦਿੱਤੀ। ਲੀਨੂੰ ਦੇ ਫ਼ਰਾਕ ਤੇ ਸਕਰਟਾਂ, ਬਲਾਊਜ਼ ਹੈਂਗਰਾਂ ਉਤੇ ਟੰਗੇ ਹੋਏ ਸਨ। ਕਰੁਣਾ ਦੇ ਆਪਣੇ ਕਪੜੇ ਬਸ ਥੋੜ੍ਹੇ ਜਿਹੇ ਹੀ ਸਨ। ਬਾਕੀ ਸਾਰੇ ਲੀਨੂੰ ਦੇ ਸਨ। ਕਰੁਣਾ ਨੇ ਕਿਹਾ, "ਜਿਹੜਾ ਤੈਨੂੰ ਪਸੰਦ ਏ, ਪਾ ਲੈ।"

ਲੀਨੂੰ ਦੇ ਮੂੰਹ ਉਤੇ ਇਕ ਹਲਕਾ ਜਿਹਾ ਪਰਛਾਵਾਂ ਆਇਆ। ਉਹਨੇ ਆਪਣੀ ਮਾਂ ਦੇ ਮੂੰਹ ਵਲ ਤਕਿਆ। ਕਰੁਣਾ ਦੂਜੇ ਪਾਸੇ ਤਕਣ ਲਗੀ, ਦੋ ਕਦਮ ਓਧਰ ਹੋ ਕੇ ਮੇਜ਼ ਤੋਂ ਐਵੇਂ ਹੀ ਕੋਈ ਕਿਤਾਬ ਚੁਕ ਕੇ ਸਿਧੀ ਕਰ ਕੇ ਰੱਖਣ ਲਗ ਪਈ। ਪਿਛੇ ਹੋ ਰਹੀ ਖਟਰ-ਪਟਰ ਤੋਂ ਉਹਨੇ ਅੰਦਾਜ਼ਾ ਲਾਇਆ ਕਿ ਲੀਨੂੰ ਹੈਂਗਰ ਤੋਂ ਕੋਈ ਕਪੜਾ ਲਾਹ ਰਹੀ ਸੀ। ਕਰੁਣਾ ਨੇ ਤੱਕਿਆ, ਉਹਨੇ ਕਾਲਾ ਸ਼ੀਸ਼ਿਆਂ ਵਾਲਾ ਸਕਰਟ ਲਾਹਿਆ ਸੀ, ਤੇ ਗਾੜ੍ਹੇ ਪੀਲੇ ਰੰਗ ਦਾ ਹੈਂਡਲੂਮ ਸਿਲਕ ਦਾ ਬਲਾਊਜ਼।

ਚੁਪਚਾਪ ਕਪੜੇ ਹਥ ਵਿਚ ਫੜ ਕੇ ਲੀਨੂੰ ਦੂਜੇ ਕਮਰੇ ਵਿਚ ਚਲੀ ਗਈ। ਕੁਝ ਚਿਰ ਤੋਂ ਉਹ ਕਪੜੇ ਕਰੁਣਾ ਦੇ ਸਾਹਮਣੇ ਨਹੀਂ ਸੀ ਬਦਲਦੀ। ਕਰੁਣਾ ਸੋਚਦੀ, ਲੀਨੂੰ ਨੂੰ ਵੀ ਅਹਿਸਾਸ ਹੋ ਰਿਹਾ ਏ ਕਿ ਉਹ ਵੱਡੀ ਹੋ ਗਈ ਏ। ਪਗਲੀ, ਮਾਂ ਕੋਲੋਂ ਵੀ ਸ਼ਰਮ ਆਉਣ ਲਗ ਪਈ ਏ ਇਸ ਨੂੰ ! ਤੇ, ਕਰੁਣਾ ਲਈ ਉਸ ਪਲ ਦੀ ਔਖ

ਰਤਾ ਘਟ ਗਈ।

ਕਰੁਣਾ ਹਾਲੀ ਓਸੇ ਤਰ੍ਹਾਂ ਮੇਜ਼ ਦੇ ਨੇੜੇ ਚੁਪਚਾਪ ਖਲੋਤੀ ਸੀ, ਕਿ ਲੀਨੂੰ ਕਪੜੇ ਬਦਲ ਕੇ ਆ ਗਈ। ਅਜ ਕਰੁਣਾ ਨੂੰ ਉਹ ਅੱਗੇ ਨਾਲੋਂ ਵੱਡੀ ਲਗੀ, ਅੱਗੇ ਨਾਲੋਂ ਲੰਮੀ ਲੱਗੀ।

ਕਟੋਰੀ ਮੇਜ਼ ਉਤੇ ਚਾਹ ਰਖ ਗਈ ਸੀ। ਕਰੁਣਾ ਨੇ ਕਿਹਾ, "ਲੀਨੂੰ ਦੋ ਕੱਪ ਬਣਾ ਛੇਤੀ ਨਾਲ। ਮੈਂ ਆਉਨੀ ਆਂ।" ਉਹ ਜਿਵੇਂ ਲੀਨੂੰ ਤੋਂ ਆਪਣੇ ਮੂੰਹ ਉਤੇ ਆਏ ਪਰਛਾਵੇਂ ਲੁਕਾ ਲੈਣਾ ਚਾਹੁੰਦੀ ਸੀ।

ਮੇਜ਼ ਉਤੇ ਬੈਠੀ ਕਰੁਣਾ ਆਪਣੇ ਕੱਪ ਵਿਚ ਚਮਚਾ ਹਿਲਾ ਰਹੀ ਸੀ, ਭਾਵੇਂ ਉਹਨੂੰ ਪਤਾ ਸੀ ਕਿ ਅੱਧਾ ਚਮਚਾ ਖੰਡ ਚਿਰੋਕਣੀ ਘੁਲ ਚੁਕੀ ਹੋਵੇਗੀ। ਲੀਨੂੰ ਪਰੌਂਠਾ ਤੇ ਮੱਖਣ ਖਾ ਰਹੀ ਸੀ। ਅਚਾਨਕ ਕਰੁਣਾ ਨੂੰ ਲੱਗਾ ਕਿ ਲੀਨੂੰ ਵੀ ਆਪਣੇ ਵਲੋਂ ਪੂਰੀ ਕੋਸ਼ਿਸ਼ ਕਰ ਰਹੀ ਸੀ ਕਿ ਉਹਦੇ ਮੂੰਹ ਉਤੇ ਕੋਈ ਪਰਛਾਵਾਂ ਨਾ ਆਵੇ।

ਕਰੁਣਾ ਨੂੰ ਲੱਗਾ, ਜਿਵੇਂ ਲੀਨੂੰ ਕੁਝ ਦਿਨਾਂ ਵਿਚ ਹੀ ਵੱਡੀ ਹੋ ਗਈ ਹੋਵੇ, ਉਹਦੇ ਆਪਣੇ ਹਾਣ ਦੀ ਹੋ ਗਈ ਹੋਵੇ। ਦੋ ਹਾਣ ਦੀਆਂ ਕੁੜੀਆਂ, ਦੋ ਹਾਣ ਦੀਆਂ ਔਰਤਾਂ ਸਨ ਉਹ। ਤੇ ਇਕ ਬੋਲ ਸੀ ਜਿਸ ਨੂੰ ਦੋਵੇਂ ਜਾਣਦੀਆਂ ਸਨ, ਤੇ ਦੋਵੇਂ ਨਹੀਂ ਸਨ ਬੋਲ ਰਹੀਆਂ। ਤੇ ਦੋਵੇਂ ਇਕ ਦੂਜੀ ਦਾ ਦਿਲ ਰੱਖਣ ਲਈ ਮਾਸੂਮ ਜੇਹੀ ਐਕਟਿੰਗ ਕਰ ਰਹੀਆਂ ਸਨ।

"ਲੀਨੂੰ, ਮੱਖਣ ਹੋਰ ਲੈ।"

"ਦੇ ਦਿਓ, ਅੰਮੀ," ਸਿਰਫ਼ ਅੰਮੀ ਨੂੰ ਰਿਝਾਣ ਲਈ ਹੀ ਜਿਵੇਂ ਉਹ ਮੱਖਣ ਖਾ ਰਹੀ ਸੀ।

"ਲੀਨੂੰ, ਤੇਰੇ ਦੁੱਧ ਦੇ ਕੱਪ ਵਿਚ ਓਵਲਟੀਨ ਪਾ ਦਿਆਂ ?"

"ਪਾ ਦਿਓ, ਅੰਮੀਂ।"

ਤੇ ਕੱਲ੍ਹ ਪਤਾ ਨਹੀਂ . . . . ਕਰੁਣਾ ਨੇ ਅੱਗੋਂ ਸੋਚਣੋਂ ਆਪਣੇ ਆਪ ਨੂੰ ਪੂਰੇ ਜ਼ੋਰ ਨਾਲ ਵਰਜਿਆ।

ਤਿਆਰ ਹੋ ਕੇ ਦੋਵੇਂ ਸਪਰੂ ਹਾਊਸ ਪਹੁੰਚੀਆਂ। ਕਰੁਣਾ ਹਾਲ ਦੇ ਹਨੇਰੇ ਦੀ ਫ਼ਿਲਮ ਦੀ ਧੰਨਵਾਦੀ ਸੀ, ਫ਼ਿਲਮ ਤੇ ਹਨੇਰਾ ਉਹਨਾਂ ਸਾਢੇ ਪੰਝੀਆਂ ਘੰਟਿਆਂ ਦੇ ਕੁਝ ਹਿੱਸੇ ਨੂੰ ਭਰ ਰਹੇ ਸਨ।

ਫ਼ਿਲਮ ਤੋਂ ਮਗਰੋਂ ਉਹ ਕੁਈਨਜ਼-ਵੇ ਗਈਆਂ। ਕਰੁਣਾ ਨੇ ਲੀਨੂੰ ਨੂੰ ਜੈਪੁਰ ਦੀਆਂ ਮੋਤੀਆਂ ਵਾਲੀਆਂ ਮੋਟੀਆਂ ਚੂੜੀਆਂ ਲੈ ਦਿਤੀਆਂ। ਇਕ ਕਹਾਣੀਆਂ ਦੀ ਕਿਤਾਬ ਲੈ ਦਿਤੀ।

"ਖਾਏਂਗੀ ਕੀ, ਲੀਨੂੰ ?"

"ਕੁਝ ਨਹੀਂ, ਅੰਮੀਂ !"

ਪਰ ਲੀਨੂੰ ਨੇ ਜਦੋਂ ਇਹ ਕਹਿ ਕੇ ਆਪਣੀ ਮਾਂ ਦੇ ਮੂੰਹ ਵਲ ਤੱਕਿਆ, ਤਾਂ ਉਹਦੇ ਮੂੰਹ ਉਤੇ ਪਤਾ ਨਹੀਂ ਕੀ ਸੀ, ਲੀਨੂੰ ਨੇ ਝਟ ਕਿਹਾ, "ਅੰਮੀਂ, ਕਵਾਲਿਟੀ ਲੈ

ਚਲੋਗੇ ? ਡਬਲ ਸੰਡੇ ਖਾਵਾਂਗੇ।"

ਲੀਨੂੰ ਨੇ ਡਬਲ ਸੰਡੇ ਲਿਆ, ਤੇ ਕਰੁਣਾ ਨੇ ਕਾਫ਼ੀ ਦਾ ਕੱਪ।

ਇਕ ਔਖੀ ਜਿਹੀ ਚੁੱਪ ਟੇਬਲ ਦੇ ਉਤੇ, ਟੇਬਲ ਦੇ ਆਲੇ ਦੁਆਲੇ ਮੰਡਲਾਂਦੀ ਰਹੀ। ਬੇ-ਮਤਲਬ ਉਹ ਦੋਵੇਂ ਹੋਰਨਾਂ ਲੋਕਾਂ ਵਲ ਤੇ ਏਧਰ ਓਧਰ ਵੇਖਦੀਆਂ ਰਹੀਆਂ।

ਸ਼ਾਮ ਹੋ ਚੱਲੀ ਸੀ। ਕਨਾਟ ਪਲੇਸ ਦੀ ਚਹਿਲ ਪਹਿਲ ਵਧਦੀ ਜਾ ਰਹੀ ਸੀ। ਥੋੜ੍ਹਾ ਜਿਹਾ ਤੁਰ ਕੇ ਕਰੁਣਾ ਨੇ ਲੀਨੂੰ ਕੋਲੋਂ ਪੁੱਛਿਆ, "ਹੁਣ ਘਰ ਚਲੀਏ ਕਿ ਹੋਰ ਕਿਧਰੇ ਚਲੀਏ ?"

ਲੀਨੂੰ ਨੇ ਰਤਾ ਸੋਚ ਕੇ ਕਿਹਾ, "ਅੰਮੀ, ਮੈਂ ਰਜਨੀ ਨੂੰ ਮਿਲ ਲਵਾਂ ?"

ਕਰੁਣਾ ਤ੍ਰਭਕੀ, "ਮਿਲ ਲਵਾਂ" . . . . ਤਾਂ ਕੀ ਉਹਨੂੰ ਵੀ ਡਰ ਸੀ, ਕਿ ਕਿਤੇ . . . . ਕਿਤੇ . . .

ਆਪਣੇ ਆਪ ਨੂੰ ਕਰੁਣਾ ਨੇ ਸੰਭਾਲਿਆ, "ਹਾਂ ਹਾਂ, ਜ਼ਰੂਰ ! ਹੁਣੇ ਚਲਨੇ ਆਂ।"

ਰਜਨੀ ਜਦੋਂ ਲੀਨੂੰ ਨੂੰ ਆਪਣੇ ਕਮਰੇ ਵਿਚ ਲੈ ਗਈ, ਤਾਂ ਰਜਨੀ ਦੀ ਮਾਂ ਨੇ ਬੜੀ ਰਾਜ਼ਦਾਰੀ ਨਾਲ ਕਰੁਣਾ ਦੇ ਕੋਲ ਸੋਫ਼ੇ ਉਤੇ ਬਹਿ ਕੇ ਪੁੱਛਿਆ, "ਮੈਂ ਸੁਣਿਆ ਏ ਕਿ . . . . . "

ਕਰੁਣਾ ਨੂੰ ਏਸ ਤਰ੍ਹਾਂ ਦੀ ਰਾਜ਼ਦਾਰੀ ਨਾਲ, ਏਸ ਤਰ੍ਹਾਂ ਦੀ ਹਮਦਰਦੀ ਨਾਲ ਚਿੜ ਸੀ। ਉਹਨੂੰ ਕਿਸੇ ਅਗੇ ਆਪਣਾ ਦੁਖ ਫੋਲ ਕੇ ਬਹਿ ਜਾਣਾ ਕਿਸੇ ਭਿਖਾਰੀ ਦਾ ਰਾਹ ਜਾਂਦਿਆਂ ਸਾਹਮਣੇ ਆਪਣੇ ਕੋਹੜ ਵਾਲੇ ਅੰਗ ਦਾ ਵਿਖਾਲਾ ਪਾਣ ਦੇ ਤੁਲ ਸੀ।

ਉਹਦਾ ਜੀਅ ਕੀਤਾ, ਉਹ ਓਥੋਂ ਉਠ ਜਾਏ। ਪਰ ਇਹ ਹੋ ਨਹੀਂ ਸੀ ਸਕਦਾ। ਸੋ ਉਹਨੇ ਝਟਪਟ ਰਜਨੀ ਦੀ ਮਾਂ ਦੀ ਗੱਲ ਕਟ ਕੇ ਕਿਹਾ, "ਹਾਂ, ਕੱਲ੍ਹ ਫ਼ੈਸਲਾ ਹੋਏਗਾ।"

"ਤਰੀਕ ਏ ਕੱਲ੍ਹ ?" ਰਜਨੀ ਦੀ ਮਾਂ ਗੱਲ ਨੂੰ ਇੰਜ ਸ਼ੁਰੂ ਹੋਣ ਤੋਂ ਪਹਿਲਾਂ ਹੀ ਖ਼ਤਮ ਨਹੀਂ ਸੀ ਕਰਨਾ ਚਾਹੁੰਦੀ।

"ਹਾਂ, ਕੱਲ੍ਹ" ਕਰੁਣਾ ਨੇ ਕੁਝ ਇੰਜ ਕਿਹਾ ਕਿ ਰਜਨੀ ਦੀ ਮਾਂ ਨੂੰ ਅੱਗੋਂ ਕੁਝ ਪੁੱਛਣ ਦੀ ਹਿੰਮਤ ਨਾ ਪਈ।

ਹਨੇਰਾ ਹੋ ਰਿਹਾ ਸੀ। ਠੰਢ ਵਧ ਰਹੀ ਸੀ। ਕਰੁਣਾ ਨੇ ਲੀਨੂੰ ਨੂੰ 'ਵਾਜ ਮਾਰ ਕੇ ਬੁਲਾਇਆ ਤੇ ਕਿਹਾ, "ਬੇਟਾ, ਵਾਪਸ ਚਲੀਏ ਹੁਣ ?"

"ਹਾਂ ਅੰਮੀ, ਮੈਂ ਤੇ ਥੱਕ ਗਈ ਆਂ," ਲੀਨੂੰ ਨੂੰ ਜਿਵੇਂ ਅਚਾਨਕ ਆਪਣੀ ਥਕਾਵਟ ਮਹਿਸੂਸ ਹੋਈ।

ਘਰ ਪਹੁੰਚਦਿਆਂ ਤਕ ਰਾਤ ਹੋ ਗਈ।

ਕਟੋਰੀ ਨੇ ਪੁੱਛਿਆ, "ਰੋਟੀ ਬਣਾ ਦਈਨ ਬੀਬੀ ?"

"ਤੂੰ ਤਵਾ ਚੁੱਲ੍ਹੇ ਤੇ ਰਖ ਕਟੋਰੀਆ, ਮੈਂ ਔਨੀ ਆਂ।"

ਤੇ ਕਰੁਣਾ ਨੇ ਆਪ ਫੁਲਕੇ ਬਣਾਏ, ਨਰਮ, ਗੋਲ, ਫੁੱਲੇ ਹੋਏ। ਮੱਖਣ ਨਾਲ ਚੋਪੜੇ। ਫੁਲਕੇ ਬਣਾਂਦਿਆਂ ਉਹਦੇ ਅੰਦਰ ਪਤਾ ਨਹੀਂ ਕੀ ਮਰੋੜਿਆ ਜਾ ਰਿਹਾ ਸੀ,

ਜਿਵੇਂ ਜਦੋਂ ਉਹ ਛੋਟੀ ਜਿਹੀ ਸੀ ਤਾਂ ਉਹਦੇ ਪਿਤਾ ਜੀ ਕਿੱਕਰ ਦੀ ਤਾਜ਼ੀ ਦਾਤਣ ਦੇ ਦੋ ਟੁਕੜੇ ਕਰਨ ਲਗਿਆਂ ਉਹਨੂੰ ਮਰੋੜ ਮਰੋੜ ਕੇ ਤੋੜਦੇ ਹੁੰਦੇ ਸਨ।

ਰੋਟੀ ਖਾਣ ਮਗਰੋਂ ਲੀਨੂੰ ਚੁਪਚਾਪ ਆਪਣੀ ਰਜ਼ਾਈ ਵਿਚ ਵੜ ਗਈ।

ਚੁਪ ਇਕ ਭਾਰੀ ਸਿਲ ਸੀ, ਇਕ ਵਡੀ ਸਾਰੀ ਚੱਟਾਨ ਸੀ, ਜਿਸ ਦਾ ਭਾਰ ਜਿਵੇਂ ਸਾਰੇ ਦਾ ਸਾਰਾ ਕਰੁਣਾ ਦੀ ਛਾਤੀ ਤੇ ਪਿਆ ਹੋਇਆ ਸੀ।

"ਲੀਨੂੰ ਬੇਟਾ, ਤੂੰ ਹੱਥਾਂ ਉਤੇ ਕਰੀਮ ਲਾ ਲਈ ਏ ?" ਕਰੁਣਾ ਨੇ ਜਿਵੇਂ ਉਸ ਚੱਟਾਨ ਨੂੰ ਤੋੜਨ ਦੀ ਕੋਸ਼ਿਸ਼ ਕੀਤੀ।

"ਓਹੋ, ਮੰਮੀ ਉਹ ਤੇ ਮੈਂ ਭੁੱਲ ਹੀ ਗਈ," ਲੀਨੂੰ ਨੇ ਇਕਦਮ ਰਜ਼ਾਈ ਵਿਚੋਂ ਉਠਦਿਆਂ ਕਿਹਾ, ਜਿਵੇਂ ਸਭ ਤੋਂ ਜ਼ਰੂਰੀ ਕੰਮ ਇਹੋ ਸੀ ਜਿਹੜਾ ਉਹ ਭੁੱਲ ਗਈ ਸੀ। "ਠਹਿਰ ਜਾ, ਮੈਂ ਦੇਨੀ ਆਂ," ਕਰੁਣਾ ਨੇ ਅਲਮਾਰੀ ਵਿਚੋਂ ਕਰੀਮ ਕੱਢ ਕੇ ਲੀਨੂੰ ਨੂੰ ਫੜਾਈ। ਉਹ ਜਿਵੇਂ ਏਸ ਯਾਦ ਆਏ ਕੰਮ ਦੀ ਸ਼ੁਕਰਗੁਜ਼ਾਰ ਸੀ, ਜਿਸ ਨੇ ਪਲਾਂ ਦੇ ਤਣਾਓ ਨੂੰ ਰਤਾ ਘਟਾਇਆ ਸੀ।

ਕਰੀਮ ਲਾ ਕੇ ਲੀਨੂੰ ਲੇਟ ਗਈ, ਤੇ ਉਹਨੇ ਅੱਖਾਂ ਮੀਟ ਲਈਆਂ।

ਕਰੁਣਾ ਨੇ ਬੱਤੀ ਬੁਝਾ ਦਿਤੀ, ਤੇ ਲੇਟ ਗਈ।

ਪਤਾ ਨਹੀਂ ਕਿੰਨਾ ਚਿਰ ਗੁਜ਼ਰ ਗਿਆ।

ਨਾਲ ਦੇ ਕਮਰੇ ਵਿਚ ਟੈਲੀਫ਼ੋਨ ਦੀ ਘੰਟੀ ਵਜੀ।

"ਹੈਲੋ," ਕਰੁਣਾ ਨੇ ਰਿਸੀਵਰ ਚੁਕਿਆ।

"ਹੈਲੋ," ਕਰੁਣਾ ਕੀ ਕਰ ਰਹੀ ਸੈਂ ?"

"ਓਹ, ਤੋਸ਼ੀ ! ਕੁਝ ਨਹੀਂ, ਬਸ ਐਵੇਂ ਲੇਟੀ ਸਾਂ।"

"ਮੈਂ ਸ਼ਾਮੀਂ ਵੀ ਤੈਨੂੰ ਰਿੰਗ ਕੀਤਾ ਸੀ, ਤੂੰ ਘਰ ਨਹੀਂ ਸੈਂ।"

"ਹਾਂ ਮੈਂ ਤੇ ਲੀਨੂੰ ਜ਼ਰਾ ਗਈਆਂ ਸਾਂ ਬਾਹਰ।"

"ਲੀਨੂੰ ਕਿਥੇ ਵੇ ?"

"ਸੌਂ ਗਈ ਏ।"

"ਹੱਛਾ, ਬਸ, ਮੈਂ ਐਵੇਂ ਸੋਚਿਆ, ਪੁੱਛਾਂ . . . . ਕਿ . . . . ਕਿ ਕੀ ਪਈ ਕਰਨੀ ਏਂ।"

"ਓ, ਤੋਸ਼ੀ !" ਕਰੁਣਾ ਦਾ ਜੀਅ ਕੀਤਾ, ਤੋਸ਼ੀ ਉਹਦੇ ਨਾਲ ਇਹ ਐਕਟਿੰਗ ਨਾ ਕਰੇ। ਤੋਸ਼ੀ ਉਹਦੀ ਬੜੀ ਸਨੇਹ ਵਾਲੀ, ਬੜੀ ਡੂੰਘੀ ਦੋਸਤ ਸੀ।

"ਕਰੁਣਾ ਮੈਂ ਥੋੜ੍ਹੇ ਚਿਰ ਲਈ ਆ ਜਾਵਾਂ ?" ਤੋਸ਼ੀ ਜਿਵੇਂ ਤਰਲਾ ਕਰ ਰਹੀ ਸੀ।

"ਆ ਜਾ," ਕਰੁਣਾ ਨੇ ਰਤਾ ਰੁਕ ਕੇ ਕਿਹਾ। ਹਰ ਤਕਲੀਫ਼ ਵੇਲੇ ਉਹਨੂੰ ਬਿਲਕੁਲ ਇਕੱਲਿਆਂ ਰਹਿਣਾ ਪਸੰਦ ਸੀ, ਪਰ ਤੋਸ਼ੀ ਦੀ ਗੱਲ ਹੋਰ ਸੀ।

ਕੁਝ ਚਿਰ ਮਗਰੋਂ ਤੋਸ਼ੀ ਆ ਗਈ।

"ਕਿਹਦੇ ਨਾਲ ਆਈ ਏਂ ?" ਕਰੁਣਾ ਨੇ ਪੁੱਛਿਆ।

ਡਰਾਈਵਰ ਆਇਆ ਏ। ਗੱਡੀ ਖੜੀ ਏ ਥੱਲੇ।"

ਦੋਵੇਂ ਚੁਪਚਾਪ ਬੈਠੀਆਂ ਰਹੀਆਂ।

"ਕਾਫ਼ੀ ਦਾ ਇਕ ਕੱਪ ਪੀਏਂਗੀ ?" ਕਰੁਣਾ ਨੇ ਪੁੱਛਿਆ।

"ਕੋਈ ਲੋੜ ਨਹੀਂ ਏਸ ਵੇਲੇ," ਤੋਸ਼ੀ ਦੇ ਸੰਘ ਵਿਚ ਕੁਝ ਅਟਕ ਰਿਹਾ ਸੀ।

"ਬਈ ਇਕ ਗਰਮ ਗਰਮ ਕੱਪ ਉਤੇ ਮੇਰਾ ਦਿਲ ਕਰ ਰਿਹਾ ਏ," ਕਰੁਣਾ ਨੇ ਸਿਰਫ਼ ਕੁਝ ਕਰਨ ਲਈ ਕਿਹਾ।

"ਚੰਗਾ ਠੀਕ ਏ।"

ਕਰੁਣਾ ਨੇ ਬਿਜਲੀ ਦੀ ਕੇਤਲੀ ਲਈ ਤੇ ਉਸ ਕਮਰੇ ਵਿਚ ਹੀ ਉਹਦਾ ਪਲੱਗ ਲਾ ਦਿਤਾ, ਤੇ ਆ ਕੇ ਦੀਵਾਨ ਤੇ ਬਹਿ ਗਈ।

ਤੋਸ਼ੀ ਨੇ ਇਕ ਪਲ ਕਰੁਣਾ ਵਲ ਤੱਕਿਆ। ਫੇਰ ਉਹ ਦੂਜੇ ਪਾਸੇ ਤੱਕਣ ਲਗੀ। ਇਹੋ ਜਿਹੇ ਵੇਲੇ ਕੋਈ ਕਿਸੇ ਨੂੰ ਕੀ ਆਖੇ ? ਉਹਨੇ ਇਕ ਡੂੰਘਾ ਸਾਹ ਭਰਿਆ, ਤੇ ਫੇਰ ਉਹਨੂੰ ਹੌਲੀ ਹੌਲੀ ਬਾਹਰ ਕੱਢਣ ਲਗੀ — ਤਾਂ ਜੁ ਕਰੁਣਾ ਉਸ ਸਾਹ ਦੀ ਆਵਾਜ਼ ਨਾ ਸੁਣ ਲਵੇ।

ਉਸ ਔਖੀ ਤੇ ਭਾਰੀ ਚੁੱਪ ਵਿਚ ਦੋਹਾਂ ਨੂੰ ਕੇਤਲੀ ਵਿਚ ਕੁਨਮਨਾਂਦੇ ਪਾਣੀ ਦੀ ਆਵਾਜ਼ ਸੁਣਾਈ ਦੇਣ ਲਗ ਪਈ ਸੀ। ਕਰੁਣਾ ਨੂੰ ਪਤਾ ਸੀ, ਹਾਲੀ ਪਾਣੀ ਉਬਲਿਆ ਨਹੀਂ। ਫੇਰ ਵੀ, ਉਹਨੇ ਉਠ ਕੇ ਕੇਤਲੀ ਦਾ ਢੱਕਣ ਲਾਹ ਕੇ ਉਹਦੇ ਅੰਦਰ ਝਾਕਿਆ। ਕੇਤਲੀ ਦੇ ਪਾਸਿਆਂ ਨਾਲ ਪਾਣੀ ਦੀਆਂ ਨਿੱਕੀਆਂ ਨਿੱਕੀਆਂ ਗੋਲੀਆਂ ਮੋਤੀਆਂ ਦੇ ਦਾਣਿਆਂ ਵਾਂਗ ਪਰੋਤੀਆਂ ਜਾ ਰਹੀਆਂ ਸਨ। ਕਰੁਣਾ ਨੇ ਢੱਕਣ ਫੇਰ ਰਖ ਦਿਤਾ।

"ਠੰਢ ਵਿਚ ਗਰਮ ਕਾਫ਼ੀ ਦਾ ਪਿਆਲਾ ਵੀ ਕਿੰਨੀ ਖ਼ੁਸ਼ੀ ਦੇਂਦਾ ਏ," ਕਰੁਣਾ ਨੇ ਕਿਹਾ।

"ਮੇਰਾ ਵੀ ਜੀ ਕਰ ਰਿਹਾ ਏ ਹੁਣ ਤੇ," ਤੋਸ਼ੀ ਨੇ ਕਿਹਾ, ਭਾਵੇਂ ਕਾਫ਼ੀ ਦੀ ਉਹਨੂੰ ਉੱਕੀ ਲੋੜ ਨਹੀਂ ਸੀ।

ਕਰੁਣਾ ਰਸੋਈ ਵਿਚੋਂ ਕੱਪ ਲੈਣ ਗਈ। ਤੋਸ਼ੀ ਵੀ ਉਹਦੇ ਮਗਰ ਮਗਰ ਆ ਗਈ।

ਕਾਫ਼ੀ ਤਿਆਰ ਹੋ ਗਈ। ਚੁਪਚਾਪ ਆਪਣਾ ਆਪਣਾ ਕੱਪ ਫੜ ਕੇ ਦੋਵੇਂ ਪੀਣ ਲੱਗੀਆਂ।

"ਕਰੁਣਾ, ਕੋਈ ਗੱਲ ਕਰ," ਤੋਸ਼ੀ ਜਿਵੇਂ ਉਸ ਚੁੱਪ ਤੋਂ ਘਬਰਾ ਉਠੀ ਸੀ।

ਅਚਾਨਕ ਕਰੁਣਾ ਦੀਆਂ ਅੱਖਾਂ ਭਰ ਆਈਆਂ। ਉਸ ਪਲ ਵਿਚ ਪਤਾ ਨਹੀਂ ਕਿੰਜ ਉਹਦਾ ਕਠੋਰ ਜ਼ਬਤ ਖੁਰ ਗਿਆ ਸੀ।

ਕਰੁਣਾ ਦੇ ਹੱਥ ਲਰਜ਼ ਰਹੇ ਸਨ। ਪਿਆਲਾ ਉਹਨੇ ਮੇਜ਼ ਉਤੇ ਰਖ ਦਿਤਾ। ਤੋਸ਼ੀ ਨੇ ਹੱਥ ਵਧਾ ਕੇ ਕਰੁਣਾ ਦੀਆਂ ਉਂਗਲਾਂ ਨੂੰ ਛੁਹਿਆ, ਤੇ ਪੋਲੀ ਜਿਹੀ ਉਹਨਾਂ ਨੂੰ ਥਾਪੜ ਦਿਤਾ।

ਤੋਸ਼ੀ ਉਠ ਕੇ ਬਾਹਰ ਗਈ। ਕਾਰ ਸਟਾਰਟ ਹੋਣ ਦੀ ਆਵਾਜ਼ ਆਈ। ਵਾਪਸ ਆ ਕੇ ਤੋਸ਼ੀ ਨੇ ਕਿਹਾ, "ਮੈਂ ਡਰਾਈਵਰ ਦੇ ਹੱਥ ਸੁਨੇਹਾ ਭੇਜ ਦਿਤਾ ਏ ਕਿ ਰਾਤੀਂ ਮੈਂ ਏਥੇ ਹੀ ਰਹਾਂਗੀ।"

ਕਰੁਣਾ ਨੂੰ ਏਸ ਗੱਲ ਨਾਲ ਨਾ ਤਸੱਲੀ ਹੋਈ, ਨਾ ਉਲਝਨ ਹੋਈ। ਬਸ, ਚੁਪ-ਚਾਪ ਉਹ ਬੈਠੀ ਰਹੀ। ਝੋਲੀ ਵਿਚ ਪਏ ਆਪਣੇ ਦੋਹਾਂ ਹੱਥਾਂ ਨੂੰ ਖ਼ਾਮੋਸ਼ ਤੱਕਦੀ ਰਹੀ।

ਤੋਸ਼ੀ ਨੇ ਉਹਦਾ ਕੱਪ ਚੁੱਕ ਕੇ ਉਹਨੂੰ ਫੜਾ ਦਿੱਤਾ। ਆਪਣਾ ਕੱਪ ਚੁੱਕ ਕੇ ਉਹ ਕਾਫ਼ੀ ਦੇ ਨਿੱਕੇ ਨਿੱਕੇ ਘੁਟ ਭਰਨ ਲੱਗੀ।

"ਮੈਂ ਏਸੇ ਘੜੀ ਤੋਂ, ਇਹਨਾਂ ਹੀ ਪਲਾਂ ਤੋਂ, ਏਨੇ ਵਰ੍ਹੇ ਤ੍ਰਹਿੰਦੀ ਰਹੀ ਹਾਂ। ਏਸੇ ਘੜੀ ਤੋਂ ਡਰਦਿਆਂ ਮੈਂ ਤੇਰ੍ਹਾਂ ਵਰ੍ਹੇ ਓਸ ਘਰ ਵਿਚ ਕੱਟੇ ਜਿਥੇ ਮੈਂ ਹਰ ਰੋਜ਼ ਮਰਦੀ ਰਹੀ, ਹਰ ਰੋਜ਼ ਮਰਦੀ ਰਹੀ," ਕਰੁਣਾ ਜਿਵੇਂ ਬਹੁਤੀ ਆਪਣੇ ਆਪ ਨਾਲ ਤੇ ਥੋੜ੍ਹੀ ਤੋਸ਼ੀ ਨਾਲ ਗੱਲ ਕਰ ਰਹੀ ਸੀ।

ਤੋਸ਼ੀ ਚੁੱਪ ਸੀ।

"ਜਦੋਂ ਵੀ ਕਦੇ ਉਸ ਘਰ ਦੀਆਂ ਦਹਿਲੀਜ਼ਾਂ ਤੋਂ ਬਾਹਰ ਜਾਣ ਦਾ ਖ਼ਿਆਲ ਆਇਆ, ਲੀਨੂੰ ਦਾ ਮੂੰਹ ਮੇਰੇ ਅੱਗੇ ਆ ਖਲੋਤਾ। ਏਸੇ ਘੜੀ ਤੋਂ ਡਰਦਿਆਂ ਮੇਰੇ ਪੈਰ ਬੱਝ ਜਾਂਦੇ ਰਹੇ।"

"ਵੇਖ ਕਰੁਣਾ, ਇਕ ਵਾਰ ਹਿੰਮਤ ਕਰਕੇ ਇਕ ਕਦਮ ਚੁੱਕਿਆ ਏ। ਹੁਣ ਜੀ ਛੋਟਾ ਨਾ ਕਰ।"

"ਨਹੀਂ, ਤੋਸ਼ੀ, ਦਿਲ ਤੇ ਮੈਂ ਬਿਲਕੁਲ ਪੱਕਾ ਕੀਤਾ ਹੋਇਆ ਏ," ਪਰ ਉਹਦੇ ਅੰਦਰ ਕੁਝ ਤਰੁੰਡਿਆ ਜਾ ਰਿਹਾ ਸੀ।

ਉਠ ਕੇ ਉਹਨੇ ਕੇਤਲੀ ਵਿਚ ਹੋਰ ਪਾਣੀ ਪਾ ਦਿਤਾ ਤੇ ਪਲੱਗ ਲਾ ਦਿਤਾ। ਉਠਣ ਬਹਿਣ ਨਾਲ ਉਹਨੇ ਆਪਣੇ ਆਪ ਨੂੰ ਸੰਭਾਲਣ ਦੀ ਕੋਸ਼ਿਸ਼ ਕੀਤੀ, ਖਿਲਰਦੇ ਜਾਂਦੇ ਖ਼ਿਆਲਾਂ ਨੂੰ ਇਕੱਠਿਆਂ ਕਰਨ ਦੀ ਕੋਸ਼ਿਸ਼ ਕੀਤੀ।

"ਵਕੀਲ ਨੂੰ ਮਿਲੀ ਸੈਂ ?"

"ਨਹੀਂ, ਕੱਲ੍ਹ ਮਿਲੀ ਸਾਂ।"

"ਕੁਝ ਆਖਦਾ ਸੀ ?"

"ਉਹੀ ਗੱਲ ਕਿ ਬੱਚਾ ਮਾਂ ਜਾਂ ਪਿਉ ਵਿਚੋਂ ਕਿਸ ਨੂੰ ਦਿਤਾ ਜਾਏ, ਇਸ ਬਾਰੇ ਜਜ ਦੀ ਮਰਜ਼ੀ ਹੈ — ਜਿਵੇਂ ਉਹ ਠੀਕ ਸਮਝੇ।"

"ਜਹੰਨਮ ਵਿਚ ਜਾਏ ਇਹ ਕਾਨੂੰਨ। ਮਾਂ ਦਾ ਬੱਚੇ ਉਤੇ ਹੱਕ ਨਹੀਂ ? ਜੰਮੇ ਮਾਂ, ਪਾਲੇ ਮਾਂ, ਜਫ਼ਰ ਜਾਲੇ ਮਾਂ —," ਤੋਸ਼ੀ ਝੁੰਜਲਾ ਰਹੀ ਸੀ।

ਤੇ ਕਰੁਣਾ ਨੂੰ ਸਾਰੇ ਜਫ਼ਰ ਜਾਲ ਹੋਏ ਯਾਦ ਆ ਰਹੇ ਸਨ। ਕਿੰਜ ਲੀਨੂੰ ਨੂੰ ਉਹਨੇ ਪਾਲਿਆ ਸੀ, ਕਿੰਜ ਮਾਂ ਤੇ ਪਿਓ ਦੋਵਾਂ ਦਾ ਪਿਆਰ ਉਹ ਇਕੱਲੀ ਹੀ ਉਹਨੂੰ ਦੇਂਦੀ ਰਹੀ ਸੀ, ਕਿੰਜ ਆਨੰਦ ਦੇ ਦਿਲ ਵਿਚ ਆਪਣੀ ਬੱਚੀ ਲਈ ਰਤਾ ਮੋਹ ਨਹੀਂ ਸੀ। ਸ਼ੇਰ ਚੀਤੇ ਵੀ ਆਪਣੇ ਬੱਚਿਆਂ ਨਾਲ ਮੋਹ ਕਰਦੇ ਨੇ, ਉਹਨਾਂ ਦੀ ਰਾਖੀ ਕਰਦੇ ਨੇ, ਪਰ ਇਹ ਆਨੰਦ ਸੀ ਕਿ . . . .

"ਏਸ ਆਨੰਦ ਨੂੰ ਵੀ ਤੰਗ ਕਰਨ ਦਾ ਬਸ ਇਹੋ ਤਰੀਕਾ ਲਭਿਆ। ਢਾਈਆਂ ਵਰ੍ਹਿਆਂ ਵਿਚ ਮਸਾਂ ਮਸਾਂ ਤੂੰ ਇਹ ਘਰ ਬਣਾਇਆ ਸੀ। ਲੀਨੂੰ ਵੀ ਸਿਆਣੀ ਹੋ ਗਈ

ਏ। ਏਨੇ ਸਾਲਾਂ ਮਗਰੋਂ ਰਤਾ ਤੈਨੂੰ ਚੈਨ ਮਿਲਿਆ ਸੀ। ਤੇ ਹੁਣ ਸੂ ਅਰਜ਼ੀ ਕਰ ਦਿਤੀ, ਬਈ ਬੱਚੀ ਮੈਨੂੰ ਸੌਂਪੀ ਜਾਏ। ਕੋਈ ਪੁੱਛੇ, ਤੂੰ ਉਹਨੂੰ ਪਿਆਰ ਨਹੀਂ ਕਰਨਾ, ਉਹਨੂੰ ਪਾਲਣਾ ਨਹੀਂ, ਉਹਦੇ ਉਤੇ ਖ਼ਰਚ ਨਹੀਂ ਕਰਨਾ ? ਇਹ ਅਰਜ਼ੀ ਸਿਰਫ਼ ਦੁਖ ਦੇਣ ਵਾਸਤੇ . . . . ਹੋਰ ਕੀ ?" ਕਰੁਣਾ ਦੇ ਮੂੰਹ ਵਲ ਤਕ ਕੇ ਤੋਸ਼ੀ ਨੂੰ ਆਨੰਦ ਉਤੇ ਹੋਰ ਗੁੱਸਾ ਆ ਰਿਹਾ ਸੀ, ਹੋਰ ਝੁੰਜਲਾਹਟ ਹੋ ਰਹੀ ਸੀ।

ਕੇਤਲੀ ਵਿਚ ਪਾਣੀ ਦੇ ਗੜ੍ਹਕਣ ਦਾ ਖੜਾਕ ਆ ਰਿਹਾ ਸੀ। ਕਰੁਣਾ ਨੇ ਉਠ ਕੇ ਦੋ ਕੱਪ ਹੋਰ ਬਣਾ ਲਏ। ਆਪਣਾ ਕੱਪ ਮੇਜ਼ ਉਤੇ ਰਖ ਕੇ ਉਹ ਅੰਦਰ ਚਲੀ ਗਈ। ਤੋਸ਼ੀ ਨੇ ਉਠ ਕੇ ਰਤਾ ਕੁ ਦੂਜੇ ਕਮਰੇ ਵਿਚ ਝਾਕਿਆ। ਕਰੁਣਾ ਲੀਨੂੰ ਉਤੇ ਰਜ਼ਾਈ ਦੇ ਰਹੀ ਸੀ। ਤੋਸ਼ੀ ਝਟਪਟ ਵਾਪਸ ਆ ਕੇ ਸੋਫ਼ੇ ਉਤੇ ਬਹਿ ਗਈ।

ਕਰੁਣਾ ਵਾਪਸ ਆਈ, ਤੇ ਉਹਦੇ ਮੂੰਹ ਉਤੇ ਅਣਵਗੇ ਅੱਥਰੂਆਂ ਦਾ ਏਨਾ ਖਿਚਾਓ ਸੀ, ਕਿ ਉਹਦੀਆਂ ਗਲ੍ਹਾਂ ਫ਼ਰਕ ਰਹੀਆਂ ਸਨ। ਦੀਵਾਨ ਉਤੇ ਬਹਿੰਦਿਆਂ ਹੀ ਉਹਨੇ ਦੋਹਾਂ ਹੱਥਾਂ ਵਿਚ ਮੂੰਹ ਲੁਕਾ ਲਿਆ, ਤੇ ਫਫਕ ਫਫਕ ਕੇ ਰੋਣ ਲੱਗੀ। ਤੋਸ਼ੀ ਵੀ ਆ ਕੇ ਦੀਵਾਨ ਉਤੇ ਬਹਿ ਗਈ। ਚੁਪਚਾਪ ਉਹਨੇ ਕਰੁਣਾ ਦੇ ਕੰਬਦੇ ਮੋਢਿਆਂ ਦੁਆਲੇ ਆਪਣੀ ਬਾਂਹ ਵਲਾ ਲਈ।

"ਸੋਚਨੀ ਆਂ . . . ਜੇ . . . ਜਜ ਨੇ ਲੀਨੂੰ ਆਨੰਦ ਨੂੰ ਹੀ ਦੇ ਦਿੱਤੀ . . . ਤੇ ਉਹ . . . . ਲੀਨੂੰ ਨੂੰ ਲੈ ਗਏ . . . ਤਾਂ ਰਾਤੀਂ . . . . ਰਾਤੀਂ ਇਹਦੇ ਉਤੇ ਰਜ਼ਾਈ ਕੌਣ ਦਿਆ ਕਰੇਗਾ ?"

ਤੋਸ਼ੀ ਦਾ ਜੀਅ ਕੀਤਾ ਕਿਤੇ ਲੁਕ ਕੇ ਰੋਏ। ਉਹਦੇ ਸੰਘ ਵਿਚ ਕੁਝ ਸੁਲਗ ਰਿਹਾ ਸੀ।

ਕਰੁਣਾ ਨੇ ਆਪਣੇ ਆਪ ਨੂੰ ਸੰਭਾਲਿਆ।

"ਹੱਛਾ ਤੋਸ਼, ਤੂੰ ਏਥੇ ਦੀਵਾਨ ਉਤੇ ਸੌਂ ਜਾਏਂਗੀ ਨਾ ?" ਹਾਲਾਂਕਿ ਕਰੁਣਾ ਨੂੰ ਪਤਾ ਸੀ ਕਿ ਜਦੋਂ ਵੀ ਤੋਸ਼ੀ ਰਾਤੀਂ ਉਹਦੇ ਕੋਲ ਰਹਿੰਦੀ ਸੀ, ਦੀਵਾਨ ਉਤੇ ਹੀ ਸੌਂਦੀ ਹੁੰਦੀ ਸੀ।

ਤੋਸ਼ੀ ਨੇ ਸਿਰ ਹਿਲਾ ਕੇ ਹਾਂ ਕਰ ਦਿਤੀ।

ਕਰੁਣਾ ਅੰਦਰੋਂ ਇਕ ਚਿੱਟੀ ਚਾਦਰ ਲੈ ਆਈ। ਇਕ ਰਜ਼ਾਈ ਲੈ ਆਈ। ਆਪਣਾ ਨਾਈਟ-ਸੂਟ ਉਹਨੇ ਤੋਸ਼ੀ ਨੂੰ ਦੇ ਦਿਤਾ ਤੇ ਖ਼ਾਲੀ ਕੱਪ ਟਰੇ ਵਿਚ ਰਖ ਕੇ ਰਸੋਈ ਵਿਚ ਲੈ ਗਈ।

ਬੱਤੀ ਬੁਝਾ ਕੇ ਉਹ ਆਪਣੇ ਮੰਜੇ ਉਤੇ ਲੇਟ ਗਈ।

ਕਰੁਣਾ ਨੂੰ ਇਹ ਸਮਝ ਨਹੀਂ ਸੀ ਆ ਰਹੀ, ਕਿ ਉਹ ਕੀ ਚਾਹੁੰਦੀ ਸੀ — ਇਹ ਰਾਤ ਏਨੀ ਲੰਮੀ ਹੋ ਜਾਏ ਕਿ ਮੁੱਕ ਜਾਏ ਕਿ ਮੁੱਕੇ ਹੀ ਨਾ, ਜਾਂ ਝਟਪਟ ਮੁੱਕ ਜਾਏ, ਸਵੇਰ ਹੋ ਜਾਏ, ਫ਼ੈਸਲਾ ਹੋ ਜਾਏ, ਤੇ ਇਹ ਘੁਟਨ ਖ਼ਤਮ ਹੋ ਜਾਏ। ਉਹ ਕੁਝ ਵੀ ਨਹੀਂ ਸੀ ਚਾਹ ਰਹੀ। ਉਹ ਕੁਝ ਵੀ ਨਹੀਂ ਸੀ ਉਡੀਕ ਰਹੀ। ਉਹ ਕੁਝ ਵੀ ਨਹੀਂ ਸੀ ਸੋਚ ਰਹੀ।

ਰਾਤ ਕਾਫ਼ੀ ਗੁਜ਼ਰ ਗਈ ਸੀ। ਕਰੁਣਾ ਉੱਠੀ, ਤੇ ਚੁਪਚਾਪ ਲੀਨੂੰ ਦੇ ਨਾਲ ਲੇ ਟ ਗਈ। ਲੀਨੂੰ ਦੀ ਗੱਲ ਉਤੇ ਉਹਨੇ ਹੌਲੀ ਜਿਹੇ ਆਪਣੇ ਬੁੱਲ੍ਹ ਰਖ ਦਿਤੇ।

# ਠੱਗੀ

## ਗੁਲਜ਼ਾਰ ਸਿੰਘ ਸੰਧੂ

ਜਦ ਕਦੀ ਵੀ ਨਸੀਬ ਆਸਾਮ ਤੋਂ ਛੁੱਟੀ ਆਉਂਦਾ ਤਾਂ ਆਪਣੇ ਪਿੰਡ ਜੰਮੂ ਵਾਲੀ ਬੇਬੇ ਨੂੰ ਜ਼ਰੂਰ ਮਿਲਦਾ। ਬੇਬੇ ਵੀ ਇਕੋ ਸਾਹ ਅਸੀਸਾਂ ਦੇ ਢੇਰ ਲਾ ਦਿੰਦੀ। ਕਦੋਂ ਆਇਆ ਮੇਰੇ ਮਹਿਲਾਂ ਦਾ ਤੋਤਾ ? ਕਿੰਨੀ ਨੌਕਰੀ ਐ ਹੁਣ ਤੇਰੀ ? ਪ੍ਰਦੇਸ ਰਹਿਣਾ ਤਾਂ ਕੈਦ ਕੱਟਣ ਵਾਂਗ ਹੁੰਦੈ। ਪਰ ਕੀ ਮਾੜੈ ? ਢਿੱਡ ਦੀ ਖ਼ਾਤਰ ਦੁਨੀਆ ਬਹੁਤ ਕੁਝ ਕਰਦੀ ਏ।"

ਨਸੀਬ ਹੂੰ ਹਾਂ ਕਰਕੇ ਜੰਮੂ ਵਾਲੀ ਦੇ ਸਾਰੇ ਸਵਾਲਾਂ ਦਾ ਐਵੇਂ ਕਿਵੇਂ ਉੱਤਰ ਦੇ ਛਡਦਾ ਹੈ। ਅਸਲ ਵਿਚ ਉਹ ਉਸ ਦੇ ਨਾਲ ਅਜਿਹੀਆਂ ਗੱਲਾਂ ਕਰਨ ਨਹੀਂ ਸੀ ਜਾਂਦਾ। ਉਹ ਤਾਂ ਕੇਵਲ ਫ਼ਰਜ਼ ਨਿਭਾਣ ਜਾਂਦਾ ਸੀ, ਤਾਂ ਕਿ ਅੱਸੀਆਂ ਵਰ੍ਹਿਆਂ ਦੀ ਇਹ ਬੁੱਢੀ ਮਨ ਵਿਚ ਇਹ ਨਾ ਸੋਚੇ ਕਿ ਫਲਾਣੇ ਦਾ ਮੁੰਡਾ ਕੰਮ ਤੇ ਲੱਗਣ ਕਰਕੇ ਰਾਮ ਸਤ ਤੋਂ ਵੀ ਜਾਂਦਾ ਰਿਹਾ।

ਜਿਸ ਵੇਲੇ ਉਹ ਬੇਬੇ ਦੇ ਸਵਾਲਾਂ ਦਾ ਉੱਤਰ ਦੇ ਰਿਹਾ ਹੁੰਦਾ, ਉਸ ਦਾ ਦਿਮਾਗ਼ ਆਸਾਮ ਵਿਚ ਨਦੀਆਂ ਦੇ ਪੁਲ ਬਣਾਉਣ ਵਾਸਤੇ ਪੁੱਟੀਆਂ ਜਾਣ ਵਾਲੀਆਂ ਖੂਹੀਆਂ ਦੇ ਚੱਕਰ ਲਾ ਰਿਹਾ ਹੁੰਦਾ। ਠੇਕੇਦਾਰ ਸੰਤ ਰਾਮ ਕੋਲ ਪਤਾ ਨਹੀਂ ਕੀ ਜਾਦੂ ਸੀ ਕਿ ਇਕ ਪੁਲ ਬਣਦਾ ਤਾਂ ਦੂਜੇ ਦਾ ਠੇਕਾ ਹੋਰ ਮਿਲ ਜਾਂਦਾ। ਠੇਕੇ ਉਤੇ ਵਧ ਤੋਂ ਵਧ ਗਭਰੂਆਂ ਦੀ ਲੋੜ ਹੁੰਦੀ। ਸੰਤ ਰਾਮ ਪਿੰਡ ਦਾ ਇਕ ਗੇੜਾ ਲਾਉਂਦਾ ਤੇ ਸਾਰੇ ਗਭਰੂਆਂ ਨੂੰ ਹੂੰਝ ਕੇ ਸੈਂਕੜੇ ਕੋਹਾਂ ਦੂਰ ਲੈ ਜਾਂਦਾ। ਨਸੀਬ ਤਾਂ ਭਲਾ ਉਸ ਦੇ ਪਹਿਲੇ ਠੇਕੇ ਤੋਂ ਹੀ ਉਸ ਦੇ ਨਾਲ ਸੀ।

ਇਕ ਵਾਰੀ ਜਦੋਂ ਉਹ ਆਪਣੀ ਭੈਣ ਦੇ ਵਿਆਹ ਪਿੰਡ ਆਇਆ ਤਾਂ ਉਸ ਨੂੰ ਪਤਾ ਲੱਗਾ ਕਿ ਜੰਮੂ ਵਾਲੀ ਬੇਬੇ ਨੂੰ ਅਧਰੰਗ ਹੋ ਗਿਆ ਹੈ। ਕਿਸੇ ਨੇ ਦੱਸਿਆ ਕਿ ਬੇਬੇ ਦਾ ਇਕ ਪਾਸਾ ਬੇਜਾਨ ਹੋ ਗਿਆ ਹੈ, ਤੇ ਉਹ ਆਪਣਾ ਉਸ ਪਾਸੇ ਦਾ ਕੋਈ ਅੰਗ ਦੂਸਰੇ ਪਾਸੇ ਦੇ ਅੰਗਾਂ ਦੀ ਸਹਾਇਤਾ ਬਿਨਾਂ ਨਹੀਂ ਹਿਲਾ ਸਕਦੀ। ਕੀ ਹੁੰਦੀ ਏ ਚੀਚੀ ਉਂਗਲੀ, ਇਸ ਦੀ ਹਰਕਤ ਵੀ ਉਸ ਦੇ ਆਪਣੇ ਵਸ ਵਿਚ ਨਹੀਂ ਸੀ। ਦਿਨ ਰਾਤ ਇਕ ਮੰਜੀ ਤੇ ਪਈ ਰਹਿੰਦੀ ਜਿਹੜੀ ਉਸ ਦੇ ਚੌਹਾਂ ਪੁੱਤਰਾਂ ਨੇ ਤੂੜੀ ਵਾਲੇ ਕੋਠੇ ਵਿਚ ਡਾਹ ਛੱਡੀ ਸੀ। ਪੁੱਤਰ ਤਾਂ ਪਹਿਲਾਂ ਵੀ ਉਸ ਦੇ ਇਨੇ ਕਾਬੂ ਵਿਚ ਨਹੀਂ ਸਨ, ਪਰ ਹੁਣ ਤਾਂ ਨੂੰਹਾਂ ਵੀ ਗੱਲ ਨਾ ਗੌਲਦੀਆਂ। ਤੂੜੀ ਵਾਲੇ ਕੋਠੇ ਦੀ ਮੰਜੀ ਤੇ ਬੇਬੇ ਇਸੇ ਤਾਕ ਵਿਚ ਰਹਿੰਦੀ ਕਿ ਚੌਹਾਂ ਵਿਚੋਂ ਕੋਈ ਇਕ ਨੂੰਹ ਉਧਰੋਂ ਦੀ ਲੰਘੇ ਤੇ ਉਹ ਆਪਣੇ

ਮਨ ਦਾ ਗੁਭ ਗੁਭਾਟ ਉਸ ਉਤੇ ਕੱਢ ਲਵੇ। ਉਸ ਨੂੰ ਕੁਝ ਏਦਾਂ ਜਾਪਦਾ ਕਿ ਜਦੋਂ ਤੋਂ ਉਹ ਬਿਮਾਰ ਪਈ ਹੈ ਘਰ ਵਿਚ ਕੋਈ ਵੀ ਕੰਮ ਉਸ ਤਰ੍ਹਾਂ ਨਹੀਂ ਸੀ ਹੋ ਰਿਹਾ, ਜਿਸ ਤਰ੍ਹਾਂ ਹੋਣਾ ਚਾਹੀਦਾ ਸੀ। ਉਸ ਨੂੰ ਜਾਪਦਾ ਕਿ ਮੱਝ ਗਊ ਵਾਲੀ ਖੁਰਲੀ ਤੇ ਬੰਨ੍ਹ ਛੱਡੀ ਹੈ ਤੇ ਗਊ ਬੱਕਰੀ ਵਾਲੇ ਕਿੱਲੇ ਤੇ। ਕਈ ਵਾਰੀ ਉਹ ਸੁਤ-ਅਨੀਂਦਰੇ ਦੀ ਅਵਸਥਾ ਵਿਚ ਇਹ ਵੀ ਕਹਿੰਦੀ ਸੁਣੀ ਜਾਂਦੀ, "ਇਹਨਾਂ ਛਲਾਰੂਆਂ ਨੂੰ ਮੁਰਗੀਆਂ ਵਾਲੇ ਖੁੱਡੇ ਵਿਚ ਕਿਉਂ ਤੁੰਨੀ ਜਾਂਦੇ ਹੋ। ਤੇ ਨਾਲੇ ਅਹਿ ਵੱਡੇ ਕੁੱਕੜ ਨੂੰ ਪੱਠ ਵਾਲੀ ਸੰਗਲੀ ਕਿਉਂ ਪਾ ਰੱਖੀ ਐ।" ਕੋਈ ਬੜੀ ਗੱਲ ਨਹੀਂ ਸੀ ਜੇ ਉਹ ਇਹ ਵੀ ਸੋਚਦੀ ਹੋਵੇ ਕਿ ਉਸ ਦੀ ਛੋਟੀ ਨੂੰਹ ਵਡੀ ਨੂੰਹ ਦੇ ਮੰਜੇ ਤੇ ਜਾ ਪਈ ਹੈ ਤੇ ਵੱਡੀ ਵਿਚਕਾਰਲੀ ਦੇ। ਪਰ ਉਹ ਬੇਵਸ ਸੀ, ਸਭ ਕੁਝ ਅੰਦਰੇ ਅੰਦਰ ਪੀਂਦੀ ਜਾਂਦੀ।

ਬੇਬੇ ਦੇ ਪੁੱਤਰਾਂ ਨੂੰ ਬੇਬੇ ਦੇ ਰੋਗ ਦਾ ਬੜਾ ਦੁਖ ਸੀ। ਕਿਸੇ ਨੇ ਜੰਗਲੀ ਕਬੂਤਰ ਦਾ ਮਾਸ ਖੁਆਣ ਦੀ ਰਾਏ ਦਿਤੀ ਤਾਂ ਉਹਨਾਂ ਨੇ ਨੇੜੇ ਤੇੜੇ ਦੇ ਢੱਠੇ ਖੂਹਾਂ ਦੇ ਸਾਰੇ ਕਬੂਤਰ ਇਕ ਇਕ ਕਰਕੇ ਮਾਰ ਲਿਆਂਦੇ। ਕਿਸੇ ਨੇ ਕੋਈ ਟੀਕਾ ਦੱਸਿਆ ਤਾਂ ਉਹਨਾਂ ਨੇ ਵਿੱਤ ਅਨੁਸਾਰ ਵਧ ਤੋਂ ਵਧ ਟੀਕੇ ਲਗਵਾਏ। ਖਾਂਦੇ ਪੀਂਦੇ ਜ਼ਿਮੀਂਦਾਰ ਘਰਾਣੇ ਵਿਚ ਨਿੱਕੇ ਮੋਟੇ ਖਰਚਾਂ ਨਾਲ ਫਰਕ ਹੀ ਕੀ ਪੈਂਦਾ ਹੈ ? ਕਿਸੇ ਨੂੰ ਇਹ ਪਤਾ ਚਲ ਜਾਵੇ ਸਹੀ ਕਿ ਏਨਾ ਕੁ ਉੱਦਮ ਕਰਨ ਨਾਲ ਘਰੋਂ ਜ਼ਹਿਮਤ ਨਿਕਲ ਸਕਦੀ ਹੈ। ਪਰ ਹੁਣ ਤਾਂ ਇਹ ਗੱਲ ਬੇਬੇ ਵੀ ਜਾਣ ਗਈ ਸੀ ਕਿ ਰੋਗ ਦਾ ਇਲਾਜ ਕਿਸੇ ਦੇ ਵਸ ਦਾ ਨਹੀਂ ਸੀ ਰਿਹਾ। ਇਸ ਨਿਰਾਸ਼ਤਾ ਦੇ ਵਧਣ ਨਾਲ ਉਹ ਪਹਿਲਾਂ ਨਾਲੋਂ ਵੀ ਉਲਟ ਪੁਲਟ ਸੋਚਾਂ ਸੋਚਦੀ ਸੀ। ਜਿਹੜੀਆਂ ਗੱਲਾਂ ਆਪਣੀਆਂ ਨੂੰਹਾਂ, ਸਚ ਪੁੱਛੋ ਤਾਂ ਪਿੰਡ ਦੀਆਂ ਸਾਰੀਆਂ ਨੂੰਹਾਂ, ਬਾਰੇ ਉਸ ਦੇ ਅੰਦਰ ਹੀ ਅੰਦਰ ਰਹਿੰਦੀਆਂ ਸਨ, ਹੁਣ ਉਹ ਕਿਸੇ ਨਾ ਕਿਸੇ ਰੂਪ ਵਿਚ ਬਾਹਰ ਆਉਣ ਲਗੀਆਂ। ਪਿੰਡ ਦਾ ਕੋਈ ਵੀ ਜੀਅ ਉਸ ਦੀ ਖ਼ਬਰ ਲਈ ਨਾ ਜਾਂਦਾ। ਪੁੱਤਰ ਧੀਆਂ ਵੀ ਰੋਟੀ ਪਾਣੀ ਸਿਰਹਾਣੇ ਰੱਖ ਕੇ ਇਕ ਪਾਸੇ ਹੋ ਜਾਂਦੇ। ਜੇ ਕੋਈ ਉਸ ਨਾਲ ਗੱਲ ਕਰਦਾ ਵੀ ਤਾਂ ਅਜਿਹਾ ਬੰਦਾ ਜਿਹੜਾ ਨਸੀਬ ਵਾਂਗ ਕਈ ਮਹੀਨੇ ਬਾਹਰ ਰਹਿ ਕੇ ਕਦੀ ਕਦਾਈਂ ਛੁੱਟੀ ਆਉਂਦਾ।

ਨਸੀਬ ਨੂੰ ਜੰਮੂ ਵਾਲੀ ਬੇਬੇ ਬਾਰੇ ਸੁਣ ਕੇ ਬੜਾ ਦੁਖ ਹੋਇਆ। ਇਕ ਤੁਰਦਾ ਫਿਰਦਾ ਬੰਦਾ, ਜਿਹੜਾ ਪਿੰਡ ਦੇ ਜੀਅ ਜੀਅ ਦੀ ਸਾਰ ਲੈ ਕੇ ਹੀ ਪੂਰੀ ਨੀਂਦਰ ਸੌਂ ਸਕਦਾ ਸੀ, ਕਿਵੇਂ ਸਾਰਾ ਦਿਨ ਮੰਜੀ ਨਾਲ ਲੱਗ ਕੇ ਪਿਆ ਰਹਿ ਸਕਦਾ ਹੈ ? ਨਹੀਂ ਤਾਂ ਕਿਹੜੀ ਮੁਕਾਣ ਸੀ ਜਿਸ ਦੀ ਮੋਹਰੀ ਬੇਬੇ ਨਾ ਹੁੰਦੀ ? ਕਿਹੜਾ ਕਾਰਜ ਸੀ ਜਿਸ ਵਿਚ ਉਸ ਦੀ ਰਾਏ ਨਾ ਲਈ ਜਾਂਦੀ ? ਕਿਹੜੀ ਕੰਧ ਸੀ ਜਿਹੜੀ ਉਸ ਦੀ ਰਾਏ ਬਿਨਾਂ ਉਸਰੀ ਸੀ ? ਕਿਹੜਾ ਖੂਹ ਸੀ ਜਿਸ ਦਾ ਕੜ ਟੁੱਟਦਾ ਉਸ ਨੇ ਔਖੀਂ ਨਹੀਂ ਸੀ ਤੱਕਿਆ ? ਮੁਰੱਬੇ-ਬੰਦੀ ਦੇ ਦਿਨਾਂ ਵਿਚ ਉਸ ਨੂੰ ਚੱਪੇ ਚੱਪੇ ਦੀ ਕੀਮਤ ਦਾ ਗਿਆਨ ਸੀ। ਇਥੋਂ ਤਕ ਕਿ ਇਕੱਲੇ ਇਕੱਲੇ ਖੂਹ ਜਾਂ ਰੁੱਖ ਦਾ ਜੋ ਮੁੱਲ ਪਿਆ ਸੀ ਉਹ ਵੀ ਉਸ ਦੇ ਦਿਲ ਉਤੇ ਉਕਰਿਆ ਗਿਆ ਸੀ। ਇਹ ਉਸੇ ਦੀ ਹਿੰਮਤ ਸੀ ਕਿ ਉਸ ਨੇ ਆਪਣੇ ਪੁੱਤਰਾਂ ਨੂੰ ਵਧੀਆ ਤੋਂ ਵਧੀਆ ਥਾਂ ਜ਼ਮੀਨ ਪੁਆ ਦਿਤੀ ਸੀ। ਉਸ ਨੂੰ ਇਹ ਵੀ ਪਤਾ ਸੀ ਕਿ ਸਕੂਲ ਦਾ ਮਾਸਟਰ ਕਿਹੜੀ ਕੁੜੀ ਵਲ ਤੱਕ ਕੇ ਲੰਘਦਾ ਹੈ ਜਾਂ

ਪਿੰਡ ਦੇ ਪਟਵਾਰੀ ਦਾ ਕਿਸ ਦੇ ਘਰ ਆਉਣ ਜਾਣ ਹੈ। ਬਿਮਾਰ ਪੈਣ ਤੋਂ ਪਹਿਲਾਂ ਜਦ ਪੰਦਰਾਂ ਕੁ ਸਾਲ ਦੇ ਇਕ ਜੱਟ ਮੁੰਡੇ ਨੇ ਤੇਰ੍ਹਾਂ ਕੁ ਵਰ੍ਹੇ ਦੀ ਝੀਊਰਾਂ ਦੀ ਕੁੜੀ ਨੂੰ ਘੜਾ ਚੁਕਾਉਂਦਿਆਂ ਇਹ ਕਿਹਾ ਸੀ ਕਿ ਇੰਨੇ ਭਾਰ ਨਾਲ ਉਸ ਦਾ ਲੱਕ ਟੁੱਟ ਜਾਵੇਗਾ ਤਾਂ ਹੋਰ ਕਿਸੇ ਨੂੰ ਭਾਵੇਂ ਪਤਾ ਹੋਵੇ ਜਾਂ ਨਾ, ਜੰਮੂ ਵਾਲੀ ਬੇਬੇ ਜ਼ਰੂਰ ਜਾਣਦੀ ਸੀ ਕਿ ਉੱਤਰ ਵਿਚ ਝੀਊਰਾਂ ਦੀ ਕੁੜੀ ਨੇ ਜੱਟਾਂ ਦੇ ਮੁੰਡੇ ਨੂੰ ਕੁੱਛੜ ਚੁਕ ਲੈਣ ਦਾ ਦਾਅਵਾ ਕੀਤਾ ਸੀ। ਹੁਣ ਜਦੋਂ ਕਿ ਬੇਬੇ ਨੂੰ ਬਿਮਾਰ ਪਿਆਂ ਛੇ ਮਹੀਨੇ ਹੋ ਗਏ ਸਨ, ਉਸ ਨੂੰ ਕੀ ਪਤਾ ਸੀ ਉਹ ਜੱਟਾਂ ਦਾ ਮੁੰਡਾ ਉਸ ਝੀਊਰਾਂ ਦੀ ਕੁੜੀ ਤੋਂ ਚੁਕਿਆ ਵੀ ਗਿਆ ਸੀ ਜਾਂ ਨਹੀਂ ?

ਨਸੀਬ ਦਾ ਦਿਲ ਮੂੰਹੋਂ ਭਰ ਆਇਆ। ਜਦੋਂ ਉਹ ਬੇਬੇ ਨੂੰ ਮਿਲਿਆ ਤਾਂ ਬੇਬੇ ਨੇ ਛੇ ਮਹੀਨੇ ਦੀਆਂ ਡੱਕੀਆਂ ਗੱਲਾਂ ਉਸ ਨਾਲ ਕੀਤੀਆਂ। ਉਸ ਵਰ੍ਹੇ ਮੌਸਮ ਕਿੰਨਾ ਖ਼ਰਾਬ ਰਿਹਾ ਸੀ। ਮੀਂਹਾਂ ਉਤੇ ਮੀਂਹ ਵਰ੍ਹ ਰਹੇ ਸਨ। ਜੰਮਦੀ ਫ਼ਸਲ ਨੂੰ ਕੁਤਰਾ ਖਾ ਗਿਆ ਸੀ ਤੇ ਵੱਡੀ ਹੋਈ ਨੂੰ ਟਿੱਡੀ ਦਲ। ਟਿੱਡੀਆਂ ਨੇ ਨਿੰਮ ਦੇ ਪੱਤੇ ਵੀ ਨਹੀਂ ਛੱਡੇ ਸਨ। ਸਾਰੀ ਬਨਸਪਤ ਰੁੰਡ ਦੀ ਰੁੰਡ ਹੋਈ ਪਈ ਸੀ। ਉਤੋਂ ਜੋਤਸ਼ੀ ਚੈਨ ਨਹੀਂ ਸੀ ਲੈਣ ਦਿੰਦੇ, ਕਹਿੰਦੇ ਸਨ ਕਿ ਅੱਠ ਗ੍ਰਹਿ ਮਿਲਣ ਵਾਲੇ ਹਨ। ਜਿਹੜੇ ਮਿਲਣ ਵਿਚ ਨਹੀਂ ਸੀ ਆ ਰਹੇ। ਬੱਚੇ ਵੀ ਜਾਣਦੇ ਸਨ ਕਿ ਪੌਣ ਪਾਣੀ ਤੇ ਮਿੱਟੀ ਨੇ ਇਕ ਦੂਜੇ ਵਿਚ ਘੁਲ ਮਿਲ ਜਾਣਾ ਸੀ। ਇਹ ਗੱਲ ਵੱਖਰੀ ਹੈ ਕਿ ਰੋਜ਼ਾਨਾ ਜੀਵਨ ਦੇ ਕਾਰੋਬਾਰ ਉਸੇ ਤਰ੍ਹਾਂ ਜਾਰੀ ਸਨ। ਜੱਟ ਉਸੇ ਉਤਸ਼ਾਹ ਨਾਲ ਟਿੱਡੀ ਦਲ ਤੋਂ ਫ਼ਸਲਾਂ ਬਚਾ ਰਹੇ ਸਨ। ਮੁੰਡੇ ਕੁੜੀਆਂ ਪਹਿਲਾਂ ਵਾਂਗ ਹੀ ਖੂਹਾਂ ਟੋਭਿਆਂ ਤੇ ਭੱਠੀਆਂ ਤੇ ਮਿਲਦੇ ਤੇ ਅੱਖ ਮਟੱਕਾ ਕਰਨ ਤੋਂ ਬਾਅਦ ਪਾਣੀ ਦੀ ਬਾਲਟੀ ਫੜ ਜਾਂ ਭੱਠੀ ਤੋਂ ਦਾਣੇ ਚੱਬਦੇ ਨੀਵੀਂ ਪਾਈ ਮੁੜ ਆਉਂਦੇ।

ਬੇਬੇ ਦੇ ਕੰਨੀਂ ਕੋਈ ਗੱਲ ਪੈਂਦੀ ਕੋਈ ਨਾ ਪੈਂਦੀ। ਹਾਂ, ਇਕ ਅਫ਼ਵਾਹ ਜਿਹੜੀ ਗਰਮਾ ਗਰਮ ਪੰਜਾਬ ਭਰ ਵਿਚ ਫੈਲ ਚੁੱਕੀ ਸੀ ਬੇਬੇ ਤਕ ਵੀ ਪਹੁੰਚ ਗਈ। ਲੋਕੀ ਕਹਿੰਦੇ ਸਨ ਕਿ ਭਾਖੜੇ ਦੀ ਝੀਲ ਵਿਚ ਇੰਨਾ ਪਾਣੀ ਜਮ੍ਹਾ ਹੋ ਗਿਆ ਸੀ ਕਿ ਭਾਖੜੇ ਦਾ ਬੰਨ੍ਹ ਹੁਣ ਬਹੁਤੀ ਦੇਰ ਉਸ ਨੂੰ ਡੱਕ ਨਹੀਂ ਸੀ ਸਕਦਾ। ਬੰਨ੍ਹ ਟੁੱਟਣ ਦੇ ਨੁਕਸਾਨ ਬੱਚੇ ਬੱਚੇ ਨੂੰ ਯਾਦ ਸਨ। ਸਾਰੇ ਪੰਜਾਬ ਦੀ ਰਾਣੀ ਧਰਤ ਹੜ੍ਹ ਸਮੁੰਦਰ ਵਿਚ ਜਾ ਪੈਣੀ ਸੀ। ਕਿੱਕਰਾਂ ਬੇਰੀਆਂ ਤਾਂ ਕੀ, ਪਿੱਪਲਾਂ ਬਰੋਟਿਆਂ ਨੇ ਜੜ੍ਹੋਂ ਉੱਖੜ ਜਾਣਾ ਸੀ। ਰੇਤ ਬਰੇਤੇ ਤੇ ਕੱਲਰ ਭੌਂ ਵਿਚ ਕੋਈ ਅੰਤਰ ਨਹੀਂ ਸੀ ਰਹਿਣਾ। ਪਾਣੀ ਦੇ ਵਾਹ ਨੇ ਦਰਿਆਵਾਂ ਦੇ ਰੁਖ਼ ਬਦਲ ਦੇਣੇ ਸਨ। ਜ਼ੋਰ ਨਾਲ ਵੱਗ ਰਹੇ ਪਾਣੀ ਟੋਇਆਂ ਟਿੱਬਿਆਂ ਨੂੰ ਕੀ ਜਾਣਦੇ ਹਨ ? ਨਦੀਆਂ ਨਾਲੇ ਜਰਨੈਲੀ ਸੜਕ ਵਾਂਗ ਸਿੱਧੇ ਵੱਗ ਤੁਰਨੇ ਸਨ।

ਅੰਦਰੋਂ ਅੰਦਰੀ ਹਰ ਇਕ ਬੰਦਾ ਡਰ ਰਿਹਾ ਸੀ। ਪਰ ਬਾਹਰੋਂ ਬਾਹਰੋਂ ਸਾਰੇ ਹੱਸ ਰਹੇ ਸਨ। ਜੇ ਨਹੀਂ ਸਨ ਡਰਦੇ ਤਾਂ ਇਸ ਭਵਜਲ ਤੋਂ ਕੇਵਲ ਨਿੱਕੇ ਨਿੱਕੇ ਬਾਲ ਨਹੀਂ ਸੀ ਡਰਦੇ। ਕਿਸੇ ਯਾਤਰੂ ਨੇ ਅਖ਼ਰੋਟ ਖੇਡਦੇ ਮੁੰਡਿਆਂ ਨੂੰ ਪੁੱਛਿਆ ਸੀ ਕਿ ਉਹ ਇਸ ਘੋਰ ਹਨੇਰੀ ਵਾ ਵਿਚ ਏਨੇ ਜ਼ੋਰ ਸ਼ੋਰ ਨਾਲ ਕਿਵੇਂ ਖੇਡ ਰਹੇ ਹਨ। ਤਾਂ ਇਕ ਲਾ-ਪਰਵਾਹ ਮੁੰਡੇ ਨੇ ਕਿਹਾ ਸੀ, "ਹੋਰ ਕੀ ਕਰੀਏ ? ਬਾਪੂ ਕਹਿੰਦੈ ਕਿ ਥੋੜ੍ਹੇ ਦਿਨਾਂ ਤਕ

ਦੁਨੀਆ ਖ਼ਤਮ ਹੋਣ ਵਾਲੀ ਹੈ।" ਨਸੀਬ ਇਸ ਸਥਿਤੀ ਵਿਚ ਵੀ ਨਹੀਂ ਸੀ ਡੋਲਿਆ। ਜੰਮੂ ਵਾਲੀ ਬੇਬੇ ਖ਼ੁਸ਼ ਸੀ ਕਿ ਨਸੀਬ ਨੇ ਲੋਕਾਂ ਵਾਂਗ ਡਰਦਿਆਂ ਆਪਣੀ ਭੈਣ ਦੇ ਵਿਆਹ ਦੀ ਤਰੀਕ ਪਿਛੇ ਨਹੀਂ ਸੀ ਪਾਈ। ਉਹ ਖ਼ੁਸ਼ ਸੀ ਕਿ ਉਹ ਮੁੰਡੇ ਦੀ ਮਿੰਨਤ ਤਰਲਾ ਕਰਕੇ ਕੁੜੀ ਦੇ ਵਿਆਹ ਵਿਚ ਜਾ ਬੈਠੇਗੀ। ਕੀ ਹੋਇਆ ਜੇ ਉਸ ਦੀ ਸੁਣੀ ਨੂੰ ਅਣਸੁਣੀ ਕਰ ਛੱਡਣਗੇ ? ਉਸ ਨੂੰ ਕੁਝ ਕਹਿਣ ਦਾ ਮੌਕਾ ਤਾਂ ਮਿਲੇਗਾ।

"ਤੂੰ, ਪੁੱਤਰਾ, ਸਬੱਬ ਨਾਲ ਆ ਗਿਐਂ। ਮੈਨੂੰ ਕੁੜੀ ਦਾ ਵਿਆਹ ਜ਼ਰੂਰ ਵਿਖਾ ਦੇਈਂ। ਮੈਂ ਤਾਂ ਇਥੇ ਬਰਮੀਂ ਵਿਚ ਪਈ ਰਹਿੰਦੀ ਹਾਂ, ਦਿਨ ਦੇ ਦਿਨ ਮੈਨੂੰ ਪੀੜ੍ਹੀ ਉਤੇ ਬਿਠਾ ਕੇ ਚਾਨਣੀ ਥੱਲੇ ਲੈ ਜਾਈਂ। ਕੀ ਪਤੈ ਮੈਂ ਕਿੰਨੇ ਦਿਨ ਹੋਰ ਜੀਣੈ ? ਮਰਨ ਤੋਂ ਪਹਿਲਾਂ ਮੈਂ ਪਿੰਡ ਦਾ ਮੂੰਹ ਹੀ ਦੇਖ ਲਵਾਂਗੀ।"

ਇੰਨਾਂ ਕਹਿ ਕੇ ਜੰਮੂ ਵਾਲੀ ਬੇਬੇ ਚੁੱਪ ਹੋ ਗਈ। ਇਸ ਤੋਂ ਵਧ ਉਹ ਕਹਿ ਵੀ ਕੀ ਸਕਦੀ ਸੀ ? ਤੇ ਫੇਰ ਉਸ ਨੂੰ ਫੁਰਨਾ ਫੁਰਿਆ ਕਿ ਉਹ ਆਪਣੇ ਰੋਗ ਬਾਰੇ ਹੀ ਪੁੱਛ ਦੇਖੇ। ਕੀ ਹਾਲੀਂ ਕਿਸੇ ਨੇ ਅਧਰੰਗ ਦਾ ਇਲਾਜ ਨਹੀਂ ਸੀ ਲੱਭਿਆ ? ਕੀ ਕਲਕੱਤੇ ਵਿਚ ਵੀ ਇਸ ਦੀ ਦਵਾਈ ਨਹੀਂ ਸੀ ਮਿਲਦੀ ? ਕੀ ਉਹ ਦਵਾਈ ਖਾ ਕੇ ਮੁੜ ਪਿੰਡ ਦੇ ਕਾਰਜਾਂ ਵਿਚ ਭਾਗ ਨਹੀਂ ਸੀ ਲੈ ਸਕਦੀ ? ਕੀ ਕਿਸੇ ਤਰੀਕੇ ਨਾਲ ਉਹ ਪਹਿਲਾਂ ਵਾਂਗ ਹੀ ਨੌ-ਬਰ-ਨੌ ਹੋ ਕੇ ਖੇਰੂੰ ਖੇਰੂੰ ਹੋ ਰਹੇ ਆਪਣੇ ਪਰਿਵਾਰ ਜਾਂ ਕਿਣਕਾ ਕਿਣਕਾ ਕਿਰ ਰਹੇ ਆਪਣੇ ਪਿੰਡ ਨੂੰ ਮੁੜ ਆਪਣੀ ਮੁੱਠੀ ਵਿਚ ਲੈ ਇਕੱਠਿਆਂ ਨਹੀਂ ਸੀ ਕਰ ਸਕਦੀ ? ਉਸ ਦੇ ਰੋਗ ਦਾ ਕੋਈ ਨਾ ਕੋਈ ਦਾਰੂ ਕਿਧਰੇ ਨਾ ਕਿਧਰੇ ਤਾਂ ਜ਼ਰੂਰ ਹੋਵੇਗਾ। ਠੇਕੇਦਾਰ ਸੰਤ ਰਾਮ ਤੋਂ ਕੋਈ ਅਜਿਹੀ ਵਸਤੂ ਜ਼ਰੂਰ ਮਿਲ ਸਕਦੀ ਸੀ, ਜਿਸ ਨਾਲ ਉਹ ਪਹਿਲਾਂ ਵਰਗੀ ਹੀ ਹੋ ਕੇ ਬੈਠ ਜਾਂਦੀ। ਸੰਤ ਰਾਮ ਨੇ ਅੱਧੇ ਪਿੰਡ ਨੂੰ ਤਾਰ ਦਿੱਤਾ ਸੀ ਕਿ ਉਹ ਇਕ ਬੁੱਢੜੀ ਦੀ ਫ਼ਰਿਆਦ ਨਹੀਂ ਸੀ ਸੁਣ ਸਕਦਾ ? ਬੇਬੇ ਦਾ ਜੀਅ ਕਰਦਾ ਸੀ ਕਿ ਮਿਸਤਰੀ ਸੰਤ ਰਾਮ ਤੇ ਨਸੀਬ ਰੱਬ ਨੂੰ ਗਿੱਚੀਓਂ ਫੜ ਕੇ ਉਸ ਦੇ ਕੋਲ ਲੈ ਆਉਣ ਤੇ ਉਹ ਪੈਰੀਂ ਪੈ ਕੇ ਆਪਣੀ ਦਿੱਤੀ ਬਿਮਾਰੀ ਬੇਬੇ ਤੋਂ ਵਾਪਸ ਲੈ ਲਵੇ। ਉਸ ਦੀ ਨਜ਼ਰ ਵਿਚ ਸੰਤ ਰਾਮ ਉਹ ਸਪੇਰਾ ਸੀ ਜਿਹੜਾ ਆਪਣੇ ਕਰਤੱਵ ਨਾਲ ਸੱਪ ਦੇ ਡੰਗੇ ਦਾ ਇਲਾਜ ਕਰਨ ਲਈ ਉਸ ਸੱਪ ਨੂੰ ਬੰਨ੍ਹ ਲਿਆਉਂਦਾ ਸੀ ਜਿਸ ਨੇ ਡੰਗਿਆ ਹੋਵੇ। ਅਤੇ, ਸੱਪ ਨੂੰ ਸਪੇਰੇ ਦਾ ਹੁਕਮ ਮੰਨ ਕੇ ਆਪਣੀ ਵਿਸ ਚੂਸਣੀ ਪੈਂਦੀ ਸੀ।

ਪਹਿਲਾਂ ਜੰਞ ਵਿਚ ਬੈਠਣ ਵਾਲੀ ਤੇ ਹੁਣ ਰਾਜ਼ੀ ਹੋਣ ਵਾਲੀ ਗੱਲ ਨੇ ਜੰਮੂ ਵਾਲੀ ਬੇਬੇ ਦੇ ਮੂੰਹ ਤੇ ਇਕ ਅਜੀਬ ਜਿਹੀ ਰੌਣਕ ਲੈ ਆਂਦੀ ਸੀ। ਨਸੀਬ ਨੂੰ ਜਾਪਿਆ ਕਿ ਉਹ ਅੱਧੇ ਸਰੀਰ ਨਾਲ ਹੀ ਉਠ ਕੇ ਤੁਰਨ ਫਿਰਨ ਲਗ ਜਾਵੇਗੀ। ਨਸੀਬ ਨੇ ਬੇਬੇ ਨੂੰ ਤਸੱਲੀ ਕਰਵਾਈ ਕਿ ਅੱਜ ਦੁਨੀਆ ਵਿਚ ਕੋਈ ਲਾ-ਇਲਾਜ ਨਹੀਂ। ਡਾਕਟਰਾਂ ਕੋਲ ਹਰ ਇਕ ਰੋਗ ਦਾ ਦਾਰੂ ਹੈ, ਇਸ ਲਈ ਬੇਬੇ ਨੂੰ ਇੰਨਾ ਨਿਰਾਸ ਨਹੀਂ ਸੀ ਹੋਣਾ ਚਾਹੀਦਾ।

ਪਰ ਇਹ ਗੱਲ ਸੁਣ ਕੇ ਬੇਬੇ ਦੇ ਮੂੰਹ ਦੀ ਰੌਣਕ ਕੁਝ ਮੱਠੀ ਪੈ ਗਈ। ਉਹ ਸ਼ਾਇਦ ਬਿਲਕੁਲ ਅਰੋਗ ਵੀ ਨਹੀਂ ਸੀ ਹੋਣਾ ਚਾਹੁੰਦੀ। ਛੇ ਮਹੀਨੇ ਵਿਚ ਉਸ ਦੇ ਖ਼ਿਆਲ

ਅਨੁਸਾਰ ਦੁਨੀਆ ਏਨੀ ਬਦਲ ਚੁੱਕੀ ਸੀ ਜਿ ਮੁੜ ਬੇਬੇ ਕਾਬੂ ਵਿਚ ਨਹੀਂ ਸੀ ਲੈ ਸਕਦੀ। ਉਸ ਦੇ ਨੂੰਹਾਂ, ਪੁੱਤਰ, ਉਸ ਦੇ ਸਾਕ ਸੰਬੰਧੀ ਕੁਝ ਹੋਰ ਦੇ ਹੋਰ ਹੋ ਗਏ ਸਨ। ਉਹ ਉਹਨਾਂ ਨੂੰ ਕਿਸ ਤਰ੍ਹਾਂ ਮਜਬੂਰ ਕਰ ਸਕਦੀ ਸੀ ਕਿ ਉਹ ਸਾਰੇ ਉਸ ਨੂੰ ਪਹਿਲਾਂ ਵਾਲਾ ਹੀ ਆਦਰ ਮਾਣ ਦੇਣ ? ਪਿੰਡ ਦਾ ਅਰਜ਼ੀ ਨਵੀਸ ਦੱਸਦਾ ਹੁੰਦਾ ਸੀ ਕਿ ਜੇ ਉਹ ਚਾਰ ਦਿਨ ਕੰਮ ਉਤੇ ਨਹੀਂ ਸੀ ਜਾਂਦਾ ਤਾਂ ਤਹਿਸੀਲ ਦੀ ਸਾਰੀ ਦੁਨੀਆ ਬਦਲ ਚੁੱਕੀ ਹੁੰਦੀ ਸੀ। ਉਸ ਦੇ ਪੱਕੇ ਗਾਹਕ ਵੀ ਨਵੇਂ ਅਰਜ਼ੀ ਨਵੀਸ ਤੋਂ ਕੰਮ ਕਰਾਉਣਾ ਸ਼ੁਰੂ ਕਰ ਦਿੰਦੇ ਸਨ। ਬੇਬੇ ਤਾਂ ਭਲਾ ਛੇ ਮਹੀਨੇ ਤੋਂ ਬਿਮਾਰ ਸੀ। ਪਤਾ ਨਹੀਂ ਹੁਣ ਉਸ ਦੀ ਦੁਨੀਆ ਕਿਸੇ ਨੇ ਮੱਲ ਲਈ ਸੀ। ਬੇਬੇ ਨੂੰ ਉਸ ਦੁਨੀਆ ਤੋਂ ਡਰ ਲਗਦਾ, ਜਿਸ ਦੀ ਉਹ ਰਾਜ਼ੀ ਹੋ ਕੇ ਵੀ ਮਾਲਕਣ ਨਹੀਂ ਸੀ ਹੋ ਸਕਦੀ। ਹੁਣ ਉਸ ਨੂੰ ਕੌਣ ਜਾਣਦਾ ਸੀ। ਉਹ ਉਦਾਸ ਹੋ ਗਈ। ਉਸ ਨੇ ਕਿਸੇ ਦੀ ਜੰਵ ਤੋਂ ਕੀ ਲੈਣਾ ਸੀ ? ਕਿਸੇ ਦੀਆਂ ਖ਼ੁਸ਼ੀਆਂ ਵਿਚ ਉਹਦੇ ਲਈ ਕਾਹਦੀ ਧੀਰਜ ਸੀ, ਜਦ ਉਹ ਆਪ ਮੋਏ ਵਿਛੜਿਆਂ ਨਾਲੋਂ ਵਧ ਹੋ ਚੁੱਕੀ ਸੀ ?

ਨਸੀਬ ਚੁਪਚਾਪ ਜੰਮੂ ਵਾਲੀ ਦੇ ਚਿਹਰੇ ਵਲ ਤੱਕਦਾ ਰਿਹਾ। ਉਸ ਦੇ ਮੱਥੇ ਉਤੇ ਉਸ ਦੀਆਂ ਸੋਚਾਂ ਛਾਪੇ ਦੇ ਅੱਖਰਾ ਵਾਂਗ ਪਰਤੱਖ ਸਨ। ਉਸ ਦੀਆਂ ਅੱਖਾਂ ਦੂਰ ਪਰੇ ਸੁੰਞ ਵਿਚ ਗੱਡੀਆਂ ਹੋਈਆਂ ਸਨ। ਉਹ ਆਪਣੇ ਅੰਦਰਲੀ ਅੱਖ ਨਾਲ ਲੋਕਾਂ ਨੂੰ ਅਬਟਗ੍ਰਹੀ ਤੋਂ ਡਰ ਕੇ ਭਜਦਿਆਂ ਤੱਕ ਸਕਦੀ ਸੀ। ਉਹ ਦੇਖ ਰਹੀ ਸੀ ਕਿ ਅਨੇਕਾਂ ਬੰਦਿਆਂ ਨੇ ਆਪਣੇ ਡੇਰੇ, ਘਰਾਂ ਵਿਚੋਂ ਨਿਕਲ ਕੇ ਉਚੇ ਉਚੇ ਟਿੱਬਿਆਂ ਉਤੇ ਲਾ ਲਏ ਸਨ। ਉਸ ਨੂੰ ਜਾਪਦਾ ਸੀ, ਜਿਵੇਂ ਉਸ ਦਾ ਸਾਰਾ ਪਰਿਵਾਰ ਉਸ ਨੂੰ ਤੂੜੀ ਵਾਲੀ ਕੋਠੜੀ ਵਿਚ ਛੱਡ ਕੇ ਮਾਤਾ ਰਾਣੀ ਦੇ ਟਿੱਬੇ ਉਤੇ ਜਾ ਬੈਠਾ ਸੀ। ਉਹ ਵੇਖ ਸਕਦੀ ਸੀ ਕਿ ਉਸ ਦੇ ਪਰਿਵਾਰ ਦੇ ਇਕ ਵੀ ਜੀਅ ਨੂੰ ਉਹਦੇ ਨਾਲ ਕੋਈ ਲਗਾਉ ਨਹੀਂ ਸੀ ਰਿਹਾ।

ਪਰਮਾਤਮਾ ਬੜਾ ਬੇਅੰਤ ਸੀ, ਜਿਸ ਨੇ ਭਾਖੜੇ ਦੀ ਝੀਲ ਵਿਚ ਮਣਾਂ ਮੂੰਹੀਂ ਪਾਣੀ ਡੱਕ ਛੱਡਿਆ ਸੀ। ਬੇਬੇ ਨੂੰ ਝੀਲ ਦਾ ਪਾਣੀ ਵਿਸ ਘੋਲਦਾ ਦਿਖਾਈ ਦੇ ਰਿਹਾ ਸੀ — ਪਾਣੀ ਜਿਵੇਂ ਅੰਦਰੋਂ ਅੰਦਰ ਵਲ ਖਾ ਰਿਹਾ ਹੋਵੇ। ਉਹ ਜਾਣਦੀ ਸੀ ਕਿ ਇਹੋ ਜਿਹੀ ਅਫ਼ਵਾਹ ਕਦੀ ਝੂਠ ਨਹੀਂ ਹੋਇਆ ਕਰਦੀ। ਉਸ ਨੇ ਆਪਣੀ ਜਵਾਨੀ ਵਿਚ ਕੋਇਟੇ ਦੇ ਭੁਚਾਲ ਦੀਆਂ ਅਨੇਕਾਂ ਖ਼ਬਰਾਂ ਸੁਣੀਆਂ ਸਨ। ਉਦੋਂ ਉਸ ਨੂੰ ਇਹ ਸਭ ਕੁਝ ਸੁਣ ਕੇ ਬੜਾ ਦੁਖ ਹੋਇਆ ਸੀ। ਪਰ ਭਾਖੜੇ ਦੇ ਬੰਨ੍ਹ ਦਾ ਟੁੱਟਣਾ ਤਾਂ ਉਸ ਨੂੰ ਰੱਬੀ ਦਾਤ ਜਾਪਦਾ ਸੀ, ਜਿਸ ਨੇ ਇਕੋ ਹੱਲੇ ਸਾਰੇ ਪੰਜਾਬ ਨੂੰ ਮੁਕਤ ਕਰ ਦੇਣਾ ਸੀ। ਉਹਦਾ ਜੀਅ ਕਰਦਾ ਸੀ ਕਿ ਉਹ ਕਿਸੇ ਤਰੀਕੇ ਨਾਲ ਉਸ ਇੰਜੀਨੀਅਰ ਨੂੰ ਮਿਲੇ, ਜਿਸ ਨੇ ਇੰਨਾ ਸਾਰਾ ਪਾਣੀ ਕੈਦ ਕਰ ਛੱਡਿਆ ਸੀ। ਬੇਬੇ ਦਾ ਨਿਸਚਾ ਸੀ ਕਿ ਇੰਜੀਨੀਅਰ ਨੂੰ ਇਸ ਗੱਲ ਦਾ ਪੂਰਾ ਗਿਆਨ ਸੀ ਕਿ ਸ਼ੁਭ ਦਿਹਾੜੇ ਜਦੋਂ ਉਹ ਅਧਰੰਗ ਦੀ ਰੋਗੀ ਹੋ ਕੇ ਜ਼ਿੰਦਗੀ ਤੋਂ ਆਤੁਰ ਹੋ ਚੁੱਕੀ ਹੋਵੇਗੀ, ਤਾਂ ਇਹ ਏਡਾ ਵੱਡਾ ਬੰਨ੍ਹ ਮੱਕੀ ਦੇ ਟਾਂਡੇ ਵਾਂਗ ਟੁੱਟ ਜਾਵੇਗਾ।

ਬੇਬੇ ਨੇ ਸੁੰਞ ਵਿਚੋਂ ਨਿਗਾਹ ਮੋੜ ਕੇ ਕੋਲ ਖੜੇ ਨਸੀਬ ਵਲ ਤੱਕਿਆ ਤੇ ਬੋਲੀ: "ਹਾਂ, ਸੱਚ, ਤੈਨੂੰ ਤਾਂ ਸਾਰਾ ਪਤਾ ਹੋਣੈ ਇਸ ਭਾਖੜੇ ਦੇ ਟੁੱਟਣ ਬਾਰੇ। ਕਿੰਨੇ ਕੁ ਦਿਨ

ਰਹਿੰਦੇ ਨੇ ਭਲਾ ? ਕੀ ਇਹ ਚੰਦਰਾ ਕੁਝ ਦਿਨ ਕੱਢੂ ਵੀ ਨਹੀਂ ?" ਉਸ ਨੇ ਆਖ਼ਰੀ ਫ਼ਿਕਰਾ ਆਪਣੇ ਮਨ ਉੱਤੇ ਬਹੁਤ ਸਾਰਾ ਭਾਰ ਪਾ ਕੇ ਬੋਲਿਆ ਤਾਂ ਕਿ ਕੋਲ ਖੜਾ ਨਸੀਬ ਇਹ ਨਾ ਭਾਂਪ ਲਏ ਕਿ ਭਾਖੜੇ ਦਾ ਬੰਨ੍ਹ ਟੁੱਟਣ ਦੀ ਬੇਬੇ ਨੂੰ ਬਹੁਤ ਖ਼ੁਸ਼ੀ ਹੈ।

ਐਨ ਕੁਦਰਤੀ ਸੀ ਕਿ ਨਸੀਬ ਬੇਬੇ ਦੇ ਮਨ ਵਿਚ ਖੇਲ ਰਹੇ ਭਾਖੜੇ ਸੰਬੰਧੀ ਵਿਚਾਰਾਂ ਨੂੰ ਨਹੀਂ ਸੀ ਭਾਂਪ ਸਕਿਆ। ਉਹ ਇਹ ਵੀ ਜਾਣਦਾ ਸੀ ਕਿ ਅਜਿਹੀ ਕੋਈ ਗੱਲ ਦੂਰ ਭਵਿੱਖ ਵਿਚ ਵੀ ਨਹੀਂ ਸੀ ਵਾਪਰਨ ਵਾਲੀ। "ਤੈਨੂੰ ਹੋ ਕੀ ਗਿਐ, ਬੇਬੇ ਤੂੰ ਤਾਂ ਐਵੇਂ ਡਰੀ ਜਾਨੀ ਐਂ। ਕੋਈ ਬੰਨ੍ਹ ਬੁੰਨ੍ਹ ਨਹੀਂ ਟੁੱਟਣਾ : ਉਹ ਕੋਈ ਲੱਲੂ ਪੰਜੂ ਦਾ ਬਣਾਇਆ ਹੋਇਐ। ਮਹਾਂ ਕਾਰੀਗਰਾਂ ਦੇ ਹੱਥ ਲੱਗੇ ਨੇ ਉਸ ਨੂੰ। ਲੋਕ ਤਾਂ ਸਹੁਰੇ ਕੰਜਰ ਨੇ ਜਿਹੜੇ ਇਹੋ ਜਿਹੀਆਂ ਅਫ਼ਵਾਹਾਂ ਫੈਲਾ ਛੱਡਦੇ ਨੇ। ਤੂੰ ਨਿਸਚਿੰਤ ਸੁੱਤੀ ਰਿਹਾ ਕਰ ਮੌਜ ਨਾਲ।" ਉਸ ਨੇ ਬੇਬੇ ਨੂੰ ਭਰੋਸਾ ਕਰਵਾਇਆ।

ਨਸੀਬ ਨੇ ਤੱਕਿਆ ਕਿ ਬੇਬੇ ਦਾ ਮੂੰਹ ਇਹ ਸੁਣ ਕੇ ਪੂਣੀ ਵਰਗਾ ਚਿੱਟਾ ਹੋ ਗਿਆ ! ਉਸ ਦੀ ਇਕ ਪਾਸੇ ਦੀ ਨਬਜ਼ ਤੇਜ਼ ਤੇਜ਼ ਚਲਣ ਲਗੀ। "ਹੈਂ ?" ਉਹ ਧੜਕਦੇ ਦਿਲ ਨਾਲ ਬੋਲੀ ਜਿਵੇਂ ਉਸ ਨਾਲ ਬਹੁਤ ਵੱਡੀ ਠੱਗੀ ਹੋ ਗਈ ਹੋਵੇ। ਉਹ ਮੰਜੇ ਉਤੇ ਇੰਜ ਨਿਰਾਸ ਹੋ ਕੇ ਢਹਿ ਪਈ, ਜਿਵੇਂ ਉਸ ਦੇ ਜਿਉਂਦੇ ਪਾਸੇ ਵਿਚ ਵੀ ਜਾਨ ਨਹੀਂ ਸੀ ਰਹੀ।

# ਮਰਨ-ਰੁੱਤ

## ਦਲੀਪ ਕੌਰ ਟਿਵਾਣਾ

ਰਚਨਾ ਨੂੰ ਅੱਧੀ ਕੁ ਰਾਤ ਸੁਪਨਾ ਆਇਆ ਜਿਵੇਂ ਉਸ ਦੇ ਪੈਰ ਤੇ ਸੱਪ ਲੜ ਪਿਆ ਹੈ।

ਉਹ ਤ੍ਰਭਕ ਕੇ ਜਾਗ ਪਈ।

ਉਠ ਕੇ ਬੈਠ ਗਈ।

ਲਾਈਟ ਬਾਲੀ। ਪੈਰ ਨੂੰ ਟੋਹ ਕੇ ਵੇਖਿਆ। ਬਿਸਤਰਾ ਝਾੜਿਆ, ਪਰ ਉਹ ਤਾਂ ਨਿਰਾ ਸੁਪਨਾ ਸੀ। ਖ਼ਬਰੇ ਉਸ ਨੂੰ ਕੱਲ੍ਹ ਵਾਲੀ ਗੱਲ ਯਾਦ ਆ ਰਹੀ ਸੀ। ਸਿਨਮਾ ਜਾਣ ਵੇਲੇ ਉਹ ਇਕ ਫੁੱਲ ਤੋੜ ਕੇ ਆਪਣੇ ਵਾਲਾਂ ਵਿਚ ਲਗਾਣ ਲੱਗੀ ਸੀ ਜਦੋਂ ਉਸ ਦੀ ਮਾਂ ਨੇ ਕਿਹਾ ਸੀ 'ਨ੍ਹੇਰੇ ਸਵੇਰੇ ਬੂਟਿਆਂ ਵਿਚ ਹੱਥ ਨਾ ਪਾਇਆ ਕਰ। ਸਉਣ ਦਾ ਮਹੀਨਾ ਐ, ਸੌ ਸੱਪ ਸਲੂਟੀ ਹੁੰਦੀ ਐ।'

'ਸਉਣ ਦੇ ਮਹੀਨੇ ਬੱਦਲ ਵਰ੍ਹਦੇ ਨੇ। ਫੁੱਲ ਖਿੜਦੇ ਨੇ। ਸਾਰੀ ਬਨਸਪਤੀ ਮੌਲਦੀ ਏ। ਪੀਂਘਾਂ ਪੈਂਦੀਆਂ ਨੇ। ਪੂੜੇ ਪਕਦੇ ਨੇ। ਤੀਆਂ ਦੇ ਬਹਾਨੇ ਭਰਾ ਭੈਣਾਂ ਨੂੰ ਸਹੁਰਿਆਂ ਤੋਂ ਲੈਣ ਜਾਂਦੇ ਨੇ। ਤੇ . . . . . ਤੇ ਇਸੇ ਮਹੀਨੇ ਬਹੁਤ ਸੱਪ ਹੁੰਦੇ ਨੇ।' ਰਚਨਾ ਸੋਚ ਰਹੀ ਸੀ।

ਦੂਰ ਕਿਧਰੇ ਕੁੱਤੇ ਭੌਂਕ ਰਹੇ ਸਨ।

ਫੜ ਫੜ ਕਰਦਾ ਇਕ ਕਾਲਾ ਜਿਹਾ ਪੰਛੀ ਰਾਤ ਦੇ ਹਨੇਰੇ ਵਿਚ ਹੀ ਉਹਨਾਂ ਦੇ ਘਰ ਉਪਰ ਦੀ ਲੰਘਿਆ ਜਾ ਰਿਹਾ ਸੀ।

"ਮੈਨੂੰ ਇਹ ਭੈੜਾ ਸੁਪਨਾ ਕਿਉਂ ਆਇਆ ? ਸੱਪ ਲੜ ਕੇ ਤਾਂ ਲੋਕ ਮਰ ਵੀ ਜਾਂਦੇ ਨੇ। ਪਰ ਮੈਂ ਤਾਂ ਮਰਨਾ ਨਹੀਂ ਚਾਹੁੰਦੀ। ਮੇਰੀ ਤਾਂ ਅਜੇ ਮਰਨ-ਰੁੱਤ ਨਹੀਂ ਆਈ।'

'ਮਰਨ ਦੀ ਵੀ ਕੋਈ ਰੁੱਤ ਹੁੰਦੀ ਏ ?' ਰਚਨਾ ਨੇ ਜਿਵੇਂ ਆਪਣੇ ਆਪ ਕੋਲੋਂ ਪੁੱਛਿਆ।

ਨਲਕੇ ਵਿਚੋਂ ਤੁਪਕਾ ਤੁਪਕਾ ਪਾਣੀ ਡਿੱਗ ਰਿਹਾ ਸੀ।

ਉਸ ਦਾ ਧਿਆਨ ਫਿਰ ਸੁਪਨੇ ਵੱਲ ਚਲਿਆ ਗਿਆ।

'ਹਾਂ ! ਰੁੱਤਾਂ ਸਿਰਫ਼ ਬਾਹਰਲੀਆਂ ਹੀ ਨਹੀਂ ਹੁੰਦੀਆਂ, ਮਨ ਦੀਆਂ ਵੀ ਹੁੰਦੀਆਂ ਨੇ। ਜਿਨ੍ਹਾਂ ਵਿਚੋਂ ਇਕ ਰੁੱਤ ਅਜਿਹੀ ਵੀ ਹੁੰਦੀ ਏ ਜਿਸ ਦੇ ਵਿਚ ਖਲੋਤਿਆਂ ਆਰ-ਪਾਰ ਕੁਝ ਨਹੀਂ ਦਿਸਦਾ। ਜਿਹੜੀ ਬਾਂਝ ਹੁੰਦੀ ਏ। ਜਿਸ ਰੁੱਤੇ ਵਾ-ਵਰੋਲੇ ਉਠਦੇ

ਨੇ, ਜਿਨ੍ਹਾਂ ਵਿਚ ਭੂਤਨੇ ਨੱਚਦੇ ਨੇ। ਉਹੀ ਤਾਂ ਮਰਨ-ਰੁੱਤ ਹੁੰਦੀ ਏ' ਰਚਨਾ ਨੇ ਹਨ੍ਹੇਰੇ ਦਾ ਦਬਾਉ ਆਪਣੇ ਸਾਹਾਂ ਤੇ ਅਨੁਭਵ ਕਰਦਿਆਂ ਸੋਚਿਆ।

'ਪਰ ਮੈਂ ਤਾਂ ਅਜੇ ਮਰਨਾ ਨਹੀਂ ਚਾਹੁੰਦੀ। ਇਸ ਪਾਰ ਅਰਵਿੰਦ ਮੇਰੇ ਨਾਲ ਹੈ। ਉਸ ਪਾਰ ਸਾਡਾ ਭਵਿਸ਼। ਰਾਹ ਵਿਚ ਫੁੱਲ ਉਗੇ ਹੋਏ ਨੇ। ਅਰਵਿੰਦ ਨੇ ਇਕ ਫੁੱਲ ਮੇਰੇ ਵਾਲਾਂ ਵਿਚ ਟੁੰਗਿਆ ਸੀ।'

ਇਕ ਟਟਹਿਣਾ ਹਨੇਰੇ ਵਿਚ ਆਪਣੀ ਲਾਲਟੈਣ ਚੁੱਕੀ ਉਡਿਆ ਫਿਰ ਤਾਂ ਰਿਹਾ ਸੀ; ਹੁਣ ਨਾ ਜਾਣੇ ਕਿਧਰ ਚਲਿਆ ਗਿਆ।

ਰਚਨਾ ਨੂੰ ਫਿਰ ਸੁਪਨੇ ਵਾਲੇ ਸੱਪ ਦਾ ਚੇਤਾ ਆ ਗਿਆ।

'ਸਾਰੀ ਦੁਨੀਆ ਵਿਚੋਂ ਉਸ ਨੇ ਮੈਨੂੰ ਹੀ ਕਟਣਾ ਸੀ ? ਪਰ ਉਹਦਾ ਵੀ ਕੀ ਦੋਸ਼ ? ਇਹ ਉਸ ਦਾ ਸੁਭਾਅ ਹੈ। . . . . ਅਰਵਿੰਦ ਦਾ ਸੁਭਾਅ ਕਿੱਡਾ ਚੰਗਾ ਏ ਜਿਵੇਂ ਵਗਣ ਵਾਲਾ ਠੰਡੇ ਪਾਣੀ ਦਾ ਦਰਿਆ।

ਦਰਿਆ ਵਿਚ ਤਾਂ ਹੜ੍ਹ ਵੀ ਆ ਜਾਂਦੇ ਨੇ। ਲੋਕੀਂ ਡੁੱਬ ਕੇ ਮਰ ਵੀ ਜਾਂਦੇ ਨੇ। . . . . . ਨਹੀਂ, ਮੈਂ ਡੁੱਬ ਕੇ ਮਰਨਾ ਨਹੀਂ ਚਾਹੁੰਦੀ।

ਹਨੇਰੇ ਵਿਚ ਬੈਠੀ ਕਾਲੀ ਬਿੱਲੀ ਦੀਆਂ ਅੱਖਾਂ ਲਿਸ਼ਕ ਰਹੀਆਂ ਸਨ।

'ਮੈਂ ਅੱਜ ਕੀ ਫ਼ਜ਼ੂਲ ਫ਼ਜ਼ੂਲ ਗੱਲਾਂ ਸੋਚੀ ਜਾ ਰਹੀ ਆਂ।' ਸੋਚਦਿਆਂ ਉਸ ਨੇ ਪਾਸਾ ਪਲਟ ਕੇ ਸੌਣ ਦੀ ਕੋਸ਼ਿਸ਼ ਕੀਤੀ। ਪਰ . . . . . ਅਰਵਿੰਦ ਅੱਜ ਉਸ ਨੂੰ ਇਸ ਵੇਲੇ ਖ਼ਬਰੇ ਕਿਉਂ ਏਡਾ ਯਾਦ ਆ ਰਿਹਾ ਸੀ। ਅਰਵਿੰਦ, ਉਸ ਦਾ ਮੰਗੇਤਰ, ਜਿਹੜਾ ਦਸ ਮੀਲਾਂ ਦੀ ਦੂਰੀ ਉਤੇ, ਇਕ ਦੂਸਰੇ ਸ਼ਹਿਰ, ਇਸ ਵੇਲੇ ਸੁੱਤਾ ਹੋਇਆ ਹੋਵੇਗਾ।

'ਖ਼ਬਰੇ ਉਸ ਨੂੰ ਮੇਰਾ ਹੀ ਸੁਪਨਾ ਆ ਰਿਹਾ ਹੋਵੇ' ਸੋਚਦੀ ਉਹ ਖਿੜ ਗਈ।

ਅਸਮਾਨ ਉਤੇ ਚੰਦ ਤੁਰਦਾ ਤੁਰਦਾ ਐਨ ਉਹਨਾਂ ਦੇ ਘਰ ਦੇ ਉੱਤੇ ਆ ਪਹੁੰਚਿਆ ਸੀ।

'ਪਰ ਏਡੀ ਕਾਹਲੀ ਕਾਹਲੀ ਇਹ ਜਾ ਕਿੱਥੇ ਨੂੰ ਰਿਹਾ ਏ ? ਅਰਵਿੰਦ ਦੇ ਸ਼ਹਿਰ ਨੂੰ ?' ਸੋਚਦੀ ਰਚਨਾ ਫਿਰ ਮੁਸਕਰਾ ਪਈ।

ਇਸੇ ਗੱਲ ਤੋਂ ਅਰਵਿੰਦ ਉਸ ਨੂੰ ਛੇੜਦਾ ਸੀ ਕਿ ਉਹ ਸਾਹਮਣੇ ਆਇਆ ਨਹੀਂ ਤੇ ਰਚਨਾ ਮੁਸਕਰਾਈ ਨਹੀਂ। ਉਹ ਬਥੇਰਾ ਪੀਡਾ ਮੂੰਹ ਬਣਾਉਂਦੀ ਪਰ ਹਾਸਾ ਆ ਜਾਂਦਾ।

ਨੀਂਦ ਨਹੀਂ ਸੀ ਆ ਰਹੀ। ਉਹ ਉਠ ਕੇ ਬੈਠ ਗਈ।

ਹਵਾ ਦੇ ਬੁੱਲ੍ਹੇ ਨਾਲ ਰਾਤ ਰਾਣੀ ਦੀ ਮਹਿਕ ਆਈ। ਉਹ ਲੰਬੇ ਲੰਬੇ ਸਾਹ ਭਰ ਕੇ ਖ਼ੁਸ਼ਬੋ 'ਨੂੰ ਜਿਵੇਂ ਆਪਣੇ ਅੰਦਰ ਸਮੇਟਣ ਲੱਗੀ।

'ਪਰ ਕਹਿੰਦੇ ਨੇ ਰਾਤ ਰਾਣੀ ਦੀ ਖ਼ੁਸ਼ਬੋ ਹੇਠਾਂ ਸੱਪ ਆ ਜਾਂਦਾ ਏ। . . . . . ਹਾਂ, ਸੱਪ।

ਉਸ ਨੇ ਉਠ ਕੇ ਲਾਈਟ ਬਾਲੀ। ਝਾਰੀ ਵਿਚੋਂ ਪਾ ਕੇ ਪਾਣੀ ਦਾ ਗਲਾਸ ਪੀਤਾ, ਫਿਰ ਪਾਠ ਕਰਨ ਬੈਠ ਗਈ।

ਪਾਠ ਵਿਚ ਉਸ ਦਾ ਮਨ ਨਹੀਂ ਸੀ ਲੱਗ ਰਿਹਾ। ਨਾ ਜਾਣੇ ਉਸ ਨੂੰ ਕਿਉਂ ਘਬਰਾਹਟ

ਜਿਹੀ ਹੋ ਰਹੀ ਸੀ।

ਸਟੇਸ਼ਨ ਉਤੇ ਗੱਡੀ ਨੇ ਚੀਕ ਮਾਰੀ।

ਇਹ ਚੀਕ ਅੱਜ ਉਸ ਨੂੰ ਬੜੀ ਓਪਰੀ ਤੇ ਡਰਾਉਣੀ ਲੱਗੀ।

"ਬੀਬੀ ਚਾਹ ਰੱਖ ਦਿਆਂ ?" ਉਸ ਨੇ ਜਾਗ ਚੁੱਕੀ ਆਪਣੀ ਮਾਂ ਤੋਂ ਪੁੱਛਿਆ।

"ਤੂੰ ਅੱਜ ਏਡੀ ਸੁਵਖਤੇ ਕਿਵੇਂ ਜਾਗ ਪਈ ?"

"ਉਂਜ ਹੀ ਜਾਗ ਖੁੱਲ੍ਹ ਗਈ ਸੀ।"

"ਤੂੰ ਆਪਣਾ ਪੜ੍ਹ ਲੈ, ਚਾਹ ਮੈਂ ਧਰ ਦਿੰਨੀਆ" ਆਖ ਉਸ ਦੀ ਮਾਂ ਉਠ ਬੈਠੀ।

ਰਚਨਾ ਗੁਸਲਖ਼ਾਨੇ ਵਿਚ ਨਹਾਉਂਣ ਚਲੀ ਗਈ। ਨਹਾ ਕੇ ਤਿਆਰ ਹੋ ਗਈ।

ਚਾਹ ਪੀ ਗਈ। ਮਾੜਾ ਮੋਟਾ ਅਖ਼ਬਾਰ ਵੀ ਦੇਖ ਲਿਆ। ਦਾਦੀ ਨੂੰ ਇਕ ਅਧਿਆਇ ਰਾਮਾਇਣ ਦਾ ਵੀ ਸੁਣਾ ਦਿੱਤਾ। ਪਰ ਕਾਲਜ ਦਾ ਵਕਤ ਅਜੇ ਵੀ ਨਹੀਂ ਸੀ ਹੋਇਆ।

ਅੱਜ ਦਿਨ ਬੜੀ ਹੌਲੀ ਹੌਲੀ ਤੁਰ ਰਿਹਾ ਸੀ।

ਉਹ ਕਾਲਜ ਵੱਲ ਤੁਰ ਪਈ। ਅੱਡੇ ਕੋਲੋਂ ਲੰਘਦਿਆਂ ਉਸ ਨੂੰ ਅਰਵਿੰਦ ਦਾ ਖ਼ਿਆਲ ਆਇਆ।

ਅਰਵਿੰਦ ਦੇ ਸ਼ਹਿਰ ਜਾਣ ਵਾਲੀ ਬੱਸ ਨੇ ਹਾਰਨ ਦਿੱਤਾ, ਜਿਵੇਂ ਉਹ ਉਸਨੂੰ ਸੱਦ ਰਹੀ ਸੀ।

ਰਚਨਾ ਕਾਹਲੀ ਕਾਹਲੀ ਬੱਸ ਚੜ੍ਹ ਗਈ।

'ਅਰਵਿੰਦ ਨੂੰ ਕੀ ਆਖਾਂਗੀ ਕਿਉਂ ਆਈ ਹਾਂ ?' ਇਹ ਸੋਚ ਉਸ ਨੂੰ ਆਪਣੇ ਆਪ ਉੱਤੇ ਗੁੱਸਾ ਆਇਆ।

'ਕਹਿ ਦਿਆਂਗੀ ਮਾੜਾ ਸੁਪਨਾ ਆਇਆ ਸੀ। ਉਹ ਹੋਰ ਮਜ਼ਾਕ ਕਰੇਗਾ। ਅਜੇ ਤੀਕ ਤਾਂ ਉਹ ਜਾਗਿਆ ਵੀ ਨਹੀਂ ਹੋਣਾ। ਦਸ ਵਜੇ ਉਸ ਦਾ ਦਫ਼ਤਰ ਲਗਦਾ ਏ।' ਇਹਨਾਂ ਸੋਚਾਂ ਵਿਚ ਹੀ ਅਰਵਿੰਦ ਦਾ ਸ਼ਹਿਰ ਆ ਗਿਆ।

ਅੱਡੇ ਤੋਂ ਥੋੜ੍ਹੀ ਦੂਰ ਉਤੇ ਹੀ ਅਰਵਿੰਦ ਰਹਿੰਦਾ ਸੀ।

ਬਿਜਲੀ ਦੀ ਤਾਰ ਨਾਲ ਲੱਗ ਕੇ ਇਕ ਚਿੜੀ ਮਰ ਗਈ ਸੀ। ਤੇ ਉਹ ਤਾਰ ਦੇ ਨਾਲ ਹੀ ਲਟਕ ਰਹੀ ਸੀ।

ਅਰਵਿੰਦ ਦਾ ਘਰ ਆ ਗਿਆ।

ਰਚਨਾ ਨੇ ਪੋਲੇ ਜਿਹੇ ਬੂਹੇ ਉਤੇ ਦਸਤਕ ਦਿੱਤੀ।

"ਕੌਣ ?" ਅਰਵਿੰਦ ਨੇ ਅੰਦਰੋਂ ਹੀ ਪੁੱਛਿਆ।

ਰਚਨਾ ਨੇ ਬੋਲਣ ਦੀ ਥਾਂ ਫਿਰ ਬੂਹਾ ਖੜਕਾਇਆ।

ਕੁਝ ਪਲ ਚੁੱਪ ਚਾਂ ਵਰਤੀ ਰਹੀ।

ਉਸ ਨੇ ਬੂਹਾ ਫਿਰ ਖੜਕਾਇਆ ਤੇ ਇਸ ਵਾਰੀ ਕਾਫ਼ੀ ਜ਼ੋਰ ਨਾਲ। ਅਰਵਿੰਦ ਨੇ ਬੂਹਾ ਖੋਲ੍ਹਿਆ।

ਰਚਨਾ ਮੁਸਕਰਾਈ।

ਅਰਵਿੰਦ ਜਿਵੇਂ ਘਬਰਾ ਗਿਆ।

ਰਚਨਾ ਉਸ ਨੂੰ ਪਾਸੇ ਹਟਾਉਂਦੀ ਹੋਈ ਅੰਦਰ ਲੰਘ ਆਈ।

ਅੰਦਰ ਵੜਦਿਆਂ ਹੀ ਠਠੰਬਰ ਕੇ ਖੜੋ ਗਈ।

"ਰਚਨਾ . . . . . ਇਹ ਸੁਸ਼ਮਾ ਏ . . . . ਸਾਡੇ ਦਫ਼ਤਰ ਦੀ ਸਟੈਨੋ . . . ਰਾਤ . . . . ਰਾਤ ਦੇਰ ਹੋ ਗਈ ਸੀ . . . . ਮੈਂ ਆਖਿਆ . . . . . ਦਫ਼ਤਰ ਦਾ ਜ਼ਰੂਰੀ ਕੰਮ ਕਰਨਾ ਸੀ . . . . . " ਅਰਵਿੰਦ ਘਬਰਾਹਟ ਵਿਚ ਪਤਾ ਨਹੀਂ ਕੀ ਕੁਝ ਆਖੀ ਜਾ ਰਿਹਾ ਸੀ।

ਰਚਨਾ ਨੇ ਇਕ ਵਾਰੀ ਸੁਸ਼ਮਾ ਵਲ ਤਕ ਕੇ ਗਰਦਨ ਉਪਰ ਨੂੰ ਚਕ ਕੇ ਕਿਹਾ "ਮੈਂ ਰਚਨਾ ਹਾਂ, ਅਰਵਿੰਦ ਦੀ ਮੰਗੇਤਰ।"

ਫਿਰ ਉਸ ਨੇ ਅਰਵਿੰਦ ਵਲ ਧਿਆਨ ਨਾਲ ਦੇਖਿਆ।

ਉਸ ਦੇ ਇਕ ਡੋਬ ਜਿਹਾ ਪਿਆ।

"ਮਾਫ਼ ਕਰਨਾ ਮੈਨੂੰ ਬਿਨਾਂ ਦੱਸੇ ਨਹੀਂ ਸੀ ਆਉਣਾ ਚਾਹੀਦਾ" ਆਖ ਉਹ ਉਹਨੀਂ ਪੈਰੀਂ ਪਰਤ ਪਈ।

ਅਰਵਿੰਦ ਉਸ ਨੂੰ ਆਵਾਜ਼ਾਂ ਦੇ ਰਿਹਾ ਸੀ। ਪਰ ਉਸ ਨੂੰ ਲਗਿਆ 'ਮੈਂ ਰਚਨਾ ਨਹੀਂ।' ਇਹ ਅਰਵਿੰਦ ਵੀ ਨਹੀਂ। ਮੈਂ ਕਿਹੜੀ ਥਾਂ ਆ ਗਈ ਹਾਂ ? ਇਹ ਲੋਕ ਕੌਣ ਨੇ ? ਇਹ ਕਿਹੜੀ ਰੁੱਤ ਏ ? ਆਰ ਪਾਰ ਕੁਝ ਵੀ ਨਹੀਂ ਦਿਸਦਾ।

ਕਿੰਨੇ ਹੀ ਵਾ-ਵਰੋਲੇ ਉਸ ਦੇ ਮਨ ਵਿਚੋਂ ਉਠੇ ਜਿਨ੍ਹਾਂ ਵਿਚ ਭੂਤਨੇ ਨੱਚਦੇ ਪਰਤੀਤ ਹੋਏ।

ਉਹ ਆਪਣੇ ਸ਼ਹਿਰ ਜਾਣ ਵਾਲੀ ਬੱਸ ਵਿਚ ਬੈਠ ਗਈ। ਉਸ ਨੇ ਆਪਣੇ ਪੈਰ ਵਲ ਦੇਖਿਆ ਜਿਸ ਉਤੇ ਰਾਤੀਂ ਸੁਪਨੇ ਵਿਚ ਸੱਪ ਲੜਿਆ ਸੀ। ਜਿਸ ਦਾ ਜ਼ਹਿਰ ਉਸ ਨੂੰ ਹੁਣ ਚੜ੍ਹਦਾ ਪ੍ਰਤੀਤ ਹੋਇਆ।

# ਮਾਈ ਸੱਧਰਾਂ

## ਬੂਟਾ ਸਿੰਘ

ਪੋਹ ਦੀ ਠੰਢੀ ਰਾਤ ਨੇ ਮਾਈ ਸੱਧਰਾਂ ਨੂੰ ਕਾਂਬਾ ਛੇੜ ਦਿਤਾ। ਉਸ ਦੇ ਮੂੰਹ ਵਿਚ ਰਹਿ ਗਏ ਦੋ ਤਿੰਨ ਦੰਦ ਠੰਢ ਨਾਲ ਵੱਜਣ ਲਗ ਪਏ। ਉਸ ਦੇ ਹੱਥ ਪੈਰ ਸੁੰਨ ਹੋਈ ਜਾਂਦੇ ਸਨ। ਇਸ ਕਹਿਰਾਂ ਦੀ ਠੰਢ ਦੇ ਕਾਰਨ ਉਸ ਦੇ ਨੱਕੋਂ ਮੂੰਹੋਂ ਪਾਣੀ ਵਗ ਰਿਹਾ ਸੀ। ਉਹ ਮਿੰਟ ਮਿੰਟ ਬਾਅਦ ਰਾਹ ਵੇਖਣ ਲਈ ਆਪਣੀਆਂ ਅੱਖਾਂ ਪੂੰਝਦੀ, ਪਰ ਅੱਖਾਂ ਵਿਚੋਂ ਡਿੱਗਦਾ ਪਾਣੀ ਉਸ ਤੋਂ ਡੱਕਿਆ ਨਾ ਰਹਿੰਦਾ। ਜਿਉਂ ਜਿਉਂ ਉਸ ਨੂੰ ਬਹੁਤੀ ਸਰਦੀ ਲਗਦੀ, ਤਿਉਂ ਤਿਉਂ ਉਹ ਆਪਣੀ ਜੁੱਤੀ ਘਸੀਟਦੀ ਜਲਦੀ ਤੁਰਨ ਦਾ ਜਤਨ ਕਰਦੀ। ,ਬੋਰੀ ਦਾ ਟੋਟਾ ਆਪਣੇ ਦੁਆਲੇ ਲਪੇਟੀ ਹੱਥ ਵਿਚ ਲੋਹੇ ਦੀ ਪਤਰੀ ਤੇ ਖ਼ਾਲੀ ਨਿੱਕੀ ਜਿਹੀ ਬੋਰੀ ਚੁੱਕੀ ਹਰ ਪਾਸਿਉਂ ਝਾਕਦੀ ਉਹ ਯਾਰਡ ਵਿਚ ਆ ਵੜੀ।

ਯਾਰਡ ਵਿਚ ਕਬਰਸਤਾਨ ਵਰਗੀ ਚੁੱਪ ਸੀ। ਕਿਸੇ ਪਾਸਿਉਂ ਆਵਾਜ਼ ਨਹੀਂ ਸੀ ਆਉਂਦੀ। ਸ਼ਾਂ ਸ਼ਾਂ ਕਰਦਾ ਯਾਰਡ ਅਜ ਉਸ ਨੂੰ ਕੁਝ ਵਧੇਰੇ ਡਰਾਉਣਾ ਤੇ ਸੱਖਣਾ ਸੱਖਣਾ ਲਗਦਾ ਸੀ। ਉਹ ਖਲੋਤੀਆਂ ਗੱਡੀਆਂ ਦੇ ਸਾਏ ਨਾਲ ਤੁਰਦੀ ਸੋਚ ਰਹੀ ਸੀ "ਨਿਕਲਣ ਹੀ ਵਾਲਾ ਏ, ਪਰ ਯਾਰਡ ਵਿਚ ਇਕ ਵੀ ਆਦਮੀ ਨਜ਼ਰ ਨਹੀਂ ਆਉਂਦਾ ਤੇ ਨਾ ਹੀ ਕਿਸੇ ਸ਼ੰਟ ਕਰਦੇ ਇੰਜਨ ਦੀ ਆਵਾਜ਼ ਆਉਂਦੀ ਏ। ਠੰਢ ਨੇ ਅਜ ਸਭ ਨੂੰ ਅੰਦਰ ਵਾੜ ਦਿਤਾ ਏ, ਕੋਈ ਡਰਦਾ ਬਾਹਰ ਮੂੰਹ ਨਹੀਂ ਕੱਢਦਾ। ਡਿਊਟੀਆਂ ਦੇਣ ਵਾਲੇ ਵੀ ਅਜਿਹੀਆਂ ਠੰਢੀਆਂ ਰਾਤਾਂ ਵਿਚ ਘੁਤੀਆਂ ਮਾਰ ਜਾਂਦੇ ਨੇ। ਇਹ ਸਰਕਾਰ ਦੇ ਰਾਖੇ ਵਾਚਮੈਨ ਬਰਾਂਡੀਆਂ ਪਾਈ ਗੱਦੀਆਂ ਵਾਲੀਆਂ ਗੱਡੀਆਂ ਵਿਚ ਘੁਰਾੜੇ ਮਾਰ ਰਹੇ ਹੁੰਦੇ ਨੇ। ਕਿਸੇ ਨੂੰ ਕੀ ਪਿਆ ਏ ਐਡੀ ਕਰੜੀ ਰਾਤ ਵਿਚ ਹੱਥ ਵੀ ਬਾਹਰ ਕੱਢੇ ? ਅਜਿਹੀ ਠੰਢ ਵਿਚ ਕੌਣ ਕਿਸੇ ਦੀ ਪੁੱਛ ਪ੍ਰਤੀਤ ਕਰਦਾ ਏ। ਸਭ ਨੂੰ ਆਪਣੀ ਜਾਨ ਲੁਕਾਉਣ ਦੀ ਪਈ ਹੁੰਦੀ ਏ। ਇਕ ਮੈਂ ਹੀ ਬਦਕਿਸਮਤ ਹਾਂ, ਜਿਸ ਨੂੰ ਰਾਤ ਦਿਨ ਚੈਨ ਨਹੀਂ, ਪਿਛਲੇ ਜਨਮਾਂ ਦੇ ਕੀਤੇ ਖੋਟੇ ਕਰਮ ਅਗੇ ਆਉਂਦੇ ਨੇ। ਸਾਰੀ ਉਮਰ ਇਕ ਦਿਨ ਵੀ ਸੁਖ ਦਾ ਸਾਹ ਨਹੀਂ ਆਇਆ। ਭਸੜ ਪਾਂਦਿਆਂ ਆਹ ਦਿਨ ਆ ਗਏ ਨੇ। ਇਕ ਇਕ ਕੋਲੇ ਪਿਛੇ ਭਜ ਭਜ ਆਪਣੀ ਜੁਆਨੀ ਗਾਲ ਦਿਤੀ ਏ।" ਮਾਈ ਸੱਧਰਾਂ ਅਜਿਹੀਆਂ ਗੱਲਾਂ ਸੋਚਦੀ ਲਾਈਨਾਂ ਟੱਪੀ ਜਾਂਦੀ ਸੀ, ਤੇ ਬਿਜਲੀ ਦੀ ਤੇਜ਼ ਰੋਸ਼ਨੀ ਵਿਚ ਚਮਕਦੀਆਂ ਲਾਈਨਾਂ ਉਸ ਨੂੰ ਸੱਪਾਂ ਵਾਂਗ ਵਲ ਖਾਂਦੀਆਂ ਤੇ ਮੂੰਹ ਅੱਡੀ ਜਾਪਦੀਆਂ ਸਨ ਤੇ ਇਹ ਹੀ ਵਲ ਖਾਂਦੀਆਂ ਨਾਗਨੀਆਂ ਕਈ ਵਾਰੀ ਉਸ ਨੂੰ ਟੱਪਣ ਨਾ ਦੇਂਦੀਆਂ ਤੇ ਉਹ ਡਿਗਦੀ ਡਿਗਦੀ ਮਸਾਂ ਬਚਦੀ।

ਸੱਧਰਾਂ ਨੂੰ ਯਾਰਡ ਵਿਚੋਂ ਕੋਲਾ ਚੁਗਦਿਆਂ ਕਈ ਵਰ੍ਹੇ ਹੋ ਗਏ ਸਨ। ਉਹ ਦਿੱਲੀ ਸਟੇਸ਼ਨ ਦੇ ਕਈ ਮੀਲ ਲੰਮੇ ਯਾਰਡ ਦੇ ਚੱਪੇ ਚੱਪੇ ਤੋਂ ਜਾਣੂ ਸੀ। ਉਸ ਨੂੰ ਇਹ ਵੀ ਪਤਾ ਸੀ, ਕਿਥੇ ਲੈਣਾਂ ਦਾ ਕਰਾਸਿੰਗ ਏ, ਕਿਥੇ ਵੱਡਾ ਕਾਂਟਾ ਹੈ, ਕਿਥੇ ਛੋਟਾ ਕਾਂਟਾ ਏ, ਕਿਥੇ ਹੌਦੀ ਆਉਂਦੀ ਏ ਤੇ ਕਿਥੇ ਗੰਦੇ ਪਾਣੀ ਦਾ ਪਿਟ ਹੈ। ਉਹ ਇਹ ਵੀ ਜਾਣਦੀ ਸੀ, ਜੇ ਕੋਲਾ ਚੁਕਦੀ ਪਿਛੇ ਕੋਈ ਵਾਚਮੈਨ ਭੱਜੇ ਤਾਂ ਉਸ ਕੋਲਾ ਕਿਥੇ ਲੁਕਾਉਣਾ ਹੈ, ਆਪ ਭਜ ਕੇ ਕਿਥੇ ਲੁਕਣਾ ਏ, ਜੇ ਫੜੀ ਜਾਵੇ ਤਾਂ ਵਾਚਮੈਨ ਨਾਲ ਕਿਸ ਤਰ੍ਹਾਂ ਗੱਲ ਕਰਨੀ ਏਂ, ਹੌਲਦਾਰ ਮਿਲ ਜਾਵੇ, ਤਾਂ ਉਸ ਨਾਲ ਕਿਸ ਤਰ੍ਹਾਂ ਪੇਸ਼ ਆਉਣ ਏ। ਕਲੀਨਰ ਨੂੰ ਕਿਵੇਂ ਦੁਰਕਾਰਨਾ ਏਂ, ਫ਼ਿਟਰ ਨਾਲ ਕਿਵੇਂ ਹੱਸ ਹੱਸ ਗੱਲਾਂ ਕਰਨੀਆਂ ਨੇ। ਸੱਧਰਾਂ ਨੇ ਕਈ ਵਾਰੀ ਆਪਣੀ ਜਾਨ ਉਤੇ ਖੇਡ ਕੇ ਕੋਲਾ ਬਚਾਇਆ ਸੀ। ਉਹ ਕੋਲਾ ਚੁਕੀ ਭੱਜਦੀ ਭੱਜਦੀ ਸ਼ੰਟ ਕਰਦੇ ਇੰਜਣ ਅੱਗੋਂ ਲੰਘ ਜਾਂਦੀ ਤੇ ਫੜਨ ਵਾਲੇ ਨੂੰ ਡਾਹੀ ਨਾ ਦੇਂਦੀ। ਸੱਧਰਾਂ ਅਕਸਰ ਸੋਚਦੀ, "ਇਹ ਪੈਸੇ ਲੈਣ ਵਾਲੇ ਕਿੰਨੇ ਚੰਗੇ ਹੁੰਦੇ ਨੇ, ਆਨਾ ਦਵਾਨੀ ਮੱਥੇ ਮਾਰੋ ਤੇ ਟੋਕਰਾ ਭਰ ਕੇ ਕੋਲਾ ਲੈ ਗਏ। ਜੇ ਇੰਜਣ ਦੇ ਫ਼ਾਇਰਮੈਨ ਨੂੰ ਦਵਾਨੀ ਵਿਖਾਈ, ਉਸ ਸੀਖ਼ ਮਾਰ ਇਨਾਂ ਕਿਸੇ ਥਾਂ ਤੋਂ ਭਖਦੇ ਕੋਲੇ ਦੇ ਢੇਰਾਂ ਦੇ ਢੇਰ ਲਾ ਦਿਤੇ। ਕਿੰਨੇ ਚੰਗੇ ਨੇ ਪੈਸੇ ਲੈਣ ਵਾਲੇ ? ਨਾ ਆਪ ਤਕਲੀਫ਼ ਹੋਈ ਨਾ ਕਿਸੇ ਹੋਰ ਨੂੰ। ਪਰ, ਇਹ ਬਹੁਤੇ ਇਮਾਨਦਾਰ ਸਭ ਤੋਂ ਬੁਰੇ ਨੇ। ਇਹਨਾਂ ਦਾ ਰਜ ਕਿਸੇ ਗੱਲੋਂ ਹੁੰਦਾ ਹੀ ਨਹੀਂ। ਇਹ ਤਾਂ ਆਖਦੇ ਨੇ ਜੋ ਕੁਝ ਪਲੇ ਹੈਈ ਸਭ ਕੁਝ ਦੇ ਜਾ, ਜੇ ਕੁਝ ਨਹੀਂ ਤਾਂ ਖ਼ਾਲੀ ਗੱਡੀ ਵਿਚ ਸਾਡੀ ਗੱਲ ਸੁਣ। ਕੁੱਤੇ, ਕਮੀਨੇ, ਨਾ ਮਾਂ ਦੀ ਸ਼ਰਮ ਨਾ ਧੀ ਦੀ, ਇਹਨਾਂ ਔਤਰਿਆਂ ਨੂੰ ਤਾਂ ਮਾਸ ਚਾਹੀਦਾ ਹੈ। ਚਾਹੇ ਉਹ ਬੁੱਢਾ ਹੋਵੇ ਜਾਂ ਜਵਾਨ। ਖਾਣ ਵਾਲੇ ਨੂੰ ਕੀ ? ਉਸ ਤਾਂ ਆਪਣਾ ਝਸ ਪੂਰਾ ਕਰਨਾ ਹੁੰਦਾ ਏ . . . . ਪਤਾ ਉਸ ਨੂੰ ਲਗਦਾ ਏ, ਜਿਸ ਦੇ ਹੱਡ ਕੜਕਾਏ ਜਾਣ . . . . ਪਰ ਹੁਣ ਤਾਂ ਕੋਈ ਉਸ ਵਲ ਤੱਕਦਾ ਵੀ ਨਹੀਂ, ਸਭ ਝਿੜਕ ਝਿੜਕ ਪੈਂਦੇ ਨੇ, ਧੱਕੇ ਮਾਰਦੇ ਨੇ।" ਇਹ ਕੁਝ ਸੋਚਦਿਆਂ ਮਾਈ ਸੱਧਰਾਂ ਨੇ ਇਕ ਵਾਰੀ ਫਿਰ ਆਪਣੀਆਂ ਅੱਖਾਂ ਵਿਚੋਂ ਡਿਗਦਾ ਪਾਣੀ ਪੂੰਝਿਆ ਤੇ ਉਸ ਨੂੰ ਜਾਪਿਆ ਜਿਵੇਂ ਉਸ ਦੇ ਮੂੰਹ ਉਤੇ ਪਈਆਂ ਝੁਰੜੀਆਂ ਠੰਢ ਨਾਲ ਆਕੜ ਗਈਆਂ ਨੇ। ਉਹ ਫਿਰ ਸੋਚਣ ਲਗ ਪਈ . . . ਕਦੇ ਵੇਲਾ ਸੀ ਉਹ ਜਵਾਨੀ ਲੁਕਾਉਂਦੀ ਰੱਬ ਕੋਲੋਂ ਬੁਢਾਪਾ ਮੰਗਦੀ ਸੀ, "ਸੜ ਜਾਏ ਇਹ ਜਵਾਨੀ ਜਿਹੜੀ ਮੈਨੂੰ ਕਿਤੇ ਖਲੋਣ ਨਹੀਂ ਦੇਂਦੀ . . . . ਪਰ ਬੁਢਾਪਾ ਉਸ ਨਾਲੋਂ ਵੀ ਭੈੜਾ ਹੈ . . . . ਹੁਣ ਸਭ ਮੈਨੂੰ ਦੁਰਕਾਰਦੇ ਨੇ . . . . । ਲੋਕੀ ਆਖਦੇ ਨੇ ਬੁਢਾਪਾ ਲਾਹਨਤੀ . . . . ਪੈਸਾ ਤੇ ਜਵਾਨੀ ਦੋਵੇਂ ਬੇਸ਼ਰਮ ਹੁੰਦੇ ਨੇ . . . . ਹੁਣ ਨਾ ਪੱਲੇ ਪੈਸਾ ਨਾ ਜਵਾਨੀ। ਕਿਸ ਬਿਰਤੇ ਤੇ ਗੱਲ ਕਰਾਂ ? ਪੈਸਾ ਸਾਰਾ ਬੁਦਨ ਦੀ ਬਿਮਾਰੀ ਉਤੇ ਲਗ ਗਿਆ ਏ। ਛੁਟੀਆਂ ਮੁਸੀਬਤਾਂ ਫਿਰ ਗਲ ਪੈ ਗਈਆਂ ਨੇ . . . . । ਕਿੰਨੇ ਦੁੱਖਾਂ ਨਾਲ ਪਤੀ ਪਿਛੋਂ ਮਜੂਰੀ ਕਰਕੇ ਬੁਦਨ ਨੂੰ ਉੱਚਾ ਕੀਤਾ ਸੀ ਤੇ ਆਪਣਾ ਤਨ ਵੇਚ ਵੇਚ ਉਸ ਦੀ ਨੌਕਰੀ ਲਵਾਈ, ਉਸ ਦਾ ਵਿਆਹ ਕੀਤਾ . . . . ਰੱਬ ਨੇ ਬੱਚਾ ਵੀ ਦਿਤਾ। . . . . . ਖ਼ਿਆਲ ਸੀ ਹੁਣ ਮੁਸੀਬਤਾਂ ਦਾ ਅੰਤ ਹੋ ਜਾਵੇਗਾ। ਪਰ ਪਿਛਲੇ ਜਨਮਾਂ ਦੇ ਖੋਟੇ ਕਰਮ ਮੇਰੇ ਜਿਹੀ ਬਦਨਸੀਬ ਨੂੰ ਕਿਥੇ ਸੁਖ ਦਾ ਸਾਹ ਲੈਣ ਦੇਂਦੇ

ਨੇ। . . . . ਵਿਆਹ ਜਮ ਹੋ ਕੇ ਟਕਰਿਆ। . . . . . ਮੁੰਡਾ ਸੁਕ ਕੇ ਹੱਡੀਆਂ ਦੀ ਮੁੱਠ ਹੋ ਗਿਆ ਏ . . . .!" ਫਿਰ ਸੱਧਰਾਂ ਨੂੰ ਆਪਣੇ ਵਿਆਹ ਦਾ ਖ਼ਿਆਲ ਆ ਗਿਆ ਤੇ ਉਹ ਸੋਚਣ ਲਗ ਪਈ, "ਵਿਆਹ ਵਿਆਹ ਹੀ ਹੁੰਦਾ ਹੈ . . . . . ਜਦ ਉਹ ਪਹਿਲੇ ਦਿਨ ਬੁਦਨ ਦੇ ਪਿਉ ਨਾਲ ਆਈ ਸੀ, ਤਾਂ ਉਸ ਦੇ ਮਨ ਵਿਚ ਕਿੰਨੇ ਚਾਅ ਸਨ ਤੇ ਉਹ ਵਿਚਾਰਾ ਦਿਨ ਰਾਤ ਸੱਧਰਾਂ ਸੱਧਰਾਂ ਕਰਦਾ ਫਿਰਦਾ। ਜਦ ਉਸ ਦੀ ਪਿਛਲੀ ਰਾਤ ਦੀ ਨੌਕਰੀ ਆਉਂਦੀ ਤਾਂ ਉਹ ਮੈਨੂੰ ਕੱਲੀ ਨੂੰ ਛਡ ਕੇ ਨੌਕਰੀ ਤੇ ਨਾ ਜਾਂਦਾ, ਬਿਮਾਰੀ ਦਾ ਬਹਾਨਾ ਬਣਾ ਕਈ ਕਈ ਦਿਨ ਘਰੋਂ ਬਾਹਰ ਨਾ ਨਿਕਲਦਾ ਤੇ ਆਖਦਾ, "ਸੱਧਰਾਂ ਤੂੰ ਫਿਕਰ ਨਾ ਕਰਿਆ ਕਰ, ਤੂੰ ਮੇਰੇ ਕੋਲ ਹੀ ਬੈਠੀ ਰਿਹਾ ਕਰ। ਖਾਣ ਪੀਣ ਦਾ ਪ੍ਰਬੰਧ ਮੈਂ ਆਪੇ ਬਜ਼ਾਰੋਂ ਕਰ ਲਵਾਂਗਾ . . . . ਬਥੇਰੀ ਤਨਖਾਹ ਹੈ ਸਾਡੇ ਜੋਗੀ . . . . ਸਾਡਾ ਕਿਹੜਾ . . . . ਸਾਡਾ ਕਿਹੜਾ ਕੋਈ ਪਿਛੇ ਮਾਂ ਪਿਓ ਬੈਠਾ ਹੈ, ਜਿਸ ਨੂੰ ਕੁਝ ਭੇਜਣਾ ਹੈ। . . . . ."

. . . . ."ਆਹੋ ਜੀ ਤਾਹੀਓਂ ਮੈਨੂੰ ਰੋਜ਼ ਆਂਢਣਾਂ ਗੁਆਂਢਣਾਂ ਛਿਬੀਆਂ ਦੇਂਦੀਆਂ ਹੱਸਦੀਆਂ ਨੇ : 'ਸੱਸ ਨਾ ਨਨਾਣ ਵਹੁਟੀ ਆਪੇ ਹੀ ਪਰਧਾਨ। ਨੀ ਸਾਰਾ ਦਿਨ ਉਹਨੂੰ ਗੋਡੇ ਮੁੱਢ ਬਿਠਾਈ ਰਖਦੀ ਏਂ, ਜ਼ਰਾ ਕੁਆਟਰੋਂ ਬਾਹਰ ਨਿਕਲ ਕੇ ਵੇਖਿਆ ਕਰ, ਜਹਾਨ ਕਿਥੇ ਵਸਦਾ ਏ" . . . . .

. . . . ."ਸੱਧਰਾਂ ਤੂੰ ਮੌਜ ਲਿਆ ਕਰ, ਲੋਕਾਂ ਦੀਆਂ ਗੱਲਾਂ ਵਲ ਧਿਆਨ ਨਹੀਂ ਕਰੀ ਦਾ। ਲੋਕੀ ਕਿਸੇ ਨੂੰ ਖਾਂਦਾ ਵੇਖ ਨਹੀਂ ਸਕਦੇ" . . . ਅਜਿਹੀਆਂ ਗੱਲਾਂ ਸੋਚਦੀ ਮਾਈ ਸੱਧਰਾਂ ਦਾ ਹਉਕਾ ਨਿਕਲ ਗਿਆ ਤੇ ਹਵਾ ਦੇ ਤੇਜ਼ ਬੁੱਲ੍ਹੇ ਨੇ ਉਸ ਦੇ ਖ਼ਿਆਲਾਂ ਦੀ ਲੜੀ ਨੂੰ ਤੋੜ ਦਿਤਾ।

ਬਿਜਲੀ ਦੀ ਰੋਸ਼ਨੀ ਸਾਹਵੇਂ ਉਸ ਦੀਆਂ ਅੱਖਾਂ ਨਹੀਂ ਸਨ ਟਿਕਦੀਆਂ। ਉਸ ਦੇ ਪੈਰ ਆਪਣੇ ਆਪ ਹੀ ਲਾਈਨਾਂ ਤੇ ਕਾਂਟੇ ਟੱਪੀ ਜਾਂਦੇ। ਉਹ ਮੱਥੇ ਉਤੇ ਇਕ ਹੱਥ ਰਖੀ ਟੁੱਟੀ ਜੁੱਤੀ ਘਸੀਟਦੀ ਭੱਜੀ ਜਾਂਦੀ ਸੀ। ਤੇ ਨਾਲ ਹੀ ਚੋਰਾਂ ਵਾਂਗ ਸਭ ਪਾਸਿਆਂ ਵਲ ਝਾਕ ਲੈਂਦੀ। ਕਦੇ ਕਦੇ ਗੌਡੀ ਦੇ ਸਾਏ ਨਾਲ ਖਲੋ, ਹਰ ਪਾਸਿਉਂ ਬਿੜਕ ਲੈਂਦੀ, ਮਤੇ ਕੋਈ ਉਸ ਦਾ ਪਿਛਾ ਨਾ ਕਰਦਾ ਹੋਵੇ।

ਹੁਣ ਸੱਧਰਾਂ ਨੂੰ ਕੱਚੇ ਕੋਲੇ ਦੇ ਢੇਰ ਨਜ਼ਰ ਆਉਂਦੇ ਪਏ ਸਨ। ਬਿਜਲੀ ਦੀ ਤੇਜ਼ ਚਮਕ ਨਾਲ ਇਹ ਉਚੇ ਉਚੇ ਢੇਰ ਉਸ ਨੂੰ ਸੋਨੇ ਚਾਂਦੀ ਦੇ ਢੇਰ ਜਾਪਦੇ ਜਿਨ੍ਹਾਂ ਵਿਚੋਂ ਦੋ ਵਡੇ ਢੇਲੇ ਚੁਰਾ ਬੁਦਨ ਲਈ ਦਵਾਈ, ਕਾਕੇ ਲਈ ਚੈਲ ਤੇ ਨੂੰਹ ਸੱਸ ਦੇ ਢਿੱਡਾਂ ਲਈ ਮੱਕੀ ਦਾ ਆਟਾ ਆਵੇਗਾ। ਉਹ ਸੋਚਦੀ ਅਜ ਕਿੱਡਾ ਚੰਗਾ ਮੌਕਾ ਹੈ, ਚਾਹੇ ਠੰਢ ਨਾਲ ਹੱਡੀਆਂ ਕੜ ਕੜ ਕਰ ਰਹੀਆਂ ਨੇ, ਪਰ ਬਿਨਾਂ ਕਿਸੇ ਟੋਕ ਤੋਂ ਉਹ ਦੋ ਫੇਰੇ ਲਾ ਸਕਦੀ ਹੈ। ਜੇ ਉਹ ਅੱਜ ਦੋ ਫੇਰੇ ਕਚੇ ਕੋਲੇ ਦੇ ਲਾ ਲਏ ਤਾਂ ਠੰਢ ਦੇ ਇਹ ਦੋ ਤਿੰਨ ਦਿਨ ਸੌਖੇ ਲੰਘ ਜਾਣਗੇ। ਨਾਲ ਨਾਲ ਦੁਪਹਿਰ ਵੇਲੇ ਸਿੰਡਰ ਵੀ ਚੁਗ ਲਿਆ ਕਰੇਗੀ। ਰਾਖੀ ਦਿਆਂ ਢੇਰਾਂ ਵਿਚੋਂ ਸਿੰਡਰ ਚੁਗਣੋਂ ਕੌਣ ਰੋਕ ਸਕਦਾ ਹੈ ਇਹ ਸੋਚਦਿਆਂ ਉਸ ਨੂੰ ਖ਼ਿਆਲ ਆਇਆ ਜਿਵੇਂ ਬੁਦਨ ਰਾਖੀ ਦਿਆਂ ਢੇਰਾਂ ਵਿਚੋਂ ਉੱਚਾ ਹੋਇਆ ਹੈ ਅਤੇ ਹੁਣ ਉਸ ਦਾ ਮੁੰਡਾ ਵੀ ਇਹਨਾਂ ਵਿਚੋਂ ਹੀ ਸਿਰ ਕਢ ਰਿਹਾ ਹੈ।

ਕੱਚੇ ਕੋਲੇ ਦੇ ਦੋ ਫੇਰੇ . . . . ਘਰ ਦੇ ਸਾਰੇ ਜੀਆਂ ਦੀ ਦੋ ਦਿਨਾਂ ਦੀ ਖ਼ੁਰਾਕ ਨੇ . . . . ਅੱਜ ਵੇਲਾ ਹੈ, ਐਡੀ ਠੰਢੀ ਰਾਤ ਵਿਚ ਕੋਈ ਬਾਹਰ ਨਹੀਂ ਨਿਕਲ ਸਕਦਾ . . . . ਅੱਜ ਦੋ ਤਿੰਨ ਫੇਰੇ ਲਗ ਸਕਦੇ ਨੇ . . . . . ਇਹਨਾਂ ਹਿੰਦੂਆਂ ਨਾਲੋਂ ਮੁਸਲਮਾਨ ਚੰਗੇ ਸਨ . . . . ਅੱਗ ਲਗੇ ਇਸ ਹਿੰਦੁਸਤਾਨ ਪਾਕਿਸਤਾਨ ਨੂੰ, ਗ਼ਰੀਬਾਂ ਨੂੰ ਦੁਖੀ ਕਰ ਦਿਤਾ ਨੇ। ਅਗੇ ਹਿੰਦੂਆਂ ਮੁਸਲਮਾਨਾਂ ਦੀਆਂ ਕਿੰਨੀਆਂ ਸਾਂਝਾਂ ਸਨ ! ਇਕ ਦੂਜੇ ਲਈ ਜਾਨਾਂ ਵਾਰਦੇ ਸਨ। ਹੁਣ ਤੇ ਕੁੱਤੇ ਦਾ ਕੁੱਤਾ ਵੈਰੀ ਏ। . . . . . ਜੇ ਕਦੇ ਅਜ ਕੁਰਬਾਨ ਅਲੀ ਸ਼ਾਹ ਹੁੰਦਾ ਤਾਂ ਕਦੇ ਮੇਰੀ ਏਨੀ ਦੁਰਦਸ਼ਾ ਹੋਣੀ ਸੀ। ਉਹ ਤੇ ਮੇਰੇ ਉਤੋਂ ਜਾਨ ਵਾਰਦਾ ਸੀ, ਪੈਸੇ ਵੱਲੋਂ ਉਸ ਕਦੀ ਤੰਗੀ ਨਹੀਂ ਸੀ ਹੋਣ ਦਿਤੀ। ਨੱਥਾ ਸਿੰਘ ਡਰਾਈਵਰ ਵੀ ਨਾਲ ਹੀ ਹੁੰਦਾ, ਪਰ ਕੀ ਮਜਾਲ ਸੀ ਨੱਥਾ ਸਿੰਘ ਦੀ ਜੇ ਸ਼ਾਹ ਸਾਹਮਣੇ ਹੱਥ ਵੀ ਲਾ ਜਾਏ, ਸਗੋਂ ਭਾਬੀ ਭਾਬੀ ਕਰਦੇ ਦਾ ਮੂੰਹ ਸੁਕਦਾ ਸੀ। ਨੱਥਾ ਸਿੰਘ ਨੇ ਕਈ ਵਾਰੀ ਕਿਹਾ ਸੀ, "ਭਾਬੀ ਆਖਾ ਮੰਨ ਤੇ ਕੁਰਬਾਨ ਅਲੀ ਨਾਲ ਨਿਕਾਹ ਕਰ ਲੈ, ਹੁਣ ਵੇਲਾ ਈ। ਇਹ ਜਵਾਨੀ ਤੇ ਰੂਪ ਸਦਾ ਨਹੀਂ ਰਹਿਣੇ . . . . ਤੇਰਾ ਬੁਦਨ ਵੀ ਪਲ ਜਾਵੇਗਾ ਅਤੇ ਤੂੰ ਵੀ ਬੇਗਮ ਬਣ ਜਾਵੇਂਗੀ . . . . ਹੁਣ ਕਾਹਦਾ ਪਰਹੇਜ਼ ਰਹਿ ਗਿਆ ਈ . . . . . ਛਡ ਆਪਣੇ ਬ੍ਰਾਹਮਣ-ਪੁਣੇ ਨੂੰ . . . ."

. . . . . "ਹਾਏ ਹਾਏ ਵੇ ਨੱਥਾ ਸਿੰਘ ਤੂੰ ਕੁਝ ਸ਼ਰਮ ਕਰ, ਮੁਸਲਮਾਨ ਨਾਲ ਵਿਆਹ ਕਰ ਕੇ ਆਪਣਾ ਧਰਮ ਭਰਿਸ਼ਟ ਕਰ ਲਵਾਂ . . . ।"

. . . . . . "ਹੱਛਾ ਭਾਬੀ ਤੇਰੀ ਮਰਜ਼ੀ . . . ਅਗੇ ਬੜੀ ਤੂੰ ਗੰਗਾ ਨਾਤੀ ਫਿਰਨੀ ਏਂ . . . . . ਰੋਜ਼ ਤੈਨੂੰ ਉਹ ਗੱਡੀ ਵਿਚ ਲੈ ਵੜਦਾ ਏ . . . . ਚੁੱਕੀ ਫਿਰ ਇਸ ਝੂਠੀ ਲੋਕ ਲਾਜ ਨੂੰ . . . . . ਕਿਹੜਾ ਤੈਨੂੰ ਨਹੀਂ ਜਾਣਦਾ। ਸ਼ਾਹ ਕੋਲੋਂ ਡਰਦੇ ਲੋਕੀਂ ਉਭਾਸਰਦੇ ਨਹੀਂ। ਨਹੀਂ ਤਾਂ ਤੇਰਾ ਬੜਾ ਡਰ ਮਾਰਿਆ ਕਿਸੇ ਨੂੰ ! ਯਾਦ ਰੱਖੀਂ ਭਾਬੀ ਸਾਡੀ ਗੱਲ, ਤੂੰ ਇਸ ਵੇਲੇ ਨੂੰ ਤਲੀਆਂ ਮਲ ਮਲ ਰੋਣੈਂ . . . ।"

ਸੱਧਰਾਂ ਹਉਕੇ ਭਰਦੀ, ਗੱਲ ਚਿਤਾਰਦੀ ਤੇ ਅੱਖਾਂ ਪੂੰਝਦੀ ਲਾਈਨਾਂ ਟੱਪੀ ਜਾਂਦੀ। ਜਦ ਉਹ ਵਾਸ਼ਿੰਗ ਲਾਈਨ ਟੱਪਣ ਲਗੀ ਤਾਂ ਉਸ ਦਾ ਪੈਰ ਟੋਏ ਵਿਚ ਜਾ ਪਿਆ। ਠੰਢ ਦੀ ਭੰਨੀ ਮਾਈ ਸਧਰਾਂ ਮੂੰਹ ਪਰਨੇ ਜਾ ਪਈ। ਉਸ ਦੇ ਗੋਡੇ ਦਾ ਕੜਾਕਾ ਨਿਕਲ ਗਿਆ। ਲੋਹੇ ਦੀ ਪੱਤਰੀ ਉਸ ਦੀ ਤਲੀ ਵਿਚ ਖੁਭ ਗਈ, ਜਿਸ ਵਿਚੋਂ ਉਸ ਨੂੰ ਲਹੂ ਸਿੰਮਦਾ ਦਿਸਿਆ। ਪੀੜ ਨਾਲ ਉਸ ਤੋਂ ਉਠਿਆ ਨਹੀਂ ਸੀ ਜਾਂਦਾ। ਉਸ ਦਾ ਜੀਅ ਕਰਦਾ ਸੀ, ਉੱਚੀ ਉੱਚੀ ਚੀਕਾਂ ਮਾਰ ਕੇ ਰੋਵੇ। ਉਹ ਸੋਚਦੀ ਇਸ ਜੀਊਣ ਨਾਲੋਂ ਮੌਤ ਚੰਗੀ। ਉਹਦੇ ਬਿਨਾਂ ਕੀ ਥੁੜਿਆ ਏ, ਇਸ ਦੁਨੀਆ ਦਾ ! ਉਹ ਅਜੇ ਅਜਿਹੀਆਂ ਗੱਲਾਂ ਹੀ ਸੋਚਦੀ ਲਾਈਨ ਤੋਂ ਪਰੇ ਹੋਈ ਸੀ ਕਿ ਛਕ ਛਕ ਕਰਦਾ ਇੰਜਨ ਉਸ ਦੇ ਕੋਲੋਂ ਲੰਘ ਗਿਆ। ਉਹ ਸੋਚਦੀ ਚੰਗਾ ਹੁੰਦਾ ਜੇ ਇੰਜਨ ਦੇ ਥੱਲੇ ਆ ਕੇ ਮੁਕ ਜਾਂਦੀ . . . . ।

ਸੱਧਰਾਂ ਕੋਲੋਂ ਉਠਿਆ ਨਹੀਂ ਸੀ ਜਾਂਦਾ ਤੇ ਉਸ ਦਾ ਦਿਲ ਕਰਦਾ ਸੀ ਕਿ ਸਾਹਮਣੇ ਲੱਗੇ ਕੋਲੇ ਦੇ ਮੱਚ ਕੋਲ ਜਾ ਸੇਕਾ ਲਾ ਲਏ। ਪਰ ਕੋਲੇ ਦੇ ਮੱਚ ਕੋਲ ਬੈਠੇ ਖੰਘਦੇ ਬੁੱਢੇ ਨੂੰ ਉਸ ਦੀ ਆਵਾਜ਼ ਤੋਂ ਪਛਾਣਦੀ ਸੀ। ਉਹ ਸੋਚਦੀ ਜੇ ਉਥੇ ਅੱਗ ਸੇਕਣ ਗਈ

ਤਾਂ ਉਸ ਬੁੱਢੇ ਖਸੌਟੇ ਨੇ ਪੁਰਾਣੀਆਂ ਕਹਾਣੀਆਂ ਛੇੜ ਦੇਣੀਆਂ ਨੇ . . . . ਔਂਤਰਾਂ ਦੋਹਤਰਿਆਂ ਪੋਤਰਿਆਂ ਵਾਲਾ ਹੋ ਗਿਆ ਏ, ਮਰਨ ਦੇ ਕਿਨਾਰੇ ਬੈਠਾ ਏ, ਪਰ ਠਰਕ ਝਾੜਨੋਂ ਅਜੇ ਵੀ ਨਹੀਂ ਮੁੜਦਾ। . . . . ਸੱਧਰਾਂ ਪੀੜ ਨਾਲ ਰੋਈ ਜਾਂਦੀ ਤੇ ਆਪਣੀ ਲੱਤ ਘਸੀਟਦੀ ਉਠੀ। ਉਸ ਨੇ ਸਭ ਤੋਂ ਪਹਿਲਾਂ ਕੋਲਾ ਚੁੱਕਣ ਦਾ ਖ਼ਿਆਲ ਕੀਤਾ। ਜੇ ਦੋ ਨਹੀਂ ਤਾਂ ਇਕ ਫੇਰਾ ਜ਼ਰੂਰ ਲਗ ਜਾਵੇਗਾ। ਉਹ ਜ਼ਰਾ ਅਗੇਰੇ ਹੋਈ ਤਾਂ ਉਸ ਨੂੰ ਲੋਅ ਲੱਗੀ ਦਿੱਸੀ। ਵਾਚਮੈਨ ਗੱਡੀਆਂ ਵਿਚੋਂ ਆਪਣੀਆਂ ਪੱਗਾਂ ਸਵਾਰਦੇ ਬਾਹਰ ਨਿਕਲ ਰਹੇ ਸਨ। ਇਹ ਵੇਖ ਕੇ ਉਸ ਦਾ ਕਲੇਜਾ ਬੈਠ ਗਿਆ ਤੇ ਉਸ ਦੀਆਂ ਸਾਰੀਆਂ ਪੀੜਾਂ ਜਾਗ ਉਠੀਆਂ।

ਸੱਧਰਾਂ ਨੂੰ ਖ਼ਾਲੀ ਹੱਥੀਂ ਵੇਖ ਉਸ ਦੀ ਨੂੰਹ ਜੋਮਾਂ ਉਸ ਦੇ ਗਲ ਪੈ ਗਈ "ਇਹ ਬੁੱਢੀ ਡੈਣ ਨਾ ਮਰਦੀ ਏ ਨਾ ਪਿੱਛਾ ਛੱਡਦੀ ਏ, ਵੱਡੀ ਸ਼ਰਮਾਂ ਵਾਲੀ, ਸਾਰੇ ਟੱਬਰ ਨੂੰ ਸਰਾਪ ਦੇ ਰਖਿਆ ਸੂ। ਨਾ ਬਾਹਰ ਨਿਕਲੋ, ਨਾ ਢਿੱਡ ਭਰ ਕੇ ਰੋਟੀ ਖਾਓ। ਮੂੰਹ ਹਨੇਰੇ ਦੀ ਘਰੋਂ ਨਿਕਲੀ ਖ਼ਾਲੀ ਰੋਂਦੀ ਘਰ ਆ ਵੜੀ ਏ! ਮਕਰੀ, ਫਰੇਬਣ, ਕਿਤੇ ਹੱਡ ਨਾ ਹਿੱਲ ਜਾਏ ਫੂਲਾਂਜ਼ਾਦੀ ਦਾ। ਕਿਤੇ ਬਲਦੇ ਚੁਲ੍ਹੇ ਕੋਲ ਬੈਠ ਘਰ ਮੁੜ ਆਈ ਏ . . . . ਕਿੰਨੀ ਵਾਰੀ ਪਿੱਟਿਆ, ਤੂੰ ਨਾ ਜਾਇਆ ਮਰਿਆ ਕਰ। ਹੁਣ ਤੈਥੋਂ ਕੁਝ ਨਹੀਂ ਹੁੰਦਾ ਤੇ ਘਰ ਬੈਠ ਕੇ ਰੋਟੀ ਫੁਟਿਆ ਕਰ, ਪਰ ਇਹ ਬੀਬੀ ਸਤਰੋ, ਵੱਡੀਆਂ ਸ਼ਰਮਾਂ ਵਾਲੀ, ਮੈਨੂੰ ਬਾਹਰ ਨਿਕਲਣ ਹੀ ਨਹੀਂ ਦੇਂਦੀ। ਜਿਵੇਂ ਮੈਂ ਪਤਾਸਾ ਹਾਂ, ਜਿਸ ਨੂੰ ਕੋਈ ਮੂੰਹ ਵਿਚ ਪਾ ਲਏਗਾ। ਅੱਜ ਮਰੋ ਸਾਰਾ ਟੱਬਰ ਭੁਖੇ! ਘਰ ਆਟੇ ਦੀ ਚੂੰਡੀ ਨਹੀਂ, ਜਿਸ ਦਿਨ ਦੀ ਇਸ ਘਰ ਵਿਚ ਆਈ ਆਂ ਸਿਆਪਾ ਹੀ ਵੇਖਿਆ . . . . ।

ਮਾਈ ਸਧਰਾਂ ਰੋਈ ਜਾਂਦੀ ਪਰ ਜਵਾਬ ਕੁਝ ਨਾ ਦੇ ਸਕਦੀ। ਜੇ ਉਹ ਕੁਝ ਬੋਲਣ ਦਾ ਜਤਨ ਕਰਦੀ ਤਾਂ ਉਸ ਦੀ ਨੂੰਹ ਜੋਮਾਂ ਹੋਰ ਕੜਕ ਕੇ ਪੈਂਦੀ . . . . "ਕੱਲ੍ਹ ਸਵੇਰੇ ਮੈਂ ਆਪ ਕੋਲਾ ਲੈਣ ਜਾਵਾਂਗੀ . . . . ਵੇਖੀਂ ਬੋਰੀ ਭਰ ਕੇ ਲਿਆਉਂਦੀ ਹਾਂ ਕਿ ਨਹੀਂ . . . ਮਨ ਹਰਾਮੀ ਹੁਜਤਾਂ ਦੇ ਢੇਰ। ਰੋਟੀ ਖਾਣੀ ਹੀ ਸੌਖੀ ਏ। . . . ."

ਇਸੇ ਤਰ੍ਹਾਂ ਉਹ ਦਿਨ ਨੂੰਹ ਸੱਸ ਦਾ ਲੜਦਿਆਂ ਲੰਘ ਗਿਆ। ਮਾਈ ਸੱਧਰਾਂ ਸਾਰੀ ਰਾਤ ਆਪਣੇ ਪਿਛਲੇ ਜੀਵਨ ਬਾਬਤ ਸੋਚਦੀ ਤੇ ਰੋਂਦੀ । ਕੁਝ ਉਸ ਨੂੰ ਆਪਣੀ ਸੱਟ ਦੀ ਪੀੜ ਉਠਦੀ ਤੇ ਕੁਝ ਜੋਮਾਂ ਦੀਆਂ ਗੱਲਾਂ ਦੀ। ਉਹ ਟਾਟ ਨੂੰ ਆਪਣੇ ਦਵਾਲੇ ਵਲ੍ਹੇਟੀ ਲੰਮੀ ਪਈ ਸੋਚਦੀ "ਜੋਮਾਂ ਕਿੱਡੀ ਅਥਰੀ ਹੋ ਗਈ ਏ। ਉਸ ਨੂੰ ਪਤਾ ਨਹੀਂ ਕਿ ਯਾਰਡ ਵਿਚੋਂ ਕੋਲਾ ਲਿਆਉਣਾ ਕੋਈ ਸੌਖਾ ਕੰਮ ਨਹੀਂ। ਆਪਣਾ ਸਭ ਕੁਝ ਲੁਟਾ ਕੇ ਕੋਲੇ ਦੇ ਦੋ ਢੇਲੇ ਮਿਲਦੇ ਨੇ . . . . ." ਅਜਿਹੀਆਂ ਗੱਲਾਂ ਸੋਚਦੀ ਮਾਈ ਸੱਧਰਾਂ ਪਤਾ ਨਹੀਂ ਕਦੋਂ ਸੌਂ ਗਈ।

ਜਦ ਉਸ ਦੀ ਜਾਗ ਖੁਲ੍ਹੀ ਤਾਂ ਉਸ ਵੇਖਿਆ ਜੋਮਾਂ ਝੁੱਗੀ ਅੰਦਰ ਨਹੀਂ ਤੇ ਨਾ ਹੀ ਲੋਹੇ ਦੀ ਪਤਰੀ ਤੇ ਖ਼ਾਲੀ ਬੋਰੀ ਪਈ ਏ। ਉਸ ਦਾ ਦਿਲ ਧੜਕਣ ਲਗ ਪਿਆ! ਉਸ ਦੇ ਮੱਥੇ ਉਤੇ ਠੰਢੀਆਂ ਤਰੇਲੀਆਂ ਆਉਣ ਲਗ ਪਈਆਂ ਤੇ ਉਹ ਦਲ੍ਹੀਜ਼ਾਂ ਵਿਚ ਖਲੋ ਬਿਟ ਬਿਟ ਬਾਹਰ ਵਲ ਤੱਕਣ ਲਗ ਪਈ। ਦਲ੍ਹੀਜ਼ਾਂ ਵਿਚ ਖਲੋਤੀ ਨੂੰ ਇੰਜ ਮਹਿਸੂਸ ਹੋ ਰਿਹਾ ਸੀ ਜਿਵੇਂ ਤੂਫ਼ਾਨ ਨੇ ਝੁੱਗੀ ਜ਼ਮੀਨੋਂ ਪੁਟ ਮਾਰੀ ਏ ਤੇ ਤੀਲਾ

ਤੀਲਾ ਹੋ ਰੁੜ੍ਹੀ ਜਾਂਦੀ ਏ। ਮਾਈ ਸੱਧਰਾਂ ਕਿੰਨਾ ਚਿਰ ਬੂਹੇ ਨਾਲ ਖਲੋ ਕੇ ਬਾਹਰ ਵਲ ਤੱਕਦੀ ਰਹੀ। ਦੂਰੋਂ ਹਰ ਕੋਈ ਆਉਂਦਾ ਉਸ ਨੂੰ ਜੋਮਾਂ ਸਹੀ ਹੁੰਦਾ।

ਲੋਅ ਲਗ ਪਈ ਸੀ ਤੇ ਜੋਮਾਂ ਨੇ ਕੋਲੇ ਦਾ ਭਰਿਆ ਕੱਟਾ ਝੁੱਗੀ ਸਾਹਵੇਂ ਲਿਆ ਸੁਟਿਆ। ਦੋਹਾਂ ਨੂੰਹ ਸੱਸ ਨੇ ਇਕ ਦੂਜੀ ਦੀਆਂ ਅੱਖਾਂ ਵਿਚੋਂ ਤਕਿਆ। ਜੋਮਾਂ ਦੀਆਂ ਝੁਲ੍ਹੀਆਂ ਅੱਖਾਂ ਉਚੀਆਂ ਨਹੀਂ ਸਨ ਹੁੰਦੀਆਂ। ਮਾਈ ਸੱਧਰਾਂ ਨੂੰ ਗ਼ਸ਼ੀ ਜਿਹੀ ਆ ਗਈ, ਜਦ ਉਸ ਨੇ ਆਪਣੀ ਨੂੰਹ ਦੇ ਖਿਲਰੇ ਵਾਲ, ਭਰੀਆਂ ਅੱਖਾਂ, ਪਾਟੀ ਕਮੀਜ਼ ਵੇਖੀ। ਸੱਧਰਾਂ ਨੂੰ ਇੰਜ ਜਾਪਿਆ ਜਿਵੇਂ ਉਸ ਦੀ ਨੂੰਹ ਕੋਲਾ ਲੈ ਕੇ ਨਹੀਂ ਆਈ ਸਗੋਂ ਘੋਲ ਘੁਲ ਕੇ ਆਈ ਹੈ।

# ਆਪਣੀ ਆਪਣੀ ਸੀਮਾ

## ਜਸਵੰਤ ਸਿੰਘ ਵਿਰਦੀ

ਬਾਹਰ ਦਾ ਗੇਟ ਖੋਲ੍ਹ ਕੇ ਫੁੱਲਾਂ ਬੂਟਿਆਂ ਕੋਲ ਦੀ ਹੁੰਦਾ ਜਦ ਮੈਂ ਬਰਾਂਡੇ 'ਚ ਪਹੁੰਚਦਾ ਹਾਂ ਤਾਂ ਦਰਸ਼ੀ ਦਾ ਗੁਲਾਬੀ ਚਿਹਰਾ ਮਧੁਰ ਮੁਸਕਣੀ ਨਾਲ ਮੇਰਾ ਸਵਾਗਤ ਕਰਦਾ ਹੈ। ਇਸ ਵੇਲੇ ਉਹ ਜਾਂ ਤੇ ਘਰ ਦੀ ਸਫ਼ਾਈ ਵਿਚ ਲੱਗੀ ਹੁੰਦੀ ਹੈ ਤੇ ਜਾਂ ਸੀਣ ਪ੍ਰੋਣ ਦੇ ਕੰਮ ਵਿਚ — ਜਿਵੇਂ ਕਰਮ ਤੋਂ ਬਗ਼ੈਰ ਉਹਦਾ ਜੀਵਨ ਸਾਰਥਕ ਨਾ ਹੋਵੇ। . . . . ਉਹ ਕੋਈ ਵੀ ਕੰਮ ਕਰ ਰਹੀ ਹੋਵੇ, ਮੈਨੂੰ ਵੇਖਦਿਆਂ ਹੀ ਉਹਨੂੰ ਸਭੇ ਕੰਮ ਭੁੱਲ ਜਾਂਦੇ ਨੇ ਤੇ ਉਹ ਜਿਵੇਂ ਸਵੇਰ ਤੋਂ ਮੈਨੂੰ ਹੀ ਉਡੀਕ ਰਹੀ ਹੋਵੇ। ਜ਼ਿੰਦਗੀ ਦਾ ਹਰ ਪਲ ਮੇਰੇ ਤੋਂ ਕੁਰਬਾਨ ਕਰਨ ਲਈ ਤਿਆਰ ਹੋ ਜਾਂਦੀ ਹੈ। ਉਸ ਵੇਲੇ ਜਦੋਂ ਉਹ ਆਪਣੇ ਪਿਆਰ-ਵਿਗੁਤੇ ਪੋਟਿਆਂ ਨਾਲ ਮੇਰੀ ਦੇਹੀ ਨੂੰ ਛੋਂਹਦੀ ਤੇ ਮੇਰੇ ਕਪੜਿਆਂ ਨੂੰ ਕਿੱਲੀਆਂ ਤੇ ਟੰਗਾਂਦੀ ਹੈ, ਤਾਂ ਇੰਜ ਲਗਦਾ ਹੈ ਜਿਵੇਂ ਸਾਰੇ ਦਿਨ ਦੀਆਂ ਜ਼ਲਾਲਤਾਂ ਦੀ ਪੀੜ-ਵਿਸ਼ ਸ਼ਿਵ ਰੂਪ ਧਾਰ ਆਪ ਪੀ ਜਾਣਾ ਚਾਹੁੰਦੀ ਹੋਵੇ। . . . . ਉਸ ਵੇਲੇ ਮੈਂ ਇਕ ਅਲੌਕਿਕ ਮਸਤੀ ਦੇ ਆਲਮ 'ਚ ਹੁੰਦਾ ਹਾਂ, ਜਿਵੇਂ ਸਚਖੰਡ 'ਚ ਵਿਚਰ ਰਿਹਾ ਹੋਵਾਂ — ਸਚਖੰਡ 'ਚ ਰਹਿਣ ਵਾਲੇ ਲੋਕ ਕੀ ਮੇਰੇ ਨਾਲੋਂ ਬਹੁਤੇ ਸੁਖੀ ਹੋਣਗੇ ? . . . . ਇਹ ਇਕ ਅਜਿਹਾ ਸਵਰਗ ਹੈ ਜਿਥੇ ਮੈਂ ਇੰਦਰ ਹਾਂ ਤੇ ਦਰਸ਼ੀ ਮੇਰੀ ਅਲਕਾ, ਮੁਸਕਰਾਂਦੇ ਫੁੱਲ ਤੇ ਦਰਸ਼ੀ ! ਮੇਰੀ ਅਲਕਾ !

ਪਰ ਪਿਛਲੇ ਕੁਝ ਅਰਸੇ ਤੋਂ ਦਰਸ਼ੀ ਮੇਰੇ ਕੋਲੋਂ ਮੇਰਾ ਇਹ ਸਵਰਗ ਖੋਹ ਲੈਣਾ ਚਾਹੁੰਦੀ ਹੈ।

ਸ਼ਾਮ ਦੀ ਚਾਹ ਸੋਚਾਂ ਵਿਚ ਹੀ ਖ਼ਤਮ ਹੋ ਜਾਂਦੀ ਹੈ। ਇਸ ਤੋਂ ਪਹਿਲਾਂ ਕਿ ਮੈਂ ਉਹਨੂੰ ਸਾਰੇ ਦਿਨ ਦੇ ਆਪਣੇ ਰੋਜ਼ਨਾਮਚੇ ਚੋਂ ਕੋਈ ਦਿਲਚਸਪ ਗੱਲ ਸੁਣਾਵਾਂ — ਉਹ ਪਹਿਲਾਂ ਹੀ ਆਪਣੀ ਗੱਲ ਕਹਿਣ ਲਈ ਤਿਆਰ ਹੁੰਦੀ ਹੈ — । ਬਹੁਤ ਸਾਰੀਆਂ ਏਧਰ ਓਧਰ ਦੀਆਂ ਗੱਲਾਂ ਦੀ ਭੂਮਿਕਾ ਤੋਂ ਬਾਅਦ ਉਹ ਕਹਿੰਦੀ ਹੈ — "ਉਹ ਹੈ ਨਾ ਤੁਹਾਡੇ ਦੋਸਤ ਸਭਰਵਾਲ ਦੀ ਵਾਈਫ਼ ਕੀਰਤੀ।"

"ਆਹੋ ! ਕੀ ਹੋਇਆ ਕੀਰਤੀ ਨੂੰ ?"

"ਉਹਨੂੰ ਵੀ ਸਕੂਲ 'ਚ ਸਰਵਿਸ ਮਿਲ ਗਈ ਹੈ ?"

"ਅੱਛਾ ! ਬਹੁਤ ਬੁਰਾ ਹੋਇਆ," ਮੈਂ ਜਿਵੇਂ ਖਿਝ ਗਿਆ ਹੋਵਾਂ।

"ਬੁਰਾ ਕਿਉਂ ਹੋਇਆ ?" ਉਹ ਵੀ ਤਲਖ਼ ਹੋ ਜਾਂਦੀ ਹੈ। ਪਰ ਮੈਂ ਤਲਖ਼ੀ ਦੇ ਵਾਤਾਵਰਣ ਨੂੰ ਸੁਖਾਵਾਂ ਕਰਨ ਲਈ ਨਰਮੀ ਨਾਲ ਕਿਹਾ — "ਬਸ ਤੂੰ ਬੁਰਾ ਹੀ ਸਮਝ।"

ਇਸ ਵੇਲੇ ਮੈਂ ਬਹੁਤ ਕੁਝ ਕਹਿਣਾ ਚਾਹੁੰਦਾ ਸਾਂ, ਪਰ ਮੈਨੂੰ ਕੁਝ ਵੀ ਤੇ ਨਹੀਂ ਸੁਝਦਾ ਤੇ ਮੈਂ ਐਵੇਂ ਹੀ ਉਰਲੀਆਂ ਪਰਲੀਆਂ ਮਾਰਦਾ ਹਾਂ :

"ਤਕੋਂ ਨਾ ਮੇਰੀ ਦਰਸ਼ੀ ! ਔਰਤਾਂ ਦਾ ਨੌਕਰੀ ਕਰਨਾ ਬੜਾ ਖ਼ਤਰਨਾਕ ਹੈ। ਅਜ ਜਿੰਨੀ ਬੁਰੀ ਹਾਲਤ ਨੌਕਰੀ ਪੇਸ਼ਾ ਔਰਤਾਂ ਦੀ ਹੈ, ਹੋਰ ਕਿਸੇ ਦੀ ਨਹੀਂ।"

"ਕਿਵੇਂ ?"

"ਤੂੰ ਦੇਖਦੀ ਹੀ ਏਂ ਬੱਸਾਂ 'ਚ ਔਰਤਾਂ ਦਾ ਕਿੰਨਾ ਬੁਰਾ ਹਾਲ ਹੁੰਦਾ ਹੈ। ਜੇਕਰ ਵਰਖਾ ਦੇ ਦਿਨ ਹੋਣ ਤਾਂ ਕਹਿਰ ਹੀ ਤਾਂ ਹੈ।"

"ਵਰਖਾ ਕਿਤੇ ਸਾਰਾ ਵਰ੍ਹਾ ਹੁੰਦੀ ਹੈ ?"

"ਸਾਰਾ ਵਰ੍ਹਾ ਤਾਂ ਨਹੀਂ — ਪਰ ਸਾਰਾ ਵਰ੍ਹਾ ਕੋਈ ਨਾ ਕੋਈ ਮੁਸੀਬਤ ਵਰਖਾ ਵਾਂਗ ਆਉਂਦੀ ਹੀ ਰਹਿੰਦੀ ਹੈ ਅਤੇ . . . . ਅਤੇ" . . . .

ਮੇਰੀਆਂ ਇਹਨਾਂ ਨਿਰਾਰਥਕ ਗੱਲਾਂ ਅੱਗੇ ਉਹਨੂੰ ਹਥਿਆਰ ਸੁਟਣੇ ਪੈਂਦੇ ਹਨ। ਉਹਦਾ ਚਿਹਰਾ ਉਤਰ ਜਾਂਦਾ ਤੇ ਨੈਣਾਂ ਦੇ ਕੋਰਾਂ ਤੇ ਜਿਵੇਂ ਖਾਰਾ ਪਾਣੀ ਛਲਕ ਰਿਹਾ ਹੋਵੇ। ਇਸ ਵੇਲੇ ਲਗਦਾ ਜਿਵੇਂ ਉਹਦੀ ਨੌਕਰੀ ਕਰਨ ਦੀ ਖ਼ਾਹਸ ਛਟਪਟਾ ਕੇ ਖ਼ੁਦਕਸ਼ੀ ਕਰ ਰਹੀ ਹੋਵੇ — ਕੀ ਮੈਂ ਏਨਾ ਜ਼ਾਲਿਮ ਹਾਂ ? — ਨਹੀਂ।

ਅਤੇ, ਮੈਂ ਉਹਦੀ ਤਸੱਲੀ ਖ਼ਾਤਰ ਕਹਿੰਦਾ ਹਾ — "ਮੇਰੀ ਪਿਆਰੀ ! ਭਾਵੇਂ ਮੈਂ ਔਰਤਾਂ ਦੀ ਨੌਕਰੀ ਦੇ ਹੱਕ ਵਿਚ ਨਹੀਂ, ਪਰ ਮੈਂ ਲਗਾਤਾਰ ਕੋਸ਼ਿਸ਼ ਕਰ ਰਿਹਾ ਹਾਂ ਕਿ ਤੈਨੂੰ ਜ਼ਰੂਰ ਨੌਕਰੀ ਮਿਲ ਜਾਵੇ। ਮੈਂ ਜਾਣਦਾ ਹਾਂ ਕਿ ਤੂੰ ਸਾਰਾ ਦਿਨ ਘਰ ਇਕੱਲੀ ਬੋਰ ਹੋ ਜਾਂਦੀ ਹੈਂ। ਨੌਕਰੀ ਕਰਨ ਨਾਲ ਤੇਰੀ ਸ਼ਖ਼ਸੀਅਤ ਵੀ ਤਾਂ ਵਿਕਸਿਤ ਹੋ ਜਾਵੇਗੀ . . . . ਹੈ ਨਾ ?"

ਅਤੇ ਮੈਂ ਫੇਰ ਕਾਗਜ਼ੀ ਫੁੱਲ ਖਿੜਾਉਂਦਾ ਹਾਂ। ਯਾਨੀ, ਇਸ ਵੇਲੇ ਮੈਂ ਇਕ ਪਿਆਰ ਤੱਕਣੀ ਨਾਲ ਉਹਨੂੰ ਦੇਖਦਾ ਹਾਂ ਤੇ ਉਹ ਖ਼ੁਸ਼ ਹੋ ਜਾਂਦੀ ਹੈ।

ਵਿਚਾਰੀ ਔਰਤ !

ਜਿਸ ਦਿਨ ਦੀ ਉਸ ਨੇ ਐਮਬਰਾਇਡਰੀ ਡੀਜ਼ਾਇਨਿੰਗ ਦੀ ਟ੍ਰੇਨਿੰਗ ਕੀਤੀ ਹੈ, ਬਸ ਨੌਕਰੀ ਦੇ ਸਿਵਾ ਹੋਰ ਕੁਝ ਸੋਚ ਹੀ ਨਹੀਂ ਰਹੀ। ਨੌਕਰੀ ਕਰਨ ਦੀ ਖ਼ਾਹਸ਼ ਤਾਂ ਉਹਦੀ ਨਸ ਨਸ 'ਚ ਸਮਾ ਗਈ ਹੈ।

ਕਈ ਵਾਰ ਜਦ ਅਸੀਂ ਲਾਅਨ ਵਿਚ ਬੈਠੇ ਹੁੰਦੇ ਹਾਂ ਤਾਂ ਘਰ ਦੇ ਅੱਗੋਂ ਦੀ ਅਚਾਨਕ ਹੀ ਕੋਈ ਪ੍ਰਸੰਨ, ਟਹਿਕਦਾ ਤੇ ਚਹਿਕਦਾ ਸੁੰਦਰ ਜੋੜਾ ਲੰਘ ਜਾਂਦਾ ਤੇ ਦਰਸ਼ੀ ਦੀ ਦ੍ਰਿਸ਼ਟੀ ਉਸ ਬਿੰਦੂ ਤੇ ਟਿਕ ਕੇ ਰਹਿ ਜਾਂਦੀ ਹੈ — ਉਹ ਔਰਤ ਆਪਣੇ ਪਤੀ ਦੇ ਕਦਮ ਨਾਲ ਕਦਮ ਮਿਲਾ ਕੇ ਬੜੇ ਅਭਿਮਾਨ ਨਾਲ ਚਲ ਰਹੀ ਨਜ਼ਰ ਆਉਂਦੀ ਹੈ। ਉਸ ਦਾ ਕੱਦ ਆਪਣੇ ਪਤੀ ਨਾਲੋਂ ਛੋਟਾ ਹੁੰਦਿਆਂ ਵੀ ਉਹ ਆਪਣੇ ਪਤੀ ਜਿੰਨੀ ਲੰਮੀ ਝੰਮੀ ਜਾਪਦੀ ਹੈ। ਮੇਰੇ ਬੋਲਣ ਤੋਂ ਪਹਿਲਾਂ ਹੀ ਦਰਸ਼ੀ ਕਹੇਗੀ — ਇਹ ਔਰਤ ਜ਼ਰੂਰ ਨੌਕਰੀ ਕਰਦੀ ਹੋਵੇਗੀ।"

"ਤੂੰ ਕਿਵੇਂ ਜਾਣਿਆ ?"

"ਜਦ ਤਕ ਔਰਤ ਨੌਕਰੀ ਨਹੀਂ ਕਰਦੀ, ਉਹਦੇ 'ਚ ਸਵੈਮਾਨ ਦਾ ਜਜ਼ਬਾ ਉਭਰ ਹੀ ਨਹੀਂ ਸਕਦਾ। . . . "

ਅਤੇ ਉਹ ਫੇਰ ਦੂਰ ਜਾ ਰਹੇ ਉਸੇ ਜੋੜੇ ਨੂੰ ਤੱਕਦੀ ਨਜ਼ਰ ਆਉਂਦੀ ਹੈ। ਮੈਂ ਕਲਪਨਾ ਵਿਚ ਹੀ ਅਨੁਭਵ ਕਰਦਾ ਹਾਂ, ਜਿਵੇਂ ਉਹ ਦੂਰ ਜਾਣ ਵਾਲੇ ਪਤੀ ਤੇ ਪਤਨੀ ਮੈਂ ਤੇ ਦਰਸ਼ੀ ਹੋਵੀਏ — ਫੇਰ ਮੈਂ ਕਿਆਸ ਕਰਦਾ ਹਾਂ ਕਿ ਜੇਕਰ ਦਰਸ਼ੀ ਨੂੰ ਵੀ ਨੌਕਰੀ ਮਿਲ ਜਾਵੇ ਤਾਂ ਉਹਦੇ 'ਚ ਕਿੰਨਾ ਸਵੈਮਾਨ ਉਭਰ ਆਵੇਗਾ। ਉਹਦੀ ਚਾਲ 'ਚ ਦ੍ਰਿੜ੍ਹਤਾ ਆ ਜਾਵੇਗੀ। ਸ਼ਾਇਦ ਉਹਦੀ ਸ਼ਖ਼ਸੀਅਤ ਮੇਰੇ ਜੀਵਨ ਤੇ ਹਾਵੀ ਹੀ ਹੋ ਜਾਵੇ ਤੇ ਮੈਂ ਦਬ ਜਾਵਾਂ . . . . . ? ਇਸ ਬਿੰਦੂ ਤੇ ਆ ਕੇ ਮੇਰੀ ਸੋਚ ਥਿੜਕ ਜਾਂਦੀ ਹੈ ਤੇ ਮੈਨੂੰ ਮਹਿਸੂਸ ਹੁੰਦਾ ਹੈ ਕਿ ਦਰਸ਼ੀ ਨਾਲ ਤੁਰਿਆ ਜਾਂਦਾ ਜਿਵੇਂ ਹੀਣਾ ਜਿਹਾ ਲਗ ਰਿਹਾ ਹੋਵਾਂ . . . . । ਮੈਂ ਸੁੱਕੇ ਪੱਤੇ ਵਾਂਗ ਕੰਬ ਗਿਆ ਜਿਵੇਂ ਮੈਂ ਕੋਈ ਭਿਆਨਕ ਸੁਪਨਾ ਵੇਖ ਲਿਆ ਹੋਵੇ। ਕੀ ਇਹ ਸੁਪਨਾ ਸੱਚਾ ਹੋ ਜਾਵੇਗਾ ?

ਇਸ ਵੇਲੇ ਵੀ ਦਰਸ਼ੀ ਉਸੇ ਸੁੰਦਰ ਜੋੜੇ ਦੇ ਦੂਰ ਜਾਂਦੇ ਪਰਛਾਵੇਂ ਨੂੰ ਤੱਕੀ ਜਾ ਰਹੀ ਹੈ। ਉਸ ਦੀ ਗਰਦਨ ਝੁਕੀ ਹੋਈ, ਅੱਖਾਂ ਨਿਤਾਣੀਆਂ ਤੇ ਚਿਹਰੇ ਤੇ ਕੰਬਦੀ ਲਾਟ ਵਰਗਾ ਸਵੈ-ਵਿਸ਼ਵਾਸ। ਅਭਾਵ ਦੀ ਸਾਕਾਰ ਪੂਰਤੀ ਦਰਸ਼ੀ। ਨਿਮਾਣੀ ਤੇ ਨਿਤਾਣੀ . . . ."

ਇਸ ਮੂਡ 'ਚ ਮੈਨੂੰ ਉਹ ਚੰਗੀ ਚੰਗੀ ਲੱਗੀ। ਇਹ ਦ੍ਰਿਸ਼ ਮੇਰੇ ਲਈ ਕਿੰਨਾ ਪੁਰਸਕੂਨ ਸੀ ? ਅਤੇ ਮੈਂ ਖ਼ੁਸ਼ ਹੋਏ ਬਿਨਾਂ ਨਾ ਰਹਿ ਸਕਿਆ। ਮੈਂ ਮੁਸਕਰਾ ਪਿਆ ਤੇ ਨਿੰਮ੍ਹਾ ਜਿਹਾ ਹਾਸਾ ਮੇਰੀਆਂ ਬੁੱਲ੍ਹੀਆਂ 'ਚ ਕੰਬ ਗਿਆ। ਮੇਰੀ ਇਹ ਰਹੱਸਮਈ ਅਵਸਥਾ ਵੇਖ ਕੇ ਦਰਸ਼ੀ ਦੀ ਸਮਾਧੀ ਟੁੱਟ ਗਈ ਤੇ ਉਹ ਛਟਪਟਾ ਕੇ ਬੋਲੀ : "ਤੁਹਾਨੂੰ ਕੀ ਗੱਲ ਐ ?" ਉਹਦੀ ਆਵਾਜ਼ ਕੰਬ ਰਹੀ ਸੀ। ਮੈਂ ਖ਼ੁਸ਼ ਹੋ ਕੇ ਝੂਠ ਮੂਠ ਕਹਿ ਦਿਤਾ : "ਮੈਂ ਸੋਚਦਾਂ ਕਿ ਜੇ ਕਰ ਤੈਨੂੰ ਵੀ ਨੌਕਰੀ ਮਿਲ ਜਾਵੇ ਤਾਂ ਸਾਡੀ ਜ਼ਿੰਦਗੀ ਵੀ ਉਸੇ ਸੁੰਦਰ ਜੋੜੇ ਵਾਂਗ ਹੋਵੇ . . . . . ਅਤੇ . . . ਤੂੰ ਵੀ . . . . ਤੂੰ . . . . ਵੀ . . . . "

ਅੱਗੋ ਮੈਂ ਕੁਝ ਨਾ ਕਹਿ ਸਕਿਆ। ਜਿਵੇਂ ਝੂਠ ਬੋਲਣਾ ਮੇਰੇ ਲਈ ਔਖਾ ਹੋ ਗਿਆ ਹੋਵੇ — ਮਾਰੂ ਵਿਸ਼ ! ਪਰ ਦਰਸ਼ੀ ਦੇ ਤਾਂ ਖ਼ੁਸ਼ੀ 'ਚ ਹੀ ਅੱਥਰੂ ਨਿਕਲ ਆਏ ਤੇ ਡਾਢੀ ਖ਼ੁਸ਼ ਹੋ ਕੇ ਉਹ ਮੇਰੇ ਲਈ ਕਾਫ਼ੀ ਬਣਾਣ ਲਈ ਰਸੋਈ 'ਚ ਚਲੀ ਗਈ।

ਕਈ ਵਾਰ ਅਖ਼ਬਾਰ ਪੜ੍ਹਦਿਆਂ ਅਚਾਨਕ ਹੀ ਮੇਰੀ ਨਜ਼ਰ ਇਕ ਘਟੀਆ ਜਿਹੀ ਖ਼ਬਰ ਤੇ ਜਾ ਕੇ ਰੁਕ ਜਾਂਦੀ ਤੇ ਮੈਂ ਕਿੰਨਾ ਹੀ ਚਿਰ ਉਸ ਨੂੰ ਪੜ੍ਹਦਾ ਰਹਿੰਦਾ — ਇਹ ਖ਼ਬਰ ਇਕ ਅਜਿਹੀ ਔਰਤ ਬਾਰੇ ਹੁੰਦੀ ਜਿਹੜੀ ਨੌਕਰੀ ਕਰਦੀ ਕਰਦੀ ਆਪਣੇ ਦਫ਼ਤਰ ਵਿਚ ਹੀ ਕਿਸੇ ਅਸਿਸਟੈਂਟ ਨਾਲ ਪ੍ਰੇਮ ਬੰਧਨ 'ਚ ਬਝ ਕੇ ਕਿਸੇ ਹੋਰ ਸ਼ਹਿਰ ਚਲੀ ਜਾਂਦੀ ਹੈ — ਜਦ ਇਹ ਖ਼ਬਰ ਮੈਂ ਚਟਖ਼ਾਰੇ ਲੈ ਕੇ ਦਰਸ਼ੀ ਨੂੰ ਸੁਣਾਉਂਦਾ ਤਾਂ ਉਸ ਦਾ ਰੰਗ ਪੀਲਾ ਪੈ ਜਾਂਦਾ ਹੈ, ਹੱਥ ਕੰਬ ਕੰਬ ਜਾਂਦੇ ਨੇ ਤੇ ਆਪ ਉਹ ਕਾਹਲੀ ਨਾਲ ਅਖ਼ਬਾਰ ਦੀਆਂ ਸੱਤਰਾਂ ਤੇ ਨਜ਼ਰ ਦੁੜਾਉਂਦੀ ਹੈ — ਜਿਉਂ ਜਿਉਂ ਉਹਦੇ ਚਿਹਰੇ ਦਾ ਰੰਗ ਉੱਡਦਾ ਜਾਂਦਾ ਹੈ, ਮੈਂ ਜਿਵੇਂ ਮਸਤ ਹੁੰਦਾ ਜਾਂਦਾ ਹਾਂ। ਤੇ ਦਰਸ਼ੀ ਜਿਵੇਂ ਬੇਚੈਨੀ ਦੀ ਸੂਲੀ ਤੇ ਲਟਕ ਰਹੀ ਹੋਵੇ। ਉਸ ਨੂੰ ਹੋਰ ਵੀ ਤੰਗ ਕਰਨ ਲਈ ਮੈਂ ਬੜੇ

ਕਟੀਲੇ ਵਿਅੰਗ ਨਾਲ ਕਹਿੰਦਾ ਹਾਂ :

"ਮੈਨਿਆਂ ਵਿਗਿਆਨ ਨੇ ਬੜੀ ਤਰੱਕੀ ਕੀਤੀ ਹੈ। ਅਜ ਸਪੂਤਨਿਕ ਵੀ ਚੰਨ ਤਕ ਪਹੁੰਚਣ ਲਈ ਤਿਆਰ ਹਨ, ਔਰਤਾਂ ਨੂੰ ਬਰਾਬਰੀ ਦੇ ਹੱਕ ਵੀ ਮਿਲ ਗਏ ਨੇ, ਪਰ ਕੀ ਲਾਭ ? ਜਦ ਤਕ ਔਰਤਾਂ ਦੀ ਜ਼ਿੰਦਗੀ 'ਚ ਆਚਰਣ ਦੀ ਪਵਿੱਤਰਤਾ ਤੇ ਦ੍ਰਿੜ੍ਹਤਾ ਨਹੀਂ ਆਉਂਦੀ — ਸਾਰੀ ਇਨਸਾਨੀ ਤਰੱਕੀ ਬੇਕਾਰ ਹੈ ?"

ਇਸ ਗੱਲ ਤੇ ਦਰਸ਼ੀ ਢੱਠੇ ਮਨ ਨਾਲ ਪਲੰਘ ਤੇ ਜਾ ਲੇਟਦੀ ਤੇ ਕਈ ਦਿਨ ਉਹਦੇ ਚਿਹਰੇ ਤੇ ਪੱਤਝੜ ਪਸਰੀ ਰਹਿੰਦੀ ਹੈ। ਬਗ਼ੀਚੇ 'ਚ ਲੱਗੇ ਹੋਏ ਫੁੱਲ ਬੇਕਾਰ ਜਾਪਦੇ ਹਨ ਤੇ ਵਰਖਾ ਦੀਆਂ ਕਣੀਆਂ ਨਾਲ ਸਾਡੀ ਜ਼ਿੰਦਗੀ 'ਚ ਕੋਈ ਰੁਮਾਂਸ ਨਹੀਂ ਆਉਂਦਾ।

ਪਿਛਲੇ ਦਿਨਾਂ 'ਚ ਤਾਂ ਮੈਂ ਦਰਸ਼ੀ ਦੀ ਜ਼ਿੰਦਗੀ ਨੂੰ ਦਬ ਘੁਟ ਕੇ ਰੱਖਣ ਲਈ ਇਕ ਬਹੁਤ ਹੀ ਕੋਝੀ ਜਿਹੀ ਹਰਕਤ ਕਰ ਬੈਠਾ ਹਾਂ ਤੇ ਮੇਰੀ ਆਤਮਾ ਇਕ ਜ਼ਖ਼ਮੀ ਪਰਿੰਦੇ ਵਾਂਗ ਸਹਿਮੀ ਹੋਈ ਛਟਪਟਾਉਂਦੀ ਰਹਿੰਦੀ ਹੈ।

ਅਤੇ ਇਕ ਦਿਨ ਅਚਾਨਕ ਹੀ ਦਰਸ਼ੀ ਹੱਥ ਵਿਚ ਅਖ਼ਬਾਰ ਫੜੀ ਮੇਰੇ ਸਾਹਮਣੇ ਆ ਖਲੋਂਦੀ ਹੈ। ਉਹਦੇ ਚਿਹਰੇ ਤੇ ਗੰਭੀਰ ਸ਼ਾਂਤੀ ਹੈ, ਜਿਵੇਂ ਇਸ ਸਾਗਰ 'ਚ ਕੋਈ ਹਲਚਲ ਮਚਣ ਵਾਲੀ ਹੋਵੇ। . . . . ਉਹ ਉਸ ਦਿਨ ਵਾਲੀ ਖ਼ਬਰ ਦਾ ਅੰਤਲਾ ਕਾਂਡ ਮੈਨੂੰ ਪੜ੍ਹਨ ਲਈ ਕਹਿੰਦੀ ਹੈ — ਮੈਂ ਪੜ੍ਹ ਕੇ ਜਾਣਦਾ ਹਾਂ ਕਿ ਉਹ ਉਸ ਦਿਨ ਕਿਸੇ ਅਸਿਸਟੈਂਟ ਨਾਲ ਨੱਸਣ ਵਾਲੀ ਔਰਤ ਅਸਲ 'ਚ ਕੋਈ ਘਰੇਲੂ ਸੁਆਣੀ ਨਹੀਂ ਸੀ। ਉਹ ਤੇ ਕੋਈ ਪਰਿਤਿਅਕਤਾ ਔਰਤ ਸੀ, ਜਿਹੜੀ ਆਪਣੀ ਕਲੰਕਿਤ ਜ਼ਿੰਦਗੀ ਨੂੰ ਸਾਰਥਕ ਕਰਨਾ ਚਾਹੁੰਦੀ ਸੀ। . . . . . ਮੈਂ ਫੜਫੜਾ ਕੇ ਸਾਹ ਲੈਣ ਲਈ ਸਹਿਕਦਾ ਤੇ ਦਰਸ਼ੀ ਤੋਂ ਨਜ਼ਰ ਚੁਰਾ ਕੇ ਜਲਦੀ ਨਾਲ ਫੁੱਲਾਂ ਵਲ ਤੱਕਦਿਆਂ ਕਹਿੰਦਾ ਹਾਂ— "ਦਰਸ਼ੀ ! ਅਹਿ ਫੁੱਲ ਮੈਨੂੰ ਬਗ਼ੀਚੇ 'ਚ ਲਗੇ ਹੋਏ ਚੰਗੇ ਲਗਦੇ ਨੇ . . . . ਇਹਨਾਂ ਦੀ ਖ਼ੁਸ਼ਬੋ ਨੂੰ ਏਥੇ ਹੀ ਰਹਿਣ ਦੇ . . . . ਦਰਸ਼ੀ ਮੇਰੀ ਪਿਆਰੀ ! ਤੱਕੋ ਨਾ . . . . "

ਪਰ ਅੱਗੇ ਮੈਂ ਕੁਝ ਵੀਂ ਤੇ ਨਹੀਂ ਕਹਿ ਸਕਦਾ, ਕੁਝ ਵੀ ਨਹੀਂ।

ਦਰਸ਼ੀ ਹਾਲੇ ਤਕ ਵੀ ਮੇਰੇ ਸਾਹਮਣੇ ਖੜੀ ਹੈ ਤੇ ਮੇਰੀਆਂ ਦਲੀਲਾਂ ਦੇ ਸਾਰੇ ਹਥਿਆਰ ਕੁੰਦ ਕਰ ਦੇਣਾ ਚਾਹੁੰਦੀ ਹੈ। ਮੈਂ ਮਨ ਹੀ ਮਨ 'ਚ ਸੋਚਦਾ ਹਾਂ ਕਿ ਇਹ ਔਰਤ ਸਵਾਧੀਨ ਹੋ ਕੇ ਜ਼ਰੂਰ ਇਕ ਦਿਨ ਮੇਰੇ ਮੁਕਾਬਲੇ ਤੇ ਖਲੋ ਜਾਵੇਗੀ, ਆਪਣੇ ਆਪ ਨੂੰ ਮੇਰੇ ਨਾਲੋਂ ਉੱਤਮ ਸਮਝੇਗੀ।

ਮੈਂ ਫੇਰ ਉਹਦੇ ਕੋਲੋਂ ਨਜ਼ਰ ਬਚਾ ਰਿਹਾ ਹਾਂ, ਪਰ ਉਹ ਹਰ ਵਾਰੀ ਮੇਰੀ ਨਜ਼ਰ ਨੂੰ ਕਾਬੂ ਕਰ ਲੈਂਦੀ ਹੈ।

"ਕੱਲ੍ਹ ਮੈਂ ਇਮਪਲਾਇਮੈਂਟ ਐਕਸਚੇਂਜ ਗਈ ਸਾਂ . . . . "

"ਤੂੰ ?" ਮੈਂ ਕੰਬ ਗਿਆ।

"ਹਾਂ," ਉਹਦੀ ਆਵਾਜ਼ ਉੱਚੀ ਹੁੰਦੀ ਹੁੰਦੀ ਹੋਰ ਉੱਚੀ ਹੋ ਗਈ — "ਡੀਲਿੰਗ ਕਲਰਕ ਨੇ ਦੱਸਿਆ ਕਿ ਭੈਣ ਜੀ, ਤੁਹਾਨੂੰ ਪਿਛਲੇ ਹਫ਼ਤੇ ਇੰਟਰਵਿਊ ਕਾਰਡ ਭੇਜਿਆ

ਸੀ — ਸਿਰਫ਼ ਇਕੋ ਹੀ ਕੈਂਡੀਡੇਟ ਸੀ . . . . ਕੀ ਕੋਈ ਇੰਟਰਵਿਊ ਕਾਰਡ ਆਇਆ ਸੀ ?"

"ਹਾਂ ਆਇਆ ਸੀ . . . ਪਰ . . . ਮੈਂ ਪਾੜ ਸੁਟਿਆ . . . ਅਸਲ 'ਚ . . . ਮੈਂ . . . . ਮੈਂ . . . "

ਅਤੇ ਮੈਂ ਉਸ ਨੂੰ ਸਭੋ ਕੁਝ ਸਚ ਸਚ ਦੱਸ ਦਿੱਤਾ ਕਿ ਮੈਂ ਉਸ ਨੂੰ ਨੌਕਰੀ ਕਿਉਂ ਨਹੀਂ ਕਰਵਾਉਣੀ ਚਾਹੁੰਦਾ।

"ਦੋ ਸੌ ਦੀ ਨੌਕਰੀ ਕਰਕੇ ਮੈਂ ਇਸ ਘਰ ਨੂੰ ਹੋਰ ਵੀ ਸੁੰਦਰ ਬਣਾ ਸਕਦੀ ਹਾਂ।"

"ਪਰ . . . . ਪਰ ਹੁਣ ਕੀ ਹੋ ਸਕਦਾ ਹੈ . . . . । ਛੱਡ ਖ਼ਿਆਲ ਨੌਕਰੀ ਦਾ . . . . । ਨੌਕਰੀ ਜ਼ਿੰਦਗੀ 'ਚ ਬਹੁਤ ਵੱਡੀ ਚੀਜ਼ ਨਹੀਂ ਹੈ . . . . . "

ਮੈਂ ਡਾਢਾ ਪ੍ਰਸੰਨ ਸਾਂ। ਆਪਣੇ ਸਾਜ਼ਸ਼ੀ ਪ੍ਰੋਗਰਾਮ 'ਚ ਮੈਂ ਸਫ਼ਲ ਹੋ ਗਿਆ ਸਾਂ। ਪਰ ਮੇਰੀ ਗੱਲ ਅਣਸੁਣੀ ਕਰਕੇ ਉਹ ਉਸੇ ਦ੍ਰਿੜ੍ਹਤਾ ਨਾਲ ਕਹਿੰਦੀ ਗਈ :

"ਕਾਰਡ ਪਾੜਨ ਵੇਲੇ ਤੁਸਾਂ ਇੰਟਰਵੀਊ ਦੀ ਤਰੀਕ ਨਹੀਂ ਤੱਕੀ ਸ਼ਾਇਦ। ਮੈਨੂੰ ਇੰਟਰਵੀਊ ਕਾਰਡ ਹੋਰ ਮਿਲ ਗਿਆ ਸੀ : ਅਜ ਮੈਂ ਇੰਟਰਵਿਊ ਕਰਕੇ ਅਪੁਆਇੰਟਮੈਂਟ ਲੈਟਰ ਲੈ ਆਈ ਹਾਂ।"

# ਮੈਨੂੰ ਟੈਗੋਰ ਬਣਾ ਦੇ, ਮਾਂ . . . . . !

## ਮੋਹਨ ਭੰਡਾਰੀ

ਚਿਮਨੀਆਂ ਚੋਂ ਧੂੰਆਂ, ਕਿਸੇ ਗ਼ਰੀਬ ਦੀ ਹੂਕ ਵਾਂਗ, ਉਠ ਰਿਹਾ ਸੀ।

ਭੱਠੇ ਦੀ ਨੁੱਕਰ 'ਚ ਖੜੇ ਇੱਕੋ ਇਕ ਟਾਹਲੀ ਦੇ ਦਰੱਖ਼ਤ ਹੇਠ ਪਿਆ ਉਹ ਧੂੰਏਂ ਵਲ ਲਗਾਤਾਰ ਵੇਖੀ ਜਾ ਰਿਹਾ ਸੀ।

ਫੇਰ ਉਹਨੇ ਆਪਣੀਆਂ ਗਰਦ ਨਾਲ ਭਰੀਆਂ ਹੋਈਆਂ ਟੰਗਾਂ ਵੇਖੀਆਂ, ਆਪਣੇ ਸਾਰੇ ਸਰੀਰ ਤੇ ਨਜ਼ਰ ਮਾਰੀ। ਉਹ ਹੈਰਾਨ ਹੋਇਆ ਸੋਚ ਰਿਹਾ ਸੀ ਕਿ ਨਿੱਕਾ ਹੁੰਦਾ ਉਹ ਕਿੰਨਾ ਭਰਵਾਂ ਹੁੰਦਾ ਸੀ; ਗੋਭਲਾ ਜਿਹਾ, ਪਿਆਰਾ-ਪਿਆਰਾ।

ਪਰ ਹੁਣ ਤਾਂ ਉਹ ਧੁਆਂਖੀਆਂ ਹੋਈਆਂ ਹੱਡੀਆਂ ਦਾ ਬਸ ਇਕ ਪਿੰਜਰ ਹੋ ਕੇ ਰਹਿ ਗਿਆ ਸੀ।

ਉਹਨੂੰ ਪਲ ਦੀ ਪਲ ਲੱਗਿਆ ਜਿਵੇਂ ਉਹ ਵੀ ਇਕ ਚਿਮਨੀ ਹੋਵੇ। ਕਿਸੇ ਬੰਦ ਹੋ ਚੁੱਕੇ ਭੱਠੇ ਦੀ ਨਕਾਰੀ ਚਿਮਨੀ, ਜਿਸ ਦਾ ਸਾਰਾ ਧੂੰਆਂ ਨਿਕਲ ਚੁਕਿਆ ਹੋਵੇ।

ਉਹਨੂੰ ਆਪਣੇ ਆਪ ਤੇ ਥੋੜ੍ਹੀ ਜਿਹੀ ਖਿਝ ਆਈ। ਉਹਨੂੰ ਆਪਣੇ ਹਾਲਾਤ ਤੇ ਉਸ ਤੋਂ ਵੀ ਜ਼ਿਆਦਾ ਖਿਝ ਆਈ। ਸਭ ਤੋਂ ਜ਼ਿਆਦਾ ਖਿਝ ਉਹਨੂੰ ਭੱਠੇ ਦੇ ਮੁਨਸ਼ੀ ਉਤੇ ਆਈ। ਜਿਹੜਾ 'ਹੁਣੇ ਆਇਆ' ਕਹਿ ਕੇ ਪਤਾ ਨਹੀਂ ਕਿਥੇ ਚਲਾ ਗਿਆ ਸੀ। ਤੇ ਟਾਹਲੀ ਦੇ ਦਰੱਖ਼ਤ ਹੇਠ ਪਿਆ ਉਹ ਉਹਨੂੰ ਘੰਟੇ ਤੋਂ ਉਡੀਕ ਰਿਹਾ ਸੀ। ਜੇ ਉਹ ਜਾਂਦਾ ਜਾਂਦਾ ਪਰਚੀ ਕੱਟ ਜਾਂਦਾ ਤਾਂ ਹੁਣ ਨੂੰ ਉਹਨੇ ਅੱਧੀ ਦੇ ਨੇੜੇ ਤੇੜੇ ਵਾਟ ਮੁਕਾ ਲੈਣੀ ਸੀ।

ਉਹਨੇ ਸੋਚਿਆ :

"ਸਾਲਾ, ਅੱਗ ਦੀ ਨਾਲ ਐ ! ਅੱਗ ਦੀ ਨਾਲ ! !"

ਉਹ ਫੇਰ ਕੁੜ੍ਹਿਆ।

ਫੇਰ ਉਹਨੇ ਆਪਣੇ ਗਧਿਆਂ ਵਲ ਨਜ਼ਰ ਮਾਰੀ।

ਇੱਟਾਂ ਦੀਆਂ ਭਰੀਆਂ ਗੂਣਾਂ ਦੇ ਭਾਰ ਨਾਲ ਲਿਫ਼ੇ ਹੋਏ ਵੀ ਉਹ ਮੌਜ ਨਾਲ ਘਾਹ ਚਰਦੇ ਫਿਰ ਰਹੇ ਸਨ। ਜਿਵੇਂ ਕੁਝ ਹੋਇਆ ਹੀ ਨਹੀਂ ਹੁੰਦਾ। ਉਹ ਘਾਹ ਚਰਨ ਵਿਚ ਐਨੇ ਮਗਨ ਸਨ ਕਿ ਉਹਨਾਂ ਨੂੰ ਭਾਰ ਜਿਵੇਂ ਮਹਿਸੂਸ ਹੀ ਨਹੀਂ ਸੀ ਹੋ ਰਿਹਾ। ਭਾਰ ਤਾਂ ਜਿਵੇਂ ਬਸ ਚੁਕਣਾ ਹੀ ਪੈਂਦਾ ਹੈ। ਕੀ ਥੋੜ੍ਹਾ ਕੀ ਬਹੁਤਾ। ਉਹਨਾਂ ਨੂੰ ਕੀ ? ਮੁਨਸ਼ੀ ਭਾਵੇਂ ਦੋ ਘੰਟੇ ਹੋਰ ਨਾ ਆਵੇ।

"ਹੇ ਤਾਂ, ਗਧੇ ਹੀ ਰਹੇ ਨਾ, ਸਾਲਿਓ !"

ਉਹ ਉਹਨਾਂ ਨੂੰ ਏਸ ਤਰ੍ਹਾਂ ਬੇ-ਪਰਵਾਹੀ ਨਾਲ ਚਰਦਿਆਂ ਨੂੰ ਵੇਖ ਕੇ ਹੱਸਣ ਲੱਗਾ।

ਆਦਮੀ ਤੇ ਗਧੇ ਵਿਚ ਏਨਾ ਹੀ ਫ਼ਰਕ ਹੈ। ਆਦਮੀ ਬੇ-ਇਨਸਾਫ਼ੀ ਵਿਰੁਧ ਆਵਾਜ਼ ਉਠਾਉਂਦਾ ਹੈ। ਪਰ ਗਧਾ . . . . . ? ਗਧਾ ਤਾਂ ਬਸ ਗਧਾ ਹੀ ਹੁੰਦਾ ਹੈ।

ਆਦਮੀ ਆਪਣੇ ਅਧੀਨ ਕੰਮ ਕਰਨ ਵਾਲਿਆਂ ਨੂੰ ਵੀ ਗਧੇ ਹੀ ਸਮਝਦਾ ਹੈ। ਕੀ ਹੋਇਆ ਜੇ ਉਹ ਆਵਾਜ਼ ਉਠਾਉਂਦੇ ਹਨ ? ਨਾਲੇ ਉਸ ਆਵਾਜ਼ ਦਾ ਵੀ ਕੀ ਫ਼ਾਇਦਾ ਜਿਹੜੀ ਸੁਣ ਕੇ ਵੀ ਅਣਸੁਣੀ ਕਰ ਦਿਤੀ ਜਾਂਦੀ ਹੈ। ਉਹਨਾਂ ਨਾਲੋਂ ਤਾਂ ਗਧੇ ਹੀ ਚੰਗੇ ਹਨ ਜਿਹੜੇ ਸਿਰ ਸੁੱਟ ਕੇ ਦਿਨ ਰਾਤ ਕੰਮ ਕਰਦੇ ਰਹਿੰਦੇ ਹਨ। ਪਰ 'ਫਲ' ਬਾਰੇ ਕਦੇ ਵੀ ਨਹੀਂ ਸੋਚਦੇ।

ਗਧੇ ਉਹਦੇ ਅਜੇ ਵੀ ਨਿਸਚਿੰਤ ਹੋਏ ਚਰਦੇ ਫਿਰ ਰਹੇ ਸਨ।

ਉਹ ਉਹਨਾਂ ਨੂੰ ਵੇਖ ਕੇ ਫੇਰ ਹੱਸਿਆ।

ਐਤਕੀਂ ਉਹਦੇ ਹਾਸੇ 'ਚ ਉਹ ਖੁਲ੍ਹਾਪਣ ਨਹੀਂ ਸੀ ਜੋ ਆਮ ਤੌਰ ਤੇ ਹਾਸੇ 'ਚ ਹੋਣਾ ਚਾਹੀਦਾ ਹੈ। ਸਗੋਂ ਇਕ ਚੀਸ ਜਿਹੀ ਉਠੀ ਸੀ ਉਹਦੇ ਕਾਲਜੇ ਵਿਚ। ਉਹਦੇ ਅੰਦਰ ਇਕ ਹੀਣਤਾ ਜਿਹੀ ਜਾਗ ਪਈ। ਉਥੇ ਟਾਹਲੀ ਹੇਠ ਪਿਆ ਉਹ ਜਿਵੇਂ ਸੁੰਗੜ ਕੇ ਗਠੜੀ ਹੋ ਗਿਆ। ਹੋਰ ਨਿੱਕਾ ਨਿੱਕਾ। ਗਧਿਆਂ ਨਾਲੋਂ ਵੀ ਹੀਣਾ !

"ਸਾਲਾ, ਅਜੇ ਤਕ ਨਹੀਂ ਆਇਆ, ਗਧਾ !"

ਉਹ ਫੇਰ ਕਾਹਲਾ ਪੈ ਗਿਆ।

ਆਦਮੀ ਜੁ ਹੋਇਆ।

ਉਹਨੇ ਤਿੰਨ ਗੇੜੇ ਠੰਡੇ ਠੰਡੇ ਮਾਰ ਲਏ ਸਨ। ਇਹ ਚੌਥਾ ਗੇੜਾ ਪੂਰਾ ਕਰਕੇ ਉਹਨੇ ਬਸ ਕਰ ਜਾਣੀ ਸੀ। ਤੇ ਆਪਣੇ ਨੇਤਾ ਦੀਆਂ ਗੱਲਾਂ ਸੁਣਨੀਆਂ ਸਨ, ਜੋ ਉਹਨਾਂ ਦੇ ਪਿੰਡ ਸਕੂਲ ਦਾ ਨੀਂਹ-ਪੱਥਰ ਰੱਖਣ ਲਈ ਆ ਰਿਹਾ ਸੀ।

ਪਰ ਮੁਨਸ਼ੀ 'ਹੁਣੇ ਆਇਆ' ਕਹਿ ਕੇ ਪਤਾ ਨਹੀਂ ਕਿੱਥੇ ਖਿਸਕ ਗਿਆ ਸੀ।

ਗਧੇ ਅਜੇ ਵੀ ਲਾਪਰਵਾਹ ਹੋਏ ਚਰ ਰਹੇ ਸਨ।

ਅਸਮਾਨ ਤੇ ਨਿੱਕੇ ਨਿੱਕੇ ਬੱਦਲ ਜੁੜਨੇ ਸ਼ੁਰੂ ਹੋ ਗਏ ਸਨ। ਹਵਾ ਦੇ ਦੋ ਕੁ ਠੰਢਿਆਂ ਬੁੱਲ੍ਹਿਆਂ ਨੇ ਉਹਦੀਆਂ ਅੱਖਾਂ ਠਾਰ ਦਿਤੀਆਂ। ਪਲ ਦੀ ਪਲ ਲਈ ਜਿਵੇਂ ਇਕ ਨਜ਼ਾਰਾ ਬੱਝ ਗਿਆ। ਉਹ ਝੂਮ ਉਠਿਆ। ਝੂਮਦਿਆਂ ਹੀ ਉਹਨੇ ਬੋਲੀ ਪਾਈ :

'ਪੱਲਾ ਮਾਰ ਕੇ ਬੁਝਾ ਗਈ ਦੀਵਾ,

ਅੱਖ ਨਾਲ ਗੱਲ ਕਰ ਗਈ।'

ਉਹ ਇਕ ਵਾਰ ਫੇਰ ਖਿੜਖਿੜਾ ਕੇ ਹੱਸਿਆ।

ਉਸ ਨੂੰ ਉਹ ਦਾੜ੍ਹੀ ਵਾਲਾ ਬਜ਼ੁਰਗ ਕਵੀ ਯਾਦ ਆਇਆ ਜੋ ਉਹਦੇ ਕਵੀ-ਮਾਸਟਰ ਕੋਲ ਲੋਕ-ਗੀਤ ਇਕੱਠੇ ਕਰਦਾ ਕਰਦਾ ਆ ਨਿਕਲਿਆ ਸੀ। ਗੱਲਾਂ ਕਰਦਿਆਂ

ਕਰਦਿਆਂ ਉਸ ਖੁੱਲ੍ਹੇ ਵਾਲਾਂ ਵਾਲੇ ਕਵੀ ਨੇ ਦੱਸਿਆ ਸੀ ਕਿ ਟੈਗੋਰ ਨੂੰ ਜਦੋਂ ਉਸ ਨੇ ਇਹ ਬੋਲੀ ਸੁਣਾਈ ਸੀ ਤਾਂ ਝੂੰਮ ਉਠਿਆ ਸੀ।

ਉਸ ਬਜ਼ੁਰਗ-ਕਵੀ ਨੂੰ ਉਹਨੇ ਕਿੰਨੀਆਂ ਹੀ ਬੋਲੀਆਂ ਸੁਣਾਈਆਂ ਸਨ। ਮੁੱਕਣ 'ਚ ਹੀ ਨਹੀਂ ਸਨ ਆਉਂਦੀਆਂ ਬੋਲੀਆਂ। ਉਹ ਖ਼ੁਸ਼ ਹੋ ਗਿਆ ਸੀ। ਉਸ ਨੂੰ ਰੱਜਵਾਂ ਪਿਆਰ ਦਿੱਤਾ ਸੀ ਉਸ ਨੇ।

ਫੇਰ ਮਾਸਟਰ-ਕਵੀ ਤੇ ਬਜ਼ੁਰਗ-ਕਵੀ ਆਪੋ ਆਪਣੀਆਂ ਕਵਿਤਾਵਾਂ ਸੁਣਾਉਂਦੇ ਰਹੇ ਸਨ।

ਉਹ ਹੈਰਾਨ ਹੋਇਆ ਕੋਲ ਬੈਠਾ ਸੁਣਦਾ ਰਿਹਾ। ਉਹਨੂੰ ਉਦੋਂ ਜ਼ਿੰਦਗੀ 'ਚ ਪਹਿਲੀ ਵਾਰ ਪਤਾ ਲਗਿਆ, ਪਈ ਕਵੀ ਤੇ ਚੋਰ, ਅਦਾਮੀਆਂ ਵਰਗੇ ਆਦਮੀ ਹੀ ਹੁੰਦੇ ਹਨ। ਆਮ ਆਦਮੀਆਂ ਵਰਗੇ, ਹੱਥਾਂ ਪੈਰਾਂ ਵਾਲੇ। ਉਹੀ ਆਮ ਆਦਤਾਂ ਜੋ ਆਦਮੀਆਂ 'ਚ ਹੁੰਦੀਆਂ ਹਨ, ਉਹਨਾਂ 'ਚ ਵੀ ਹਨ।

ਇਸੇ ਲਈ ਤਾਂ ਉਹ ਬਜ਼ੁਰਗ ਕਵੀ ਹੱਸਣ ਵਾਲੀ ਗੱਲ ਤੇ ਹੱਸਦਾ ਸੀ, ਉਦਾਸ ਹੋਣ ਵਾਲੀ ਗੱਲ ਤੇ ਉਦਾਸ ਹੋ ਜਾਂਦਾ ਸੀ।

ਓਦਣ ਉਹਨੂੰ ਉਸ ਦੇ ਕਵੀ ਹੋਣ ਤੇ ਯਕੀਨ ਹੀ ਨਹੀਂ ਸੀ ਆਉਂਦਾ। ਪਤਾ ਨਹੀਂ ਕਿਉਂ ਸ਼ਕ ਪਈ ਜਾਂਦਾ ਸੀ ਉਸ ਦੇ ਕਵੀ ਹੋਣ ਤੇ ਉਸ ਨੂੰ।

ਇਕ ਦਿਨ ਝਕਦਿਆਂ ਝਕਦਿਆਂ ਉਹਨੇ ਵੀ ਇਕ ਕਵਿਤਾ ਲਿਖ ਲਈ ਸੀ। ਲਿਖੀ ਨਹੀਂ ਸੀ — ਲਿਖੀ ਗਈ ਸੀ।

ਮਾਸਟਰ-ਕਵੀ ਕਿੰਨਾ ਖ਼ੁਸ਼ ਹੋਇਆ ਸੀ ਉਸ ਤੇ। "ਬਿਲਕੁਲ ਟੈਗੋਰ ਦਾ ਰੰਗ, ਅਛੂਤਾ ਖ਼ਿਆਲ। ਬੇਟਾ, ਤੂੰ ਟੈਗੋਰ ਬਣੇਂਗਾ। ਦਿਲ ਨਾ ਛੱਡੀਂ।' ਉਸ ਦਿਨ ਉਸ ਨੂੰ ਯਕੀਨ ਹੋ ਗਿਆ ਸੀ ਕਿ ਉਹ ਟੈਗੋਰ ਬਣ ਸਕਦਾ ਹੈ।

ਉਸ ਨੇ ਗੀਤਾਂਜਲੀ ਦਾ ਉਲਥਾ ਲਿਆ ਕੇ ਚਾਰ ਵਾਰ ਪੜ੍ਹਿਆ, ਪਰ ਉਸ ਨੂੰ ਸਮਝ ਨਾ ਆਈ। ਉਸ ਨੂੰ ਫੇਰ ਆਪਣਾ ਆਪ ਹੀਣਾ ਹੀਣਾ ਲਗਿਆ। ਊਣਾ ਊਣਾ।

ਪਰ ਕਵੀ-ਮਾਸਟਰ ਉਸ ਦਾ ਦਿਲ ਵਧਾਈ ਜਾ ਰਿਹਾ ਸੀ। "ਤੂੰ ਜ਼ਰੂਰ ਇਕ ਦਿਨ ਟੈਗੋਰ ਬਣ ਜਾਏਂਗਾ। ਤੇਰੀ ਕਵਿਤਾ ਵਰਗੀ ਤਾਂ ਉਸ ਦੀ ਕੋਈ ਵੀ ਕਵਿਤਾ ਨਹੀਂ ਸੀ।"

ਉਸ ਨੇ ਉਸ ਬਜ਼ੁਰਗ-ਕਵੀ ਵਲ ਇਸ਼ਾਰਾ ਕੀਤਾ ਸੀ। ਹੁਣ ਉਹ ਹਰ ਵਿਸ਼ੇ ਤੇ ਚੰਗੀ ਤੋਂ ਚੰਗੀ ਕਵਿਤਾ ਲਿਖ ਸਕਦਾ ਹੈ।

ਪਰ ਹੁਣ ਉਹ ਕਵੀ ਜੋ ਕਵੀ ਨਾਲੋਂ ਜ਼ਿਆਦਾ ਮਾਸਟਰ ਹੈ, ਇਸ ਨੂੰ ਕਵਿਤਾ ਹੀ ਨਹੀਂ ਮੰਨਦਾ।

ਬਦਰੂ ਘੁਮਿਆਰ ਹੈਰਾਨ ਹੋ ਰਿਹਾ ਸੀ।

ਫੇਰ ਉਸ ਨੂੰ ਉਹ ਨੇਤਾ ਯਾਦ ਆਇਆ ਜਿਹੜਾ ਗੁਆਂਢੀ ਪਿੰਡ 'ਚ ਇਨਾਮ ਵੰਡਣ ਆਇਆ ਸੀ। ਇਨਾਮ ਲੈ ਲੈ ਉਹਦਾ ਪੱਲਾ ਭਰ ਗਿਆ ਸੀ। ਕੁਝ ਇਨਾਮ ਉਹਨੂੰ ਆਪਣੇ ਇਕ ਮਿੱਤਰ ਨੂੰ ਫੜਾਉਣੇ ਪਏ ਸਨ। ਉਹ ਸਕੂਲ 'ਚੋਂ ਫ਼ਸਟ ਆਇਆ

ਸੀ। ਦੌੜਾਂ 'ਚੋਂ ਫ਼ਸਟ ਆਇਆ ਸੀ। ਕਵਿਤਾ ਦੇ ਮੁਕਾਬਲੇ 'ਚੋਂ ਫ਼ਸਟ ਆਇਆ ਸੀ।

ਉਸ ਦਿਨ ਉਹਨੂੰ ਝੱਲ ਚੜ੍ਹਿਆ ਹੋਇਆ ਸੀ। ਉਸ ਦਿਨ ਕਵੀ-ਮਾਸਟਰ ਬੇ-ਅੰਤ ਖ਼ੁਸ਼ ਸੀ। ਤਕਰੀਰ ਕਰਦਿਆਂ ਉਹਨੇ ਕਿਹਾ ਸੀ :

"ਤੁਹਾਡੇ ਵਿਚੋਂ ਹੀ ਮਹਾਨ ਨੇਤਾ ਬਣਨਗੇ। ਤੁਹਾਡੇ ਵਿਚੋਂ ਹੀ ਕਈ ਮਹਾਤਮਾ ਗਾਂਧੀ, ਮਹਾਕਵੀ ਟੈਗੋਰ ਬਣਨਗੇ। ਮਹਾਕਵੀ ਟੈਗੋਰ ਜਿਸ ਨੂੰ ਉਹਦੀ ਮਾਂ ਨੇ ਟੈਗੋਰ ਬਣਾਇਆ।"

ਉਹ ਭੱਜਿਆ ਭੱਜਿਆ ਆਪਣੀ ਮਾਂ ਕੋਲ ਗਿਆ। ਆਪਣੇ ਸਾਰੇ ਇਨਾਮ ਉਹਨੇ ਉਸ ਦੀ ਝੋਲੀ ਵਿਚ ਪਾ ਦਿੱਤੇ।

ਫੇਰ ਉਹਦੀਆਂ ਬਾਹਵਾਂ ਆਪਣੀ ਮਾਂ ਦੇ ਗਲ ਦੁਆਲੇ ਆਪੇ ਵਲੀਆਂ ਗਈਆਂ। ਉਹਨੇ ਲਾਡ ਨਾਲ ਕਿਹਾ, "ਮਾਂ ਨੀ ਮਾਂ, ਮੈਨੂੰ ਟੈਗੋਰ ਬਣਾ ਦੇ।"

"ਕੀ ?" ਉਹਦੀ ਮਾਂ ਨੂੰ ਜਿਵੇਂ ਕੁਝ ਸਮਝ ਨਾ ਆਈ।

"ਮੈਨੂੰ ਟੈਗੋਰ ਬਣਾ ਦੇ, ਮਾਂ . . . . !" ਉਹਨੇ ਫਿਰ ਤਰਲਾ ਲਿਆ।

"ਮੋਰ . . . !" ਉਹਦੀ ਮਾਂ ਨੂੰ ਜਿਵੇਂ ਹੁਣ ਸਮਝ ਆ ਗਈ ਸੀ। ਬੋਲੀ, "ਮੋਰ ਤਾਂ ਤੇਰੇ ਦੁਸ਼ਮਣ ਵੀ ਨਾ ਬਣਨ, ਪੁੱਤ।"

ਉਹਨੂੰ ਆਪਣੀ ਮਾਂ ਤੇ ਗੁੱਸਾ ਆਇਆ।

ਉਹਨੂੰ ਉਸ ਖੂੰਡੇ ਵਾਲੇ ਮਾਸਟਰ ਤੇ ਵੀ ਗੁੱਸਾ ਆ ਗਿਆ ਜਿਹੜਾ ਉਹਨਾਂ ਨੂੰ ਮੋਰ ਬਣਾ ਦਿੰਦਾ ਸੀ।

ਗਿੱਚੀ ਪਿੱਛੇ ਉਹ ਉਹਨਾਂ ਦੇ ਹੱਥ ਪੈਰ ਬੰਨ੍ਹਵਾ ਦਿੰਦਾ ਤੇ ਹਵਾ 'ਚ ਖੂੰਡਾ ਘੁਮਾ ਕੇ ਕਹਿੰਦਾ, "ਥੋਡੀ ਮਾਂ ਦੇ ਕੜਛੇ 'ਚ ਫੜਛਾ ਮਾਰਿਆ। ਡੰਡਾ ਪੀਰ ਏ ਵਿਗੜਿਆਂ ਤਿਗੜਿਆਂ ਦਾ, ਪੁੱਤਰੋ।"

ਏਦਾਂ ਉਹ ਮੋਰ ਬਣੇ ਘੰਟਾ ਘੰਟਾ ਧੁੱਪੇ ਪਏ ਸੜਦੇ ਰਹਿੰਦੇ।

ਫੇਰ ਉਹਨੂੰ ਉਹ ਦਿਨ ਯਾਦ ਆਇਆ, ਜਦੋਂ ਉਹਦੇ ਪਿਉ ਦਾ ਅਚਾਨਕ ਇਕ ਪਾਸਾ ਮਾਰਿਆ ਗਿਆ ਸੀ। ਤੇ ਉਹਨੂੰ ਅਠਵੀਂ 'ਚੋਂ ਹਟ ਕੇ ਆਪਣੇ ਪਿਓ ਦਾ ਕਿੱਤਾ ਕਰਨਾ ਪੈ ਗਿਆ ਸੀ।

ਕਵੀ-ਮਾਸਟਰ ਨੇ ਉਹਦੇ ਪਿਓ ਦੀਆਂ ਮਿੰਨਤਾਂ ਕੀਤੀਆਂ ਸਨ ਕਿ ਉਹ ਉਹਨੂੰ ਘੱਟੋ ਘੱਟ ਦਸਵੀਂ ਕਰਵਾ ਦੇਵੇ। ਪਰ ਉਹਦੇ ਪਿਓ ਦੇ ਇਕੋ ਜਵਾਬ ਨੇ ਉਸ ਨੂੰ ਲਾਜਵਾਬ ਕਰ ਦਿਤਾ ਸੀ। ਉਹਦੇ ਪਿਉ ਨੇ ਕਿਹਾ ਸੀ, "ਮਾਸਟਰ ਜੀ, ਜਿਥੇ ਰੋਟੀ ਦਾ ਵੀ ਫ਼ਿਕਰ ਹੋਵੇ ਉਥੇ ਪੜ੍ਹਾਈ ਬਾਰੇ ਸੋਚਿਆ ਵੀ ਨਹੀਂ ਜਾ ਸਕਦਾ। ਪਹਿਲਾਂ ਢਿੱਡ ਹੈ, ਪੜ੍ਹਾਈ ਪਿਛੋਂ।"

ਮਾਸਟਰ ਨਿੰਮੋਝੂਣਾ ਜਿਹਾ ਹੋ ਕੇ ਉਹਦੇ ਘਰੋਂ ਤੁਰ ਆਇਆ ਸੀ।

ਉਸ ਦਿਨ ਬਦਰੂ ਘੁਮਿਆਰ ਅੰਦਰੋਂ ਅੱਧਾ ਟੈਗੋਰ ਮਰ ਗਿਆ ਸੀ।

ਤੇ ਅਜ ਇਕ ਨੇਤਾ ਉਹਦੇ ਪਿੰਡ ਨਵੇਂ ਬਣੇ ਸਕੂਲ ਦਾ ਨੀਂਹ-ਪੱਥਰ ਰੱਖਣ ਲਈ ਆ ਰਿਹਾ ਸੀ।

ਉਹ ਉਠ ਕੇ ਬੈਠ ਗਿਆ। ਉਹਦੇ ਗਧੇ ਅਜੇ ਵੀ ਆਰਾਮ ਨਾਲ ਚਰ ਰਹੇ ਸਨ।

ਚਿਮਨੀਆਂ 'ਚੋਂ ਧੂੰਆਂ ਅਜੇ ਵੀ ਨਿਕਲ ਰਿਹਾ ਸੀ। ਦੂਰੋਂ ਸਾਈਕਲ ਤੇ ਮੁਨਸ਼ੀ ਆਉਂਦਾ ਉਹਨੂੰ ਦਿਸਿਆ। ਉਹਦਾ ਜੀਅ ਕੀਤਾ ਕਿ ਉਹਨੂੰ ਆਉਂਦੇ ਹੀ ਢਾਹ ਲਵੇ।

ਪਰ ਹੀਣਤਾ ਦੇ ਅਹਿਸਾਸ ਨੇ ਉਸ ਨੂੰ ਅਜਿਹਾ ਕਰਨੋਂ ਰੋਕ ਦਿੱਤਾ ਜਾਂ ਸ਼ਾਇਦ ਉਹਦੇ ਅੰਦਰਲੇ ਇਨਸਾਨ ਨੇ ਰੋਕਿਆ ਹੋਵੇ ਏਦਾਂ ਕਰਨੋਂ। ਉਹਨੇ ਉਠ ਕੇ ਗਰਦ ਝਾੜੀ। ਮੂੰਹ ਹੱਥ ਧੋਤਾ ਤੇ ਚੁੱਪ ਚੁਪੀਤਾ ਪਰਚੀ ਕਟਵਾ ਕੇ ਤਿਆਰ ਹੋ ਗਿਆ। ਸਿਰ ਤੇ ਸੂਰਜ ਅੱਗ ਵਰਸਾ ਰਿਹਾ ਸੀ। ਉਹਨੂੰ ਆਪਣੇ ਨੰਗੇ ਪੈਰਾਂ ਤੇ ਤਰਸ ਆ ਗਿਆ। ਉਹ ਤੁਰ ਤੁਰ ਕੇ ਚਾਪੜਾਂ ਵਾਂਗ ਫੈਲ ਗਏ ਸਨ। ਟੰਗਾਂ ਦੀਆਂ ਫੁਲੀਆਂ ਹੋਈਆਂ ਨਸਾਂ ਬਿਜਲੀ ਦੀਆਂ ਤਾਰਾਂ ਵਾਂਗ ਵਿਛੀਆਂ ਪਈਆਂ ਸਨ। ਜਿਵੇਂ ਉਹ ਸਦੀਆਂ ਤੋਂ ਤੁਰਦਾ ਆ ਰਿਹਾ ਸੀ।

"ਚਲੋ ਸ਼ੇਰੋ, ਚਲੋ," ਨੀਲਿਆ ਸਾਲਿਆ, ਹੁਣ ਨਾ ਰਸਤੇ 'ਚ ਡਿੱਗੀਂ। ਕਿਤੇ ਮੇਰੀ ਹੇਠੀ ਕਰਵਾ ਦੇਵੇਂਗਾ। ਘਰ ਚਲ ਕੇ ਰਜਮਾਂ ਖੇਰ ਚਾਰੂੰ ਤੈਨੂੰ।"

ਨੀਲਾ ਗਧਾ ਜਿਹੜਾ ਦੂਜਿਆਂ ਗਧਿਆਂ ਤੋਂ ਕਮਜ਼ੋਰ ਸੀ ਤੇ ਰਸਤੇ ਵਿਚ ਇਕ ਦੋ ਵਾਰ ਇੱਟਾਂ ਦੀ ਭਰੀ ਗੂਣ ਸੁਟ ਦਿੰਦਾ ਸੀ, ਪਰਾਣੀ ਖਾ ਕੇ ਟੀਟਣੇ ਮਾਰਦਾ ਸਭ ਤੋਂ ਮੂਹਰੇ ਨਿਕਲ ਗਿਆ।

ਉਹਨੇ ਪੱਗ ਦੇ ਲੜੋਂ ਗੁੜ ਦੀ ਰੋੜੀ ਖੋਲ੍ਹੀ ਤੇ ਥੋੜ੍ਹੀ ਜਿਹੀ ਖਾ ਕੇ ਫੇਰ ਬੰਨ੍ਹ ਲਈ।

"ਪਿੰਡ ਜਾ ਕੇ ਖਾਊਂਗਾ ਇਹਨੂੰ, ਨਾਲੇ ਰਜ ਕੇ ਪਾਣੀ ਪੀਊਂ। ਫੇਰ ਖੂਹ ਦੀ ਮੌਣ ਤੇ ਬਹਿ ਕੇ ਨੇਤਾ ਦੀਆਂ ਗੱਲਾਂ ਸੁਣੂੰ।" ਉਹਨੇ ਸੋਚਿਆ।

"ਮਾਂ ਇਹ ਤੇਰੇ ਸ਼ਾਹੀ ਬਸਤਰ ਤੇ ਹੀਰੇ ਜਵਾਹਰਾਂ ਦੀ ਮਾਲਾ ਪਾ ਕੇ ਮੈਂ ਕੀ ਕਰਾਂ। ਤੂੰ ਮੈਨੂੰ ਇਹਨਾਂ ਨਿਰਮੂਲ ਬੰਨ੍ਹਣਾਂ ਵਿਚ ਨਾ ਬੰਨ੍ਹ। ਮੈਂ ਤਾਂ ਸੰਸਾਰ ਦੇ ਮੇਲੇ ਦੀ ਜੀਵਨਦਾਇਕ ਧੂੜ ਵਿਚ ਖੇਡਣਾ ਚਾਹੁੰਦਾ ਹਾਂ।"

ਉਹਨੂੰ ਕਵੀ ਮਾਸਟਰ ਦੀਆਂ ਸਕੂਲ ਦੀ ਕੰਧ ਉਪਰ ਲਿਖੀਆਂ ਟੈਗੋਰ ਦੀਆਂ ਉਹ ਸਤਰਾਂ ਯਾਦ ਆ ਗਈਆਂ।

"ਮੈਂ ਤਾਂ ਜੰਮਿਆ, ਖੇਡਿਆ ਅਤੇ ਪਲਿਆ ਵੀ ਧੂੜ ਵਿਚ ਹਾਂ ਪਰ ਟੈਗੋਰ ਨਹੀਂ ਬਣ ਸਕਿਆ!" ਉਹਨੇ ਕਹਿਕਹਾ ਮਾਰਿਆ ਤੇ ਉੱਚੀ ਉੱਚੀ ਹੱਸਣ ਲੱਗਾ।

ਗਰਮ ਗਰਮ ਰੇਤ ਉਹਦੇ ਪੈਰ ਝੁਲਸਣ ਲਗੀ। ਵੱਟ ਹੋ ਗਿਆ। ਜਿਵੇਂ ਕੋਈ ਦਿਓ ਸਾਰੀ ਦੀ ਸਾਰੀ ਹਵਾ ਪੀ ਗਿਆ ਹੋਵੇ।

ਉਹਨੂੰ ਆਪਣੀ ਮਾਂ ਯਾਦ ਆਈ ਜੋ ਵੱਟ ਹੋਣ ਤੇ ਕੱਚੇ ਕੋਠੇ ਉਪਰ ਪਈ ਸੱਤਾਂ ਪੁਰਾਂ ਦੇ ਨਾਂ ਲਿਆ ਕਰਦੀ ਸੀ . . . .

"ਚੱਲ ਪੈ ਵੈਰਨੇ, ਚੱਲ ਪੈ।" ਉਹਨੇ ਹਵਾ ਨੂੰ ਲਲਕਾਰਿਆ। ਸੂਰਜ ਦਾ ਲਾਲ ਗੋਲਾ ਦਗ ਰਿਹਾ ਸੀ।

"ਓਏ ਸੂਰਜਾ, ਕੰਜਰਾ ਤੂੰ ਵੀ ਅੱਜੇ ਚਮਕਣਾ ਸੀ। ਪੈਰ ਜੁ ਮੇਰੇ ਨੰਗੇ ਨੇ ਅਜ। ਨਾਲੇ ਆਪ ਸੜਦੈਂ, ਨਾਲੇ ਦੂਜਿਆਂ ਨੂੰ ਫੂਕਦੈਂ।" ਉਹਨੇ ਜਿਵੇਂ ਸੂਰਜ ਨੂੰ ਉਲਾਹਮਾ ਦਿਤਾ।

"ਓਏ ਬੱਦਲੋ, ਧੀ ਦਿਉ ਯਾਰੋ, ਕਿੱਧਰ ਮਰ ਗਏ ਤੁਸੀਂ।" ਉਹਨੇ ਕਚੀਚੀ ਵੱਟੀ !

ਦੂਰੋਂ ਇਕ ਬਦਲੋਟੀ ਜਿਹੀ ਆਉਂਦੀ ਉਹਨੂੰ ਦਿਸੀ, ਉਹ ਖ਼ੁਸ਼ ਹੋ ਗਿਆ, ਪਰ ਫੇਰ ਉਹ ਪਤਾ ਨਹੀਂ ਕਿਧਰ ਅਲੋਪ ਹੋ ਗਈ। ਜਿਵੇਂ ਕਈ ਗ਼ਰੀਬ ਥੁੜਾਂ ਦੇ ਮਾਰੇ ਖ਼ਤਮ ਹੋ ਜਾਂਦੇ ਹਨ। ਪਰ ਦੁਨੀਆ ਵਸਦੀ ਰਸਦੀ ਨੂੰ ਕੋਈ ਪਤਾ ਨਹੀਂ ਲਗਦਾ। ਇਵੇਂ ਸੂਰਜ ਬਦਲੋਟੀ ਦੀ ਮੌਤ ਤੋਂ ਅਵੇਸਲਾ ਦਗਦਾ ਰਿਹਾ। ਗਧਿਆਂ ਦੀ ਚਾਲ ਮੱਧਮ ਹੋ ਗਈ।

"ਤੁਸੀਂ ਸਾਰੇ ਦੁਸ਼ਮਣ ਹੋ ਗਏ, ਓਏ, ਮੇਰੀ ਜਾਨ ਦੇ।" ਗੁੱਸੇ ਵਿਚ ਆ ਕੇ ਉਹਨੇ ਗਧਿਆਂ ਨੂੰ ਕੁੱਟਣਾ ਸ਼ੁਰੂ ਕਰ ਦਿਤਾ। ਉਹ ਹੀਂਗਦੇ, ਟੀਟਣੇ ਮਾਰਦੇ ਦੌੜਨ ਲੱਗੇ। ਉਹਦਾ ਜੀਅ ਕੀਤਾ ਕਿ ਬਲੂਕੀ ਮਾਰ ਕੇ ਇਕ ਗਧੇ ਉਪਰ ਬੈਠ ਜਾਏ, ਏਸ ਡਰੋਂ ਕਿ ਭਾਰ ਨਾਲ ਗਧਾ ਬੈਠ ਹੀ ਨਾ ਜਾਵੇ। ਉਹ ਤੁਰਦਾ ਰਿਹਾ।

ਸਾਹਮਣੇ ਬਰੋਟੇ ਵਾਲਾ ਖੂਹ ਆ ਗਿਆ। ਉਹ ਖ਼ੁਸ਼ ਹੋ ਗਿਆ। ਉਸ ਰੱਜ ਕੇ ਪਾਣੀ ਪੀਤਾ। ਪਗੜੀ ਦੇ ਲੜ ਬੰਨ੍ਹੇ ਗੁੜ ਨੂੰ ਹਸਰਤ ਭਰੀਆਂ ਨਜ਼ਰਾਂ ਨਾਲ ਦੇਖਿਆ। "ਇਹਨੂੰ ਹੁਣ ਪਿੰਡ ਜਾ ਕੇ ਹੀ ਖਾਊਂ ਨਾਲੇ ਨੇਤਾ ਦੀਆਂ ਗੱਲਾਂ ਸੁਣੂੰ।"

ਉਹਨੇ ਬਰੋਟੇ ਹੇਠ ਖੜੇ ਨੇ ਸੋਚਿਆ।

"ਕਿਤੇ ਨੇਤਾ ਆ ਕੇ ਚਲਿਆ ਹੀ ਨਾ ਜਾਵੇ।" ਇਹ ਸੋਚਦਾ ਸੋਚਦਾ ਉਹ ਫਿਰ ਤੁਰ ਪਿਆ।

ਪਾਣੀ ਨਾਲ ਗਿੱਲੇ ਕੀਤੇ ਉਹਦੇ ਪੈਰ ਮਿੰਟਾਂ ਵਿਚ ਸੁੱਕ ਗਏ। ਗਰਮ ਗਰਮ ਰੇਤ ਉਹਦੀਆਂ ਤਲੀਆਂ ਝੁਸਲਣ ਲੱਗੀ। ਫੇਰ ਉਹਨੇ ਇਕਦਮ ਛਾਲ ਮਾਰੀ। ਉਹਨੂੰ ਇਕ. ਫੁਰਨਾ ਫੁਰਿਆ ਸੀ। ਭੱਜ ਕੇ ਉਹ ਇੱਕ ਢੱਕ ਕੋਲ ਗਿਆ। ਉਹਦੇ ਪੱਤੇ ਤੋੜੇ। ਪੱਗ ਨਾਲੋਂ ਲੀਰ ਪਾੜ ਕੇ, ਢੱਕ ਕੇ ਪੱਤੇ ਉਸ ਪੈਰਾਂ ਹੇਠ ਬੰਨ੍ਹ ਲਏ।

ਹੁਣ ਰੇਤ ਉਸ ਨੂੰ ਘਟ ਗਰਮ ਲਗਣ ਲਗੀ। ਉਹ ਖ਼ੁਸ਼ ਹੋ ਗਿਆ। ਖੱਬੇ ਹੱਥ ਦਾ ਪਿਛਲਾ ਪਾਸਾ ਬੁੱਲ੍ਹਾਂ ਉਤੇ ਧਰ ਕੇ ਉਹਨੇ ਬਕਰਾ ਬੁਲਾਇਆ।

ਸਾਰੀ ਢੱਕੀ ਗੂੰਜ ਪਈ। ਅਜੇ ਵੀ ਜਿਵੇਂ ਉਹਦੀ ਤਸੱਲੀ ਨਾ ਹੋਈ ਤੇ ਉਹਨੇ ਬੋਲੀ ਪਾਈ :

*"ਹਾਕਾਂ ਮਾਰਦੇ ਬੱਕਰੀਆਂ ਵਾਲੇ*
*ਦੁੱਧ ਪੀ ਕੇ ਜਾਈਂ ਜੈ ਕੁਰੇ।"*

ਸਾਹਮਣੇ ਪਿੰਡ ਦਿਸ ਰਿਹਾ ਸੀ।

ਉਹ ਚਾਈਂ ਚਾਈਂ ਪਿੰਡ ਦੀ ਨਿਆਈਂ 'ਚ ਵੜਿਆ। ਸਕੂਲ ਦੇ ਸਾਹਮਣੇ ਅੰਬਾਂ ਤੇ ਕੇਲਿਆਂ ਦੇ ਪੱਤਿਆਂ ਦਾ ਸਵਾਗਤੀ ਦਰਵਾਜ਼ਾ ਖੜਾ ਸੀ। ਆਲੇ ਦੁਆਲੇ ਰੰਗ ਬਰੰਗੀਆਂ ਝੰਡੀਆਂ ਝੂਲ ਰਹੀਆਂ ਸਨ। ਸਾਰੇ ਗਹਿਮਾ ਗਹਿਮੀ ਸੀ। ਸਕੂਲ ਦੇ ਮਾਸਟਰ ਭੱਜੇ ਨੱਠੇ ਕੰਮ ਕਰ ਰਹੇ ਸਨ।

ਉਹ ਮਸਤ ਹੋਇਆ ਖੜਾ ਦੇਖਦਾ ਰਿਹਾ।

ਆਪਣਾ ਬਚਪਨ ਉਸ ਨੂੰ ਫੇਰ ਯਾਦ ਆਇਆ।

ਉਹ ਕਵੀ-ਮਾਸਟਰ ਯਾਦ ਆਇਆ ਜੋ ਜੱਫੀਆਂ ਪਾ ਪਾ, ਦੁਲਾਰ ਦੁਲਾਰ ਉਹਨੂੰ ਕਹਿੰਦਾ ਸੀ ਕਿ ਉਹ ਇਕ ਦਿਨ ਜ਼ਰੂਰ ਟੈਗੋਰ ਬਣੇਗਾ।

ਉਹਨੂੰ ਉਹ ਬਜ਼ੁਰਗ-ਕਵੀ ਯਾਦ ਆਇਆ ਜਿਹੜਾ ਪਿੰਡਾਂ 'ਚ ਲੋਕ-ਗੀਤ ਇਕੱਠੇ ਕਰਦਾ ਫਿਰਦਾ ਸੀ। ਜਿਸ ਨੂੰ ਉਹਨੇ ਸੈਂਕੜੇ ਲੋਕ-ਗੀਤ ਜ਼ਬਾਨੀ ਸੁਣਾਏ ਸਨ। ਜੋ ਮੁੜ ਆਉਣ ਦਾ ਵਾਅਦਾ ਕਰਕੇ ਕਦੇ ਨਾ ਮੁੜਿਆ।

ਕਾਸ਼ ਉਹ ਕਦੇ ਉਸ ਨੂੰ ਮਿਲੇ। ਉਹ ਉਸ ਨੂੰ ਆਪਣੇ ਸੱਜਰੇ ਲਿਖੇ ਗੀਤ ਜ਼ਰੂਰ ਸੁਣਾਵੇਗਾ।

ਹੁਣ ਉਹ ਹਰ ਵਿਸ਼ੇ ਤੇ ਚੰਗੀ ਤੋਂ ਚੰਗੀ ਕਵਿਤਾ ਕਹਿ ਸਕਦਾ ਹੈ।

ਪਰ ਕਵੀ-ਮਾਸਟਰ ਸ਼ਾਇਦ ਉਹਨੂੰ ਸਦਾ ਧੂੜ ਵਿਚ ਰਹਿਣ ਵਾਲਾ ਇਕ ਘਟੀਆ ਘੁਮਿਆਰ ਸਮਝਦਾ ਹੈ। ਇਸੇ ਲਈ ਦੂਰ ਬੈਠਾ ਵੀ ਉਹ ਉਹਦੀਆਂ ਕਵਿਤਾਵਾਂ ਨੂੰ ਕਵਿਤਾਵਾਂ ਨਹੀਂ ਮੰਨਦਾ। ਕਿਉਂਕਿ ਉਹ ਸਦਾ ਧੂੜ ਵਿਚ ਲਿਬੜਿਆ ਰਹਿੰਦਾ ਹੈ। ਉਹ ਧੂੜ ਜਿਸ ਵਿਚ ਖੇਡਣ ਲਈ ਟੈਗੋਰ ਤਰਲੋ ਮੱਛੀ ਹੁੰਦਾ ਰਿਹਾ, ਤਰਸਦਾ ਰਿਹਾ। ਉਸ ਧੂੜ ਵਿਚ ਉਹ ਜੀਅ ਰਿਹਾ ਸੀ, ਪਲ ਰਿਹਾ ਸੀ। ਉਥੇ ਖੜਾ ਖੜਾ ਪਤਾ ਨਹੀਂ ਉਹ ਕਿਥੇ ਗੁਆਚ ਗਿਆ !

ਉਹਦੇ ਬੁੱਲ੍ਹ, ਉਹਦੀਆਂ ਅੱਖਾਂ, ਉਹਦੇ ਹੱਥ ਪੈਰ . . . . ਉਹ ਆਪ ਇਕ ਗੀਤ 'ਚ ਢਲ ਗਿਆ।

ਉਥੇ ਇਕ ਗੀਤ ਲਰਜ਼ ਰਿਹਾ ਸੀ ਜਿਸ ਨੂੰ ਕਦੇ ਵੀ ਕਿਸੇ ਆਪਣੀਆਂ ਬੁੱਲ੍ਹੀਆਂ ਨਾਲ ਨਾ ਛੁਹਾਇਆ।

ਫੇਰ ਉਹ ਜਿਵੇਂ ਕੰਬ ਉਠਿਆ !

ਇਕ ਗੀਤ ਖਿਖਰ ਗਿਆ।

"ਇਕ ਹੂਰਾ, ਦੋ ਹੂਰੇ। ਇਕ ਘਸੁੰਨ . . . . ਇਕ ਹੋਰ ਘਸੁੰਨ।"

"ਖੜ੍ਹ ਤੇਰੇ ਕੁੱਤੇ ਘੁਮਾਰ ਦੀ ਭੈਣ . . . . . ਸਾਲਿਆ, ਤੂੰ ਇਥੇ ਰੰਗ ਤਮਾਸ਼ੇ ਦੇਖਦੈਂ। ਤੇਰੇ ਗਧਿਆਂ ਨੇ ਮੇਰੇ ਖੇਤ ਦਾ ਸਤਿਆਨਾਸ ਕਰਤਾ। ਕੁੱਤੀ ਜਾਤ . . . ।"

ਇਕ ਵੈਲੀ ਜੱਟ ਅੱਖਾਂ ਲਾਲ ਕਰੀਂ ਉਸਨੂੰ ਗਾਲ੍ਹਾਂ ਕਢ ਰਿਹਾ ਸੀ।

ਉਹ ਉਥੇ ਭਮੱਤ੍ਰਿਆ ਖੜਾ ਰਿਹਾ।

ਵੈਲੀ ਜੱਟ ਨੇ ਖੜੇ ਗੱਡੇ ਚੋਂ ਜਾਤੂ ਕੱਢ ਲਿਆ ਤੇ ਉਹਦੀ ਵੱਲ ਵਧਿਆ।

ਉਹ ਦਹਿਸ਼ਤ ਦਾ ਮਾਰਿਆ, ਗਧਿਆਂ ਉਤੇ ਡੰਡੇ ਵਰਸਾਉਂਦਾ ਗਰਦ ਵਿਚ ਇਕ ਨੁਕਤੇ ਵਾਂਗ ਸਿਮਟ ਗਿਆ . . . .

ਪਗੜੀ ਲੜ ਬੰਨ੍ਹੀ ਗੁੜ ਦੀ ਰੋੜੀ ਬੁੜ੍ਹਕ ਬੁੜ੍ਹਕ ਉਹਦੇ ਮੌਰ ਭੰਨ ਰਹੀ ਸੀ।

# ਅੰਤਿਕਾ

## ਨਾਨਕ ਸਿੰਘ

ਜਨਮ : 1897-1971

ਜੀਵਨ ਸਮੇਂ ਕਿੱਤਾ : ਲੇਖਨ

ਕਹਾਣੀ-ਸੰਗ੍ਰਹਿ : ਹੰਝੂਆਂ ਦੇ ਹਾਰ, ਸਧਰਾਂ ਦੇ ਹਾਰ, ਮਿੱਧੇ ਹੋਏ ਫੁੱਲ, ਠੰਡੀਆਂ ਛਾਵਾਂ, ਸੁਨਹਿਰੀ ਜਿਲਦ, ਸੁਫ਼ਨਿਆਂ ਦੀ ਕਬਰ, ਤਸਵੀਰ ਦੇ ਦੋਵੇਂ ਪਾਸੇ।

ਨਾਨਕ ਸਿੰਘ ਪੰਜਾਬੀ ਦਾ ਸਿਰਮੌਰ ਗਲਪਕਾਰ ਸੀ। ਉਸ ਦੀ ਰੁਚੀ ਵਧੇਰੇ ਕਰਕੇ ਉਪਨਿਆਸ-ਲੇਖਨ ਵਲ ਰਹੀ ਸੀ। ਸ਼ਹਿਰੀ ਮਧ-ਵਰਗ ਦੀ ਗ਼ਰੀਬੀ ਦੇ ਕਰੁਣ ਚਿਤ੍ਰ ਨਾਨਕ ਸਿੰਘ ਦੇ ਗਲਪ-ਰਚਨਾ ਦਾ ਉੱਘਾ ਲੱਛਣ ਹਨ। ਸੰਘਣੀ ਘਟਨਾ-ਬੁਣਤੀ ਇਹਨਾਂ ਦਾ ਮੁਖ ਕਲਾ-ਸਾਧਨ ਹੈ। ਕਹਾਣੀਆਂ ਵਿਚ ਘਟਨਾ-ਬੁਣਤੀ ਰਤਾ ਕੁ ਵਿਰਲ ਹੋ ਜਾਂਦੀ ਹੈ। ਸ਼ਾਇਦ, ਇਸੇ ਕਰਕੇ ਹੀ ਨਾਨਕ ਸਿੰਘ ਨੇ ਕਹਾਣੀਆਂ ਕਦੇ ਕਦਾਈਂ ਹੀ ਲਿਖੀਆਂ ਸਨ।

'ਤਾਸ਼ ਦੀ ਆਦਤ' ਘਟਨਾ ਦੀ ਸੰਭਾਵਨਾ ਉਪਰ ਉਸਰੀ ਕਹਾਣੀ ਹੈ ਜੋ ਮਧ ਵਰਗੀ ਚਰਿਤ੍ਰ ਉਪਰ ਕਿਸੇ ਇਕ ਅਧ ਉਕਤੀ ਰਾਹੀਂ ਨਹੀਂ, ਸਗੋਂ ਸਮੁੱਚੀ ਕਥਾ-ਬਣਤਰ ਰਾਹੀਂ ਵਿਅੰਗ ਕਰਦੀ ਹੈ।

## ਗੁਰਬਖ਼ਸ਼ ਸਿੰਘ ਪ੍ਰੀਤਲੜੀ

ਜਨਮ : 1895-1977

ਵਿੱਦਿਆ : ਬੀ. ਐਸ. ਸੀ., ਸੀ. ਈ. (ਮਿਸ਼ੀਗਨ, ਯੂ. ਐਸ. ਏ.)।

ਜੀਵਨ ਸਮੇਂ ਕਿੱਤਾ : ਪੱਤਰਕਾਰੀ

ਕਹਾਣੀ-ਸੰਗ੍ਰਹਿ : ਪ੍ਰੀਤ ਕਹਾਣੀਆਂ, ਨਾਗ ਪ੍ਰੀਤ ਦਾ ਜਾਦੂ, ਅਨੋਖੇ ਤੇ ਇਕੱਲੇ, ਵੀਣਾ ਵਿਨੋਦ, ਸ਼ਬਨਮ, ਭਾਬੀ ਮੈਨਾ ਤੇ ਹੋਰ ਕਹਾਣੀਆਂ, ਆਖ਼ਰੀ ਸਬਕ ਤੇ ਹੋਰ ਕਹਾਣੀਆਂ, ਪ੍ਰੀਤਾਂ ਦੇ ਪਹਿਰੇਦਾਰ, ਇਸ਼ਕ ਜਿਨ੍ਹਾਂ ਦੀ ਹੱਡੀਂ ਰਚਿਆ, ਜ਼ਿੰਦਗੀ ਵਾਰਸ ਹੈ।

ਗੁਰਬਖ਼ਸ਼ ਸਿੰਘ ਨਾਗਰਿਕ ਸੂਖਮਤਾ ਦਾ ਕਲਾਕਾਰ ਸੀ। ਇਸ ਨੇ ਪਹਿਲੀ ਵਾਰ ਪੰਜਾਬੀ ਗਲਪ ਨੂੰ ਨਿਸਚਿਤ ਜੀਵਨ-ਦਰਸ਼ਨ ਦਾ ਆਧਾਰ ਦੇਣ ਦਾ ਜਤਨ ਕੀਤਾ। ਬਹੁਤ ਵਾਰ ਕਹਾਣੀ ਦਰਸ਼ਨ ਨੂੰ ਸਚਿਤਰਾਂਦੀ ਹੈ ਅਤੇ ਕਦੀ ਕਦੀ ਦਰਸ਼ਨ ਕਹਾਣੀ ਨੂੰ ਗਹਿਰਾਈ ਵੀ ਦੇਂਦਾ ਹੈ। 'ਸਹਿਜ ਪ੍ਰੀਤ' ਦੇ ਅਧਿਆਤਮਕ ਦਰਸ਼ਨ ਤੋਂ 'ਮਾਰਕਸਵਾਦ' ਦੇ ਭੌਤਿਕਵਾਦੀ ਦਰਸ਼ਨ ਤਕ ਇਹਨਾਂ ਦੀ ਗਤੀ ਹੈ। ਕੁਲ ਮਿਲਾ ਕੇ ਇਹਨਾਂ ਦੀ ਭਾਵੁਕ ਸਾਂਝ ਸਹਿਜ ਪ੍ਰੀਤ ਨਾਲ ਹੈ। ਨਤੀਜਾ, ਕਹਾਣੀ ਲਿਰਿਕ ਵਾਂਗ ਇਕਹਿਰੇ ਚਰਿਤ੍ਰ ਵਾਲੀ ਹੈ ਤੇ ਉਸ ਵਿਚ ਦੁਅੰਦ ਜਾਂ ਨਾਟਕੀ ਦੁਫੇੜ ਨੂੰ ਆਪਣਾ ਸੁਰ ਉਚਾਰਨ ਦਾ ਮੌਕਾ ਨਹੀਂ ਮਿਲਿਆ। ਇਹਨਾਂ ਦੀ ਬੌਧਿਕ ਵਫ਼ਾ ਮਾਰਕਸਵਾਦ ਪ੍ਰਤੀ ਹੈ। ਪ੍ਰੀਤ ਅਤੇ ਦੁਅੰਦ ਕਲਾਤਮਕ ਤਨਾਉ ਵਿਚ ਕਦੀ ਕਦਾਈਂ ਹੀ ਪੇਸ਼ ਹੁੰਦੇ ਹਨ।

'ਭਾਬੀ ਮੈਨਾ' ਵਿਚ ਸਹਿਜ ਪ੍ਰੀਤ ਇਕ ਬੱਚੇ ਦੇ ਮਾਧਿਅਮ ਰਾਹੀਂ ਪੇਸ਼ ਹੋਈ ਹੈ। ਮਧ-ਉਮਰ ਦੇ ਪ੍ਰੇਮ ਨੂੰ ਬਾਲ-ਉਮਰ ਦੇ ਸੰਬੰਧ ਰਾਹੀਂ ਪੇਸ਼ ਕਰਨਾ ਗੁਰਬਖ਼ਸ਼ ਸਿੰਘ ਦੀ ਵਿਸ਼ੇਸ਼ ਕਲਾ-ਜੁਗਤ ਹੈ ਜੋ ਕਈ ਕਹਾਣੀਆਂ ਵਿਚ ਵਰਤੀ ਗਈ ਹੈ। ਇਸੇ ਜੁਗਤ ਰਾਹੀਂ ਪਿਆਰ ਨੂੰ ਸੁੱਚਿਆਂ ਰਹਿਣ ਦਾ ਮੌਕਾ ਮਿਲਦਾ ਹੈ।

## ਸੰਤ ਸਿੰਘ ਸੇਖੋਂ

ਜਨਮ : 1908 ਈਸਵੀ
ਵਿੱਦਿਆ : ਐਮ. ਏ. (ਅੰਗ੍ਰੇਜ਼ੀ ਅਤੇ ਅਰਥ ਸ਼ਾਸਤਰ)
ਕਿੱਤਾ : ਅਧਿਆਪਨ। ਹੁਣ ਸੇਵਾ ਨਵਿਰਤ।
ਕਹਾਣੀ-ਸੰਗ੍ਰਹਿ : ਸਮਾਚਾਰ, ਕਾਮੇ ਤੇ ਯੋਧੇ, ਬਾਰਾਂਦਰੀ, ਅੱਧੀ ਵਾਟ, ਤੀਜਾ ਪਹਿਰ।
ਪਤਾ : ਪਿੰਡ ਤੇ ਡਾਕਖ਼ਾਨਾ, ਦਾਖਾ, ਜ਼ਿਲ੍ਹਾ ਲੁਧਿਆਣਾ।

ਸੰਤ ਸਿੰਘ ਸੇਖੋਂ ਪੰਜਾਬੀ ਭਾਸ਼ਾ ਦਾ ਬਹੁਮੁਖੀ ਕ੍ਰਿਤੀਕਾਰ ਹੈ। ਉਸ ਨੇ ਲਗਭਗ ਸਾਰੇ ਸਾਹਿੱਤ-ਰੂਪਾਂ ਉਪਰ ਹੱਥ ਅਜ਼ਮਾਇਆ ਹੈ। ਇਕ ਨਾਵਲ, ਇਕ ਕਾਵਿ-ਸੰਗ੍ਰਹਿ ਅਨੇਕ ਨਾਟਕ, ਇਕਾਂਗੀ-ਸੰਗ੍ਰਹਿ ਅਤੇ ਕਹਾਣੀ-ਸੰਗ੍ਰਹਿ ਉਸ ਦੀ ਵੰਨ ਸੁਵੰਨ ਪ੍ਰਤਿਭਾ ਦੇ ਗਵਾਹ ਹਨ। ਸਭ ਤੋਂ ਵਧ ਪ੍ਰਸਿੱਧੀ ਆਲੋਚਨਾਤਮਕ ਨਿਬੰਧਾਂ ਸਦਕਾ ਮਿਲੀ। ਪੰਜਾਬੀ ਵਿਚ ਸਾਹਿੱਤ-ਜਗਤ ਦੀ ਸਮਾਜ-ਸ਼ਾਸਤ੍ਰੀ ਵਿਆਖਿਆ ਦੀ ਪਿਰਤ ਸੇਖੋਂ ਨੇ ਹੀ ਪਾਈ। ਇਸ ਲੇਖਕ ਦੀਆਂ ਕੁਝ ਕਹਾਣੀਆਂ ਭਾਵੁਕ ਹੋਏ ਬਿਨਾਂ ਭਾਵਾਤਮਕ ਵਾਤਾਵਰਨ ਦਾ ਸਿਰਜਨ ਕਰ ਜਾਂਦੀਆਂ ਹਨ। 'ਪੇਮੀ ਦੇ ਨਿਆਣੇ' ਉਹਨਾਂ ਵਿਚੋਂ ਇਕ ਹੈ।

## ਗੁਰਮੁਖ ਸਿੰਘ ਮੁਸਾਫ਼ਿਰ

ਜਨਮ : 1899-1976
ਵਿੱਦਿਆ : ਮੈਟ੍ਰਿਕੁਲੇਸ਼ਨ, ਗਿਆਨੀ।
ਜੀਵਨ ਸਮੇਂ ਕਿੱਤਾ : ਰਾਜਨੀਤੀ।

ਕਹਾਣੀ ਸੰਗ੍ਰਹਿ : ਸਸਤਾ ਤਮਾਸ਼ਾ, ਸਭ ਅੱਛਾ, ਵਖਰੀ ਦੁਨੀਆ, ਆਲ੍ਹਣੇ ਦੇ ਬੋਟ, ਗੁਟਾਰ, ਕੰਧਾਂ ਬੋਲ ਪਈਆਂ।

ਗੁਰਮੁਖ ਸਿੰਘ ਮੁਸਾਫ਼ਰ ਪੰਜਾਬ ਦਾ ਰਾਜਨੀਤਕ ਆਗੂ ਵੀ ਸੀ ਤੇ ਸਾਹਿੱਤਕਾਰ ਵੀ। ਉਹ ਕਵੀ ਵੀ ਸੀ ਤੇ ਕਹਾਣੀਕਾਰ ਵੀ, ਆਪਣੇ ਜੀਵਨ ਨਾਲ ਸੰਬੰਧਿਤ ਕੁਝ ਸੰਸਮਰਣ ਵੀ ਲਿਖੇ ਸਨ। ਉਸ ਦੀਆਂ ਕਹਾਣੀਆਂ ਵਧੇਰੇ ਕਰਕੇ ਉਸ ਦੇ ਰਾਜਨੀਤਿਕ ਅਨੁਭਵਾਂ ਦੇ ਪ੍ਰਤਿਬਿੰਬ ਹਨ — ਜਿਨ੍ਹਾਂ ਵਿਚ ਰਾਜਨੀਤਕ ਜੀਵਨ ਦੇ ਸਰਲ ਸੱਚ ਤਾਂ ਮਿਲਦੇ ਹਨ, ਉਸ ਦੇ ਜਟਿਲ ਸੱਚ ਆਮ ਤੌਰ ਤੇ ਅੱਖੋਂ ਪਰੋਖੇ ਕੀਤੇ ਗਏ ਹਨ। ਕਾਰਨ ? ਮੂਲ ਰੂਪ ਵਿਚ ਮੁਸਾਫ਼ਰ ਕਵੀ ਸੀ ਅਤੇ ਉਸ ਨੇ ਆਪਣੀ ਅਨੁਭਵ-ਸੰਪਦਾ ਨੂੰ ਬਖ਼ਸ਼ਣਹਾਰ ਸੁਹਿਰਦਤਾ ਨਾਲ ਵੀ ਵਰਤਿਆ ਹੈ।

'ਖਸਮਾਂ ਖਾਣੇ' ਸਨ ਸੰਤਾਲੀ ਦੇ ਉਜਾੜੇ ਨਾਲ ਸੰਬੰਧਿਤ ਹੈ, ਪਰ ਇਸ ਦੀ ਕੌੜ ਦਾ ਮੂੰਹ ਫਿਰਕੂ ਮਾਰ-ਧਾੜ ਵਲ ਨਹੀਂ ਆਪਣੇ ਨਿਕਟ ਵਰਤਮਾਨ ਵਿਚ ਵਿਆਪ ਰਹੇ ਭ੍ਰਿਸ਼ਟ ਚਰਿਤ੍ਰ ਪ੍ਰਤੀ ਹੈ। ਪੰਜਾਬੀ ਦਾ ਸਾਹਿੱਤਕ ਚਰਿਤ੍ਰ ਵਾਪਰ ਚੁਕੇ ਕਸ਼ਟ ਨੂੰ ਭੁੱਲ ਜਾਂਦਾ ਹੈ, ਵਾਪਰ ਰਹੇ ਕਸ਼ਟ ਦੀ ਚੂੰਢੀ ਮਹਿਸੂਸ ਕਰਦਾ ਹੈ।

## ਸੁਜਾਨ ਸਿੰਘ

ਜਨਮ : 1909-1994

ਵਿੱਦਿਆ : ਐਮ. ਏ. (ਪੰਜਾਬੀ)

ਜੀਵਨ ਸਮੇਂ ਕਿੱਤਾ : ਅਧਿਆਪਨ

ਕਹਾਣੀ-ਸੰਗ੍ਰਹਿ : ਦੁਖ-ਸੁਖ, ਦੁਖ ਸੁਖ ਤੋਂ ਪਿਛੋਂ, ਸਭ ਰੰਗ, ਨਰਕਾਂ ਦੇ ਦੇਵਤੇ, ਮਨੁੱਖ ਤੇ ਪਸ਼ੂ, ਡੇਢ ਆਦਮੀ, ਸਵਾਲ ਜਵਾਬ, ਪੱਤਣ ਤੇ ਸਰਾਂ, ਸੱਤ ਸੁਰਾਂ, ਅਮਰ ਗੁਰ ਰਿਸ਼ਮਾਂ, ਨਵਾਂ ਰੰਗ, ਸ਼ਹਿਰ ਤੇ ਗ੍ਰਾਂ, ਕਲਗੀ ਦੀਆਂ ਅਣੀਆਂ।

ਸੁਜਾਨ ਸਿੰਘ ਪੰਜਾਬੀ ਬੋਲੀ ਦਾ ਸ਼ਿਰੋਮਣੀ ਅਗਾਂਹ-ਵਧੂ ਲੇਖਕ ਸੀ। ਇਸ ਦਾ ਪਹਿਲਾ ਕਹਾਣੀ-ਸੰਗ੍ਰਹਿ 'ਦੁਖ-ਸੁਖ' ਉਸ ਦੀ ਕਲਾਕਾਰ ਬਿਰਤੀ ਦੀ ਸਾਖੀ ਭਰਦਾ ਹੈ। ਬਾਅਦ ਵਿਚ ਉਸ ਨੇ ਅਗਾਂਹ-ਵਧੂ ਸਾਹਿੱਤਧਾਰਾ ਦਾ ਅਨੁਗਾਮੀ ਬਣਨ ਦਾ ਸੁਚੇਤ ਜਤਨ ਕੀਤਾ ਤੇ ਫੇਰ ਉਸ ਦੀ ਸਮੁੱਚੀ ਕਲਾ-ਸਾਧਨਾ ਮਾਰਕਸਵਾਦੀ ਦਰਸ਼ਨ ਦੇ ਅਧੀਨ ਕੰਮ ਕਰਦੀ ਰਹੀ। ਹੁਣ ਕੁਝ ਸਾਲਾਂ ਤੋਂ ਖ਼ਾਮੋਸ਼ ਹੈ। ਇਸ ਦੀਆਂ ਕਹਾਣੀਆਂ ਵਧੇਰੇ ਕਰਕੇ ਘਟਨਾਤਮਕ ਬਿਰਤੀ ਵਾਲੀਆਂ ਹਨ ਅਤੇ ਨਿਮਨ ਵਰਗ ਪ੍ਰਤੀ ਆਪਣੀ ਹਮਦਰਦੀ ਦਾ ਸਪੱਸ਼ਟ ਅਤੇ ਪ੍ਰਤੱਖ ਕਥਨ ਕਰਦੀਆਂ ਹਨ। 'ਰਾਸ-ਲੀਲਾ' ਉਸ ਦੇ ਪਹਿਲੇ ਕਹਾਣੀ-ਸੰਗ੍ਰਹਿ ਨਾਲ ਸੰਬੰਧਿਤ ਹੈ।

## ਕਰਤਾਰ ਸਿੰਘ ਦੁੱਗਲ

ਜਨਮ : 1917 ਈਸਵੀ

ਵਿੱਦਿਆ : ਐਮ. ਏ. (ਅੰਗ੍ਰੇਜ਼ੀ)।

ਕਿੱਤਾ : ਸਰਕਾਰੀ ਨੌਕਰੀ। ਹੁਣ ਸੇਵਾ ਨਵਿਰਤ।

ਕਹਾਣੀ-ਸੰਗ੍ਰਹਿ : ਸਵੇਰ ਸਾਰ, ਪਿੱਪਲ ਪੱਤੀਆਂ, ਕੁੜੀ ਕਹਾਣੀ ਕਰਦੀ ਗਈ, ਡੰਗਰ, ਅੱਗ ਖਾਣ ਵਾਲੇ, ਨਵਾਂ ਘਰ, ਨਵਾਂ ਆਦਮੀ, ਕੱਚਾ ਦੁੱਧ, ਫੁੱਲ ਤੋੜਨਾ ਮਨ੍ਹਾ ਹੈ, ਲੜਾਈ ਨਹੀਂ, ਕਰਾਮਾਤ, ਗੈਰਜ, ਪਾਰੇ ਮੇਰੇ, ਇਕ ਛਿਟ ਚਾਨਣ ਦੀ, ਸਭੇ ਸਾਂਝੀਵਾਲ ਸਦਾਇਨਿ, ਮ੍ਹਾਜਾ ਨਹੀ ਮੋਇਆ, ਢੋਇਆ ਹੋਇਆ ਬੂਹਾ, ਇਕ ਗਰਾਂ ਵਾਲੀ ਰਾਤ, ਤਰਕਾਲਾਂ ਵੇਲੇ, ਹੰਸਾ ਆਦਮੀ, ਪੈਣਗੇ ਵੈਣ ਡੂੰਘੇ, ਭਾਬੀ ਜਾਨ, ਮੌਤ ਇਕ ਗੁੰਚੇ ਦੀ।

ਪਤਾ : ਪੀ-7, ਹੌਜ਼ ਖਾਸ ਐਨਕਲੇਵ, ਨਵੀਂ ਦਿੱਲੀ-110016

ਕਰਤਾਰ ਸਿੰਘ ਦੁੱਗਲ ਪੰਜਾਬੀ ਬੋਲੀ ਦਾ ਬਹੁਮੁਖੀ ਕ੍ਰਿਤੀਕਾਰ ਹੈ। ਉਸ ਨੇ ਕਵਿਤਾਵਾਂ ਵੀ ਲਿਖੀਆਂ ਹਨ ਅਤੇ ਆਲੋਚਨਾਤਮਕ ਨਿਬੰਧ ਵੀ। ਅਨੇਕਾਂ ਨਾਟਕ ਅਤੇ ਨਾਵਲ ਉਸ ਦੀ ਲੇਖਣੀ ਦੀ ਉਪਜ ਹਨ। ਉਸ ਦੇ ਨਾਟਕਾਂ ਅਤੇ ਨਾਵਲਾਂ ਨੂੰ ਵੀ ਢੇਰ ਪ੍ਰਸਿੱਧੀ ਮਿਲੀ, ਪਰ ਉਸ ਦਾ ਸਭ ਤੋਂ ਵਧੀਕ ਜ਼ਿਕਰ ਕਹਾਣੀਕਾਰ ਦੇ ਰੂਪ ਵਿਚ ਹੀ ਹੁੰਦਾ ਹੈ। ਉਸ ਦੀ ਕਹਾਣੀ-ਸਾਧਨਾ ਇਕ ਅਟੁਟ ਪ੍ਰਵਾਹ ਵਾਂਗੂੰ ਕਾਰਜਸ਼ੀਲ ਰਹੀ ਹੈ। ਪਿਛਲੇ ਤਿੰਨ ਦਹਾਕਿਆਂ ਵਿਚਲੇ ਪੰਜਾਬ ਦਾ ਭਾਵਕ ਇਤਿਹਾਸ ਉਸ ਦੀਆਂ ਕਹਾਣੀਆਂ ਵਿਚ ਪ੍ਰਤਿਬਿੰਬਿਤ ਹੈ।

'ਕਰਾਮਾਤ' ਉਹਨਾਂ ਗਿਣੀਆਂ ਚੁਣੀਆਂ ਕਹਾਣੀਆਂ ਵਿਚੋਂ ਹੈ ਜੋ ਪੰਜਾਬੀ ਮਿਥ ਅਤੇ ਇਤਿਹਾਸ ਨੂੰ ਬੌਧਿਕ ਪੱਧਰ ਉਪਰ ਪੇਸ਼ ਕਰਦੀਆਂ ਹਨ।

## ਦੇਵਿੰਦਰ ਸਤਿਆਰਥੀ

ਜਨਮ : 1908 ਈਸਵੀ

ਕਿੱਤਾ : ਲੇਖਨ।

ਕਹਾਣੀ-ਸੰਗ੍ਰਹਿ : ਕੁੰਗਪੋਸ਼, ਸੋਨਾਗਾਚੀ, ਦੇਵਤਾ ਡਿੱਗ ਪਿਆ, ਲੰਕਾ ਦੇਸ਼ ਹੈ ਕੋਲੰਬੂ ਤਿੰਨ ਬੂਹਿਆਂ ਵਾਲਾ ਘਰ, ਪੈਰਿਸ ਦਾ ਆਦਮੀ, ਨੀਲੀ ਛੱਤਰੀ ਵਾਲਾ।

ਪਤਾ : ਕਲਪਨਾ, 5-ਸੀ / 46 ਨਿਊ ਰੋਹਤਕ ਰੋਡ, ਦਿੱਲੀ-5

ਦੇਵਿੰਦਰ ਸਤਿਆਰਥੀ ਬਹੁਭਾਸ਼ੀ, ਬਹੁਰੂਪੀ ਸਾਹਿਤਕਾਰ ਹੈ। ਅਨੇਕ ਕਾਵਿ-ਸੰਗ੍ਰਹਿ ਅਤੇ ਕਹਾਣੀ-ਸੰਗ੍ਰਹਿ ਇਸ ਦੀ ਕਲਮ ਨਾਲ ਸੰਬੰਧਿਤ ਹਨ। ਇਸ ਨੂੰ ਸਭ ਤੋਂ ਵਧੀਕ ਪ੍ਰਸਿੱਧੀ ਲੋਕ-ਗੀਤਾਂ ਦੇ ਸੰਗ੍ਰਹਿ-ਕਰਤਾ ਅਤੇ ਵਿਆਖਿਆਤਾ ਦੇ ਰੂਪ ਵਿਚ ਮਿਲੀ। ਪਿਛਲੇ ਕਈ ਸਾਲਾਂ ਤੋਂ ਸਤਿਆਰਥੀ ਕਾਵਿ ਅਤੇ ਕਹਾਣੀ ਦੀ ਸਾਧਨਾ ਅਟੁਟ ਨੇਮ ਵਾਂਗ ਨਿਭਾਈ

ਜਾ ਰਿਹਾ ਹੈ। ਆਪਣੀ ਵਿਲੱਖਣ ਸੰਰਚਨਾ-ਵਿਧੀ ਸਦਕਾ ਸਤਿਆਰਥੀ-ਸਾਹਿੱਤ ਪਾਠਕ ਤੋਂ ਕੁਝ ਫ਼ਾਸਲੇ ਉਪਰ ਹੀ ਟਿਕਿਆ ਰਹਿੰਦਾ ਹੈ। ਉਸ ਨਾਲ ਨਿਸਚਿਤ ਭਾਵੁਕ ਸਾਂਝ ਪਾਉਣ ਲਈ ਕਠੋਰ ਸਾਧਨਾਂ ਦੀ ਲੋੜ ਹੈ। ਲਗਾਤਾਰ ਪ੍ਰਯੋਗ ਦੇਵਿੰਦਰ ਸਤਿਆਰਥੀ ਦਾ ਸਾਹਿੱਤ-ਸਿਧਾਂਤ ਹੈ।

'ਦਸੌਂਧਾ ਸਿੰਘ' ਉਹਨਾਂ ਗਿਣੀਆਂ ਚੁਣੀਆਂ ਕਹਾਣੀਆਂ ਵਿਚੋਂ ਇਕ ਹੈ, ਜਿਸ ਵਿਚ ਧਰਤੀ ਅਤੇ ਮੌਸਮ ਨੂੰ ਵੀ ਇਕ ਮਨੁੱਖੀ ਪਾਤਰ ਵਾਂਗ ਕਥਾ-ਬਣਤਰ ਵਿਚ ਸ਼ਾਮਲ ਹੋਣ ਦਾ ਮੌਕਾ ਮਿਲਿਆ ਹੈ। ਧਿਆਨ ਰਹੇ ਇਸ ਪੰਜਾਬੀ ਕਹਾਣੀ ਵਿਚ ਧਰਤੀ ਅਤੇ ਮੌਸਮ ਪੰਜਾਬ-ਬਾਹਰੇ ਹਨ।

## ਕੁਲਵੰਤ ਸਿੰਘ ਵਿਰਕ

ਜਨਮ : 1921-1989

ਵਿੱਦਿਆ : ਐਮ. ਏ. (ਅੰਗ੍ਰੇਜ਼ੀ), ਐਲ. ਐਲ. ਬੀ।

ਜੀਵਨ ਸਮੇਂ ਕਿੱਤਾ : ਸਰਕਾਰੀ ਨੌਕਰੀ (ਜਾਇੰਟ ਡਾਇਰੈਕਟਰ, ਕਮਿਊਨੀਕੇਸ਼ਨ ਸੈਂਟਰ, ਪੰਜਾਬ ਐਗਰੀਕਲਚਰਲ ਯੂਨੀਵਰਸਿਟੀ, ਲੁਧਿਆਣਾ)।

ਕਹਾਣੀ-ਸੰਗ੍ਰਹਿ : ਛਾਹ ਵੇਲਾ, ਧਰਤੀ ਤੇ ਆਕਾਸ਼, ਤੂੜੀ ਦੀ ਪੰਡ, ਏਕਸ ਕੇ ਹਮ ਬਾਰਕ, ਦੁੱਧ ਦਾ ਛੱਪੜ, ਗੋਲ੍ਹਾਂ, ਨਵੇਂ ਲੋਕ।

ਕੁਲਵੰਤ ਸਿੰਘ ਵਿਰਕ ਨੇ ਕੇਵਲ ਕਹਾਣੀਆਂ ਲਿਖੀਆਂ ਹਨ। ਪੇਂਡੂ ਪੰਜਾਬ, ਅਤੇ ਕਿਰਸਾਣੀ ਚਰਿਤ੍ਰ ਨਾਲ ਕਹਾਣੀਕਾਰ ਵਿਰਕ ਦਾ ਵਿਸ਼ੇਸ਼ ਲਗਾਉ ਹੈ। ਕਥਾ ਦੇ ਅੰਤ ਉਪਰ ਇਕ ਚਮਤਕਾਰੀ ਬੋਲ ਜਾਂ ਵਿਸਮੈਕਾਰੀ ਘਟਨਾ ਰਾਹੀਂ ਨਵੀਂ ਸਾਰਥਕਤਾ ਨੂੰ ਉਜਾਗਰ ਕਰਨਾ — ਵਿਰਕ ਦੀ ਨਿਵੇਕਲੀ ਕਥਾ-ਵਿਧੀ ਹੈ।

'ਖੱਬਲ' ਪੰਜਾਬੀ ਜੱਟ-ਚਰਿਤ੍ਰ ਦਾ ਪ੍ਰਮਾਣਿਕ ਪ੍ਰਤੀਬਿੰਬ ਹੈ। ਇਸ ਕਹਾਣੀ ਦਾ ਮੁਖ ਪਾਤਰ ਜੱਟ, ਇਸ ਦਾ ਸਮੁੱਚਾ ਆਲਾ ਦੁਆਲਾ ਅਤੇ ਮਾਨਸਿਕ ਵਾਤਾਵਰਣ ਜੱਟ-ਜੀਵਨ ਨਾਲ ਸੰਬੰਧਿਤ ਹੈ। ਇਸ ਦਾ ਪ੍ਰਮੁਖ ਪ੍ਰਤੀਕ — ਖੱਬਲ — ਵੀ ਇਸੇ ਜੀਵਨ ਨਾਲ ਸੰਬੰਧਿਤ ਹੈ। ਕਸ਼ਟ ਸਹਾਰਨ ਬਾਅਦ ਵੀ ਸਦਾ ਧਰਤੀ ਨਾਲ ਜੁੜੇ ਰਹਿਣ ਦੀ ਚਾਹ ਇਸ ਕਹਾਣੀ ਦਾ ਚਰਿਤ੍ਰ-ਬਿੰਦੂ ਹੈ।

## ਅੰਮ੍ਰਿਤਾ ਪ੍ਰੀਤਮ

ਜਨਮ : 1919

ਕਿੱਤਾ : ਸਾਹਿੱਤਕਾਰੀ।

ਕਹਾਣੀ-ਸੰਗ੍ਰਹਿ : 26 ਵਰ੍ਹੇ ਬਾਅਦ, ਆਖ਼ਰੀ ਖ਼ਤ, ਗੋਜਰ ਦੀਆਂ ਪਰੀਆਂ, ਚਾਨਣ ਦਾ ਹਉਕਾ, ਜੰਗਲੀ ਬੂਟੀ।

ਪਤਾ : ਕੇ-25, ਹੌਜ਼ ਖ਼ਾਸ, ਨਵੀਂ ਦਿੱਲੀ-110016

ਅੰਮ੍ਰਿਤਾ ਪ੍ਰੀਤਮ ਪੰਜਾਬ ਦੀ ਸਿਰਮੌਰ ਕਵਿਤਰੀ ਹੈ, ਕਹਾਣੀਕਾਰ ਤੇ ਨਾਵਲਿਸਟ ਵੀ। ਇਸ ਨੇ ਕੁਝ ਸਰਲ ਨਿਬੰਧ, ਪ੍ਰਭਾਵਕ ਸਮੀਖਿਆਤਮਕ ਲੇਖ ਅਤੇ ਸਫ਼ਰਨਾਮੇ ਵੀ ਲਿਖੇ ਹਨ। ਮਾਸਿਕ ਪਤ੍ਰਿਕਾ 'ਨਾਗਮਣੀ' ਰਾਹੀਂ ਇਕ ਨਵੀਂ ਪ੍ਰਕਾਰ ਦੀ ਪੱਤਰਕਾਰੀ ਦੀ ਪਿਰਤ ਪਾਈ ਹੈ। ਨਿਰੰਤਰ ਕਾਵਿ-ਸਾਧਨਾ ਅੰਮ੍ਰਿਤਾ ਪ੍ਰੀਤਮ ਦੀ ਜੀਵਨ-ਜਾਚ ਦਾ ਸਥਾਈ ਅੰਗ ਹੈ। ਬੇਬਾਕ ਕਥਨ ਅਤੇ ਸੁਹਜ ਭਰਿਆ ਪ੍ਰਗਟਾਵਾ ਉਸ ਦੀ ਕਵਿਤਾ ਅਤੇ ਕਹਾਣੀ ਦੋਹਾਂ ਦਾ ਸਾਂਝਾ ਗੁਣ ਹਨ। ਜੋਬਨਵੰਤ ਇਸਤ੍ਰੀ-ਚਰਿਤ੍ਰ ਦੀ ਸਹਿਜ ਅਭਿਵਿਅੰਜਨਾ ਅੰਮ੍ਰਿਤਾ-ਕਹਾਣੀਆਂ ਦਾ ਵਿਲੱਖਣ ਗੁਣ ਹੈ। ਗਿਆਨਪੀਠ ਪੁਰਸਕਾਰ ਹਾਸਿਲ ਕਰਨ ਵਾਲੀ ਉਹ ਇਕੋ ਇਕ ਪੰਜਾਬੀ ਸਾਹਿਤਕਾਰ ਹੈ।

## ਸੰਤੋਖ ਸਿੰਘ ਧੀਰ

ਜਨਮ : 1920 ਈਸਵੀ
ਵਿਦਿਆ : ਮੈਟ੍ਰਿਕੁਲੇਸ਼ਨ।
ਕਿੱਤਾ : ਸਾਹਿੱਤਕਾਰੀ।
ਕਹਾਣੀ-ਸੰਗ੍ਰਹਿ : ਸਿੱਟਿਆਂ ਦੀ ਛਾਂ, ਸਵੇਰ ਹੋਣ ਤਕ, ਸਾਂਝੀ ਕੰਧ, ਸ਼ਰਾਬ ਦਾ ਗਲਾਸ, ਊਸ਼ਾ ਭੈਣ ਜੀ ਚੁੱਪ ਸਨ, ਪੱਖੀ।
ਪਤਾ : 689, ਫੇਜ਼ 10, ਮੋਹਾਲੀ

ਸੰਤੋਖ ਸਿੰਘ ਧੀਰ ਪੰਜਾਬੀ ਸਾਹਿੱਤ ਦੇ ਅਗਾਂਹ-ਵਧੂ ਲਹਿਰ ਦੀ ਉਪਜ ਹੈ। ਕਵਿਤਾ ਅਤੇ ਕਹਾਣੀ ਦੋਹਾਂ ਖੇਤਰਾਂ ਵਿਚ ਇਸ ਨੇ ਖ਼ਾਸਾ ਨਾਮਣਾ ਖਟਿਆ। ਤਿੰਨ ਨਾਵਲ ਵੀ ਲਿਖੇ। ਇਸ ਦੀਆਂ ਕਹਾਣੀਆਂ ਗਿਣਤੀ ਵਿਚ ਘਟ ਹਨ, ਪਰ ਉਹਨਾਂ ਵਿਚੋਂ ਪੰਜ ਛੇ ਕਹਾਣੀਆਂ ਕਿਸੇ ਵੀ ਉੱਤਮ ਕਹਾਣੀ-ਸੰਗ੍ਰਹਿ ਵਿਚ ਸਥਾਨ ਪਾਉਣ ਦੀਆਂ ਅਧਿਕਾਰੀ ਹਨ। ਇਸ ਦੀਆਂ ਕਹਾਣੀਆਂ ਪੇਂਡੂ ਦੁਖ-ਸੁਖ ਨਾਲ ਸੰਬੰਧਿਤ ਹਨ। ਪ੍ਰਮਾਣਿਕ ਸੰਬਾਦਾਂ ਰਾਹੀਂ ਉਚਿਤ ਵਾਤਾਵਰਣ ਦੀ ਸਿਰਜਣਾ, ਧੀਰ-ਕਹਾਣੀਆਂ ਦਾ ਨਿੱਖੜਵਾਂ ਲੱਛਣ ਹੈ।

'ਸਵੇਰ ਹੋਣ ਤਕ' ਘਟਨਾ ਤੋਂ ਵਧ ਘਟਨਾ ਦੀ ਸੰਭਾਵਨਾ ਨਾਲ ਸੰਬੰਧਿਤ ਕਹਾਣੀ ਹੈ, ਵਿਅਕਤੀ-ਚਰਿਤ੍ਰ ਤੋਂ ਕਿਤੇ ਵਧੀਕ ਸਥਿਤੀ-ਚਰਿਤ੍ਰ ਦਾ ਚਿਤ੍ਰਣ ਹੈ। ਇਕ ਕਸ਼ਟਦਾਇਕ ਜੀਵਨ-ਖੰਡ ਹਾਸਮਈ ਅੰਦਾਜ਼ ਵਿਚ ਪੇਸ਼ ਹੋ ਗਿਆ ਹੈ।

## ਮਹਿੰਦਰ ਸਿੰਘ ਸਰਨਾ

ਜਨਮ : 1925 ਈਸਵੀ
ਵਿੱਦਿਆ : ਬੀ. ਏ.।
ਕਿੱਤਾ : ਸਰਕਾਰੀ ਨੌਕਰੀ (ਡਾਇਰੈਕਟਰ ਆਫ਼ ਆਡਿਟ ਐਂਡ ਅਕਾਊਂਟਸ, ਨਵੀਂ ਦਿੱਲੀ)।
ਕਹਾਣੀ-ਸੰਗ੍ਰਹਿ : ਪੱਥਰ ਦੇ ਆਦਮੀ, ਸਗਨਾਂ ਭਰੀ ਸਵੇਰ, ਸੁਪਨਿਆਂ ਦੀ ਸੀਮਾ,

ਵੰਝਲੀ ਤੇ ਵਿਲਕਣੀ, ਛਵ੍ਹੀਆਂ ਦੀ ਰੁੱਤ, ਕਾਲਿੰਗਾ, ਸੁੰਦਰ ਘਾਟੀ ਦੀ ਸਹੁੰ, ਸੂਹਾ ਸਾਲੂ ਸੂਹਾ ਗੁਲਾਬ, ਕਾਲਾ ਬੱਦਲ ਕੂਲੀ ਧੁੱਪ।

ਪਤਾ : ਐੱਸ-68, ਗ੍ਰੇਟਰ ਕੈਲਾਸ਼, ਨਵੀਂ ਦਿੱਲੀ-48

ਮਹਿੰਦਰ ਸਿੰਘ ਸਰਨਾ ਕਹਾਣੀਕਾਰ ਵੀ ਹੈ ਤੇ ਨਾਵਲਕਾਰ ਵੀ। ਮਨੋਵਿਗਿਆਨ ਸਰਨਾ-ਕਹਾਣੀਆਂ ਦਾ ਪ੍ਰਮੁਖ ਆਧਾਰ ਹੈ ਅਤੇ ਛਿੱਲੀ-ਤ੍ਰਾਸ਼ੀ ਵਾਕ-ਬੁਣਤੀ ਉਸ ਦਾ ਪ੍ਰਮੁਖ ਕਲਾ-ਸਾਧਨ। ਸੰਨ ਸੰਤਾਲੀ ਦਾ ਉਜਾੜਾ ਉਸ ਦੀਆਂ ਕਹਾਣੀਆਂ ਵਿਚ ਵਾਰ ਵਾਰ ਪ੍ਰਤੀਬਿੰਬਤ ਹੋਇਆ ਹੈ। ਸੰਘਣੀ ਭਾਵ-ਸੰਪਦਾ ਕਦੇ ਕਦੇ ਭਾਵੁਕਤਾ ਦੀ ਸੀਮਾ ਨੂੰ ਛੋਹਦੀ ਪ੍ਰਤੀਤ ਹੁੰਦੀ ਹੈ, ਤਿੱਖਾ ਵਿਅੰਗ ਇਸ ਭਾਵੁਕਤਾ ਨੂੰ ਵਿਰਲ ਕਰਦਾ ਹੈ। ਕੌੜੇ ਵਿਅੰਗ ਅਤੇ ਮਿੱਠੀ ਮਾਨਵਤਾ ਦਾ ਸੁਮੇਲ ਸਰਨਾ ਦੀ ਆਪਣੀ ਵਿਲਖਣਤਾ ਹੈ।

'ਛਵ੍ਹੀਆਂ ਦੀ ਰੁੱਤ' ਦੇਸ-ਵੰਡ ਨਾਲ ਸੰਬੰਧਿਤ ਲਹੂ-ਡੋਲ੍ਹਦੀ ਕਹਾਣੀ ਹੈ। ਫ਼ਿਰਕੂ ਸਾਲਾਰਾਂ ਦੀ ਨਿਰਦਇਤਾ, ਪੁਰਾਣੀਆਂ ਕਦਰਾਂ ਨੂੰ ਮੰਨਣ ਵਾਲਿਆਂ ਦੀ ਸਹਿਜ ਕੋਮਲਤਾ ਤੇ ਇਹਨਾਂ ਦੋਹਾਂ ਵਿਚਕਾਰ ਫਾਥੇ ਆਪਣੀ ਮਰਜ਼ੀ ਤੋਂ ਵੰਚਿਤ ਲੋਕਾਂ ਦੀ ਬੇਬਸੀ ਦਾ ਸੰਜੁਗਤ ਚਿਤ੍ਰ ਇਸ ਕਹਾਣੀ ਵਿਚ ਉਕਰਿਆ ਗਿਆ ਹੈ। ਇਸ ਸੰਘਣੀ ਸੰਜੁਗਤੀ ਕਾਰਨ ਹੀ ਕਹਾਣੀ ਕਵਿਤਾ ਦਾ ਪ੍ਰਭਾਵ ਦੇਂਦੀ ਹੈ।

## ਨਵਤੇਜ ਸਿੰਘ

ਜਨਮ : 1924-1981

ਵਿੱਦਿਆ : ਐਮ. ਏ. (ਮਨੋਵਿਗਿਆਨ)।

ਜੀਵਨ ਸਮੇਂ ਕਿੱਤਾ : ਪੱਤਰਕਾਰੀ (ਸੰਪਾਦਕ : ਪ੍ਰੀਤਲੜੀ)

ਕਹਾਣੀ-ਸੰਗ੍ਰਹਿ : ਦੇਸ਼ ਵਾਪਸੀ, ਨਵੀਂ ਰੁੱਤ, ਬਾਸਮਤੀ ਦੀ ਮਹਿਕ, ਚਾਨਣ ਦੇ ਬੀਜ।

ਮਨੋਵਿਗਿਆਨ ਦੇ ਵਿਦਿਆਰਥੀ ਨਵਤੇਜ ਸਿੰਘ ਦੀ ਪ੍ਰਥਮ ਵਫ਼ਾ ਮਾਰਕਸਵਾਦ ਪ੍ਰਤੀ ਸੀ। ਰਾਜਨੀਤਕ ਪੱਤਰਕਾਰੀ ਦੇ ਬਾਵਜੂਦ ਸੂਖ਼ਮ ਕਾਵਿ-ਕਲਪਨਾ ਨਾਲ ਮੋਹ ਸੀ।

ਨਵਤੇਜ-ਕਹਾਣੀਆਂ ਵਿਚ ਪੇਂਡੂ ਸਮੱਸਿਆਵਾਂ ਸ਼ਹਿਰੀ ਸੂਖ਼ਮਤਾ ਨਾਲ ਪੇਸ਼ ਹੁੰਦੀਆਂ ਹਨ। ਪ੍ਰਤੀ ਦਿਨ ਦੇ ਕਠੋਰ ਯਥਾਰਥ ਨੂੰ ਕੋਮਲ ਕਲਪਨਾ-ਚਿਤ੍ਰਾਂ ਅਤੇ ਪ੍ਰਤੀਕਾਂ ਰਾਹੀਂ ਪੇਸ਼ ਕਰਨ ਵਿਚ ਨਵਤੇਜ ਨੂੰ ਵਿਸ਼ੇਸ਼ ਰੁਚੀ ਸੀ। ਸਿੱਟੇ ਵਜੋਂ, ਉਸ ਦੀ ਕਹਾਣੀ ਦਾ ਪ੍ਰਭਾਵ ਕਿਸੇ ਨਿਸਚਿਤ ਬਿੰਦੂ ਵਿਚ ਕੇਂਦਰਿਤ ਨਾ ਹੋ ਕੇ ਕਹਾਣੀ ਦੇ ਸਮੁੱਚੇ ਵਾਤਾਵਰਣ ਵਿਚ ਖਿੰਡਰਿਆ ਰਹਿੰਦਾ ਹੈ, ਕਹਾਣੀ ਦਾ ਪ੍ਰਭਾਵ ਕਵਿਤਾ ਵਰਗਾ ਹੁੰਦਾ ਹੈ।

'ਭਾਗਾਂ ਦੀ ਡੋਰ' ਪੇਂਡੂ ਵਹਿਮ ਦੀ ਸ਼ਹਿਰੀ, ਬੌਧਿਕ ਵਿਆਖਿਆ ਹੈ। ਵਹਿਮ ਸ਼ੁੱਧ ਭੌਤਿਕ ਸਥਿਤੀ ਵਿਚ ਪੈਦਾ ਹੋਇਆ ਮਾਨਸ-ਪੁੱਤਰ ਹੈ। ਇਸ ਦਾ ਇਕ ਕਿਨਾਰਾ ਦਿਨ ਪ੍ਰਤੀ ਦਿਨ ਦੀਆਂ ਲੋੜਾਂ ਨਾਲ ਬੱਝਾ ਹੋਇਆ ਹੈ ਤੇ ਦੂਸਰਾ ਕਿਨਾਰਾ ਮਨੁੱਖੀ ਅਵਚੇਤਨ ਵਿਚ ਵੱਸਣ ਵਾਲੀ ਮਾਨਸਿਕ ਜੁਗਤ ਨਾਲ। ਭੌਤਿਕ ਅਤੇ ਮਾਨਸਿਕ ਦਾ ਸੁਮੇਲ ਨਵਤੇਜ ਕਹਾਣੀ ਦੀ ਆਪਣੀ ਵਿਲੱਖਣਤਾ ਹੈ।

## ਮਹਿੰਦਰ ਸਿੰਘ ਜੋਸ਼ੀ

ਜਨਮ : 10 ਅਕਤੂਬਰ, 1919 ਈਸਵੀ
ਵਿੱਦਿਆ : ਐਮ. ਏ. (ਪੰਜਾਬੀ) ਐਲ. ਐਲ. ਬੀ.।
ਕਿੱਤਾ : ਜੱਜ, ਦਿੱਲੀ ਹਾਈ ਕੋਰਟ, ਨਵੀਂ ਦਿੱਲੀ। ਹੁਣ ਸੇਵਾ ਨਵਿਰਤ।
ਕਹਾਣੀ-ਸੰਗ੍ਰਹਿ : ਪ੍ਰੀਤਾਂ ਦੇ ਪਰਛਾਵੇਂ, ਤੋਟਾਂ ਤੇ ਤ੍ਰਿਪਤੀਆਂ, ਦਿਲ ਤੋਂ ਦੂਰ, ਕਿਰਨਾਂ ਦੀ ਰਾਖ, ਸਹੁੰ ਮੈਨੂੰ ਆਪਣੀ, ਬਰਫ਼ ਦੇ ਦਾਗ, ਦਰੋਪਦੀ ਦਾ ਦੋਸ਼, ਤੇ ਸ਼ਾਮ ਬੀਤਦੀ ਗਈ, ਫੂਸ ਦੀ ਅੱਗ।
ਪਤਾ : 145, ਮਧੂਵਣ, ਦਿੱਲੀ-92।

ਸੰਨ ਸੰਤਾਲੀ ਤੋਂ ਬਾਅਦ ਪੰਜਾਬ ਦੇ ਮਾਲਵਾ-ਪ੍ਰਦੇਸ਼ ਨੂੰ ਆਪਣਾ ਸੁਰ ਉਚਾਰਣ ਦਾ ਮੌਕਾ ਮਿਲਿਆ ਹੈ ਅਤੇ ਉਸ ਨਾਲ ਪੰਜਾਬੀ ਸਾਹਿੱਤ ਦੀ ਭਾਸ਼ਾਈ ਬੁਣਤੀ ਅਤੇ ਭਾਵ-ਮੁਦਰਾ ਵਿਚ ਇਕ ਪਛਾਣਨਯੋਗ ਵਾਧਾ ਹੋਇਆ ਹੈ। ਇਹ ਉੱਦਮ ਬਹੁਤ ਕਰਕੇ ਕਹਾਣੀ-ਖੇਤਰ ਵਿਚ ਹੀ ਹੋਇਆ ਹੈ। ਜੋਸ਼ੀ ਉਹਨਾਂ ਮਾਲਵਈ ਕਹਾਣੀਕਾਰਾਂ ਵਿਚੋਂ ਹੈ ਜਿਨ੍ਹਾਂ ਮਾਲਵਈ ਅਨੁਭਵ ਅਤੇ ਬੋਲੀ ਨੂੰ ਆਪਣੀ ਸਾਹਿਤਿਕ ਸਮਰੱਥਾ ਦੀ ਪਛਾਣ ਦਿਤੀ ਹੈ। ਇਸ ਦੀਆਂ ਬਹੁਤੀਆਂ ਕਹਾਣੀਆਂ ਇਸੇ ਪ੍ਰਦੇਸ਼ ਨਾਲ ਸੰਬੰਧਿਤ ਹਨ। ਪਿਛਲ ਝਾਤ ਅਤੇ ਸੰਘਣੀ ਵਾਕ-ਬੁਣਤੀ ਜੋਸ਼ੀ ਕਹਾਣੀਆਂ ਦਾ ਵਿਸ਼ੇਸ਼ ਗੁਣ ਹੈ। ਪਿਛਲ-ਝਾਤ ਕਾਰਨ ਹੀ ਕਹਾਣੀ ਦੀ ਤੋਰ ਵਿਲੱਖਣ ਪ੍ਰਤੀਤ ਹੁੰਦੀ ਹੈ ਅਤੇ ਉਸ ਨੂੰ ਰਤਾ ਕੁ ਉਚੇ ਚੀ ਇਕਾਗਰਤਾ ਨਾਲ ਪੜ੍ਹਨਾ ਪੈਂਦਾ ਹੈ।

'ਮੋਤੀ' ਸੰਨ ਸੰਤਾਲੀ ਦੇ ਉਜਾੜੇ ਨਾਲ ਸੰਬੰਧਿਤ ਇਕ ਕਹਾਣੀ ਹੈ, ਜਿਸ ਵਿਚ ਤਿੰਨ ਪਿਛਲ-ਪੈਰਾਂ ਮਿਲ ਕੇ ਇਕ ਭਾਵੁਕ ਵਾਯੂਮੰਡਲ ਦੀ ਸਿਰਜਣਾ ਕਰਦੀਆਂ ਹਨ।

## ਲੋਚਨ ਬਖ਼ਸ਼ੀ

ਜਨਮ : 15 ਜਨਵਰੀ, 1923
ਵਿੱਦਿਆ : ਐਮ. ਏ. (ਇਤਿਹਾਸ)
ਕਿੱਤਾ : ਸਰਕਾਰੀ ਨੌਕਰੀ। ਹੁਣ ਸੇਵਾ ਨਵਿਰਿਤ।
ਕਹਾਣੀ-ਸੰਗ੍ਰਹਿ : ਪਾਪ ਪੁੰਨ ਤੋਂ ਪਰੇ, ਵਰ ਤੇ ਸਰਾਪ, ਭਰੇ ਮੇਲੇ ਵਿਚ, ਮੇਰੀ ਖ਼ੁਸ਼ੀ ਮੋੜ ਦੇ, ਦਸ ਵਜ ਕੇ ਦਸ, ਦੇਓਲੀ ਦੇ ਪਰਛਾਵੇਂ, ਰਾਗ ਛਾਇਆ ਨਾਟ, ਹੰਸ ਹੰਸਣੀ ਤੇ ਸਾਧੂ।
ਪਤਾ : ਬੀ-83/2, ਡੀ ਡੀ ਏ ਫਲੈਟਸ, ਈਸਟ ਆਫ ਕੈਲਾਸ਼, ਨਵੀਂ ਦਿੱਲੀ-110065

ਲੋਚਨ ਬਖ਼ਸ਼ੀ ਬਹੁਤ ਦੇਰ ਤੋਂ ਪਰ ਬਹੁਤ ਸੁਸਤ ਰਫ਼ਤਾਰ ਨਾਲ ਕਹਾਣੀਆਂ ਲਿਖ ਰਿਹਾ ਹੈਂ। ਪੋਠੋਹਾਰ ਦੀ ਰਮਣੀਕ ਧਰਤੀ ਪ੍ਰਤੀ ਉਸ ਨੂੰ ਵਿਸ਼ੇਸ਼ ਮੋਹ ਅਤੇ ਵਸਤੂ ਨੂੰ ਪ੍ਰਤੀਕ ਰਾਹੀਂ ਪ੍ਰਗਟਾਉਣ ਵਿਚ ਉਸ ਨੂੰ ਵਿਸ਼ੇਸ਼ ਰੁਚੀ ਹੈ। ਸਿੱਟੇ ਵਜੋਂ, ਕਹਾਣੀ ਦਾ

ਪ੍ਰਭਾਵ ਪਰੋਖ ਹੁੰਦਾ ਹੈ। ਕਥਾ-ਰਸ ਦੇ ਨਾਲ ਕਾਵਿ-ਰਸ ਸਹਿਜੇ ਹੀ ਜੁੜ ਜਾਂਦਾ ਹੈ : ਯਥਾਰਥ ਨੂੰ ਰੋਮਾਨੀ ਰੰਗ ਚੜ੍ਹ ਜਾਂਦਾ ਹੈ। ਲੋਚਨ ਬਖ਼ਸ਼ੀ ਦੀ ਬਹੁਤੀ ਪ੍ਰਸਿੱਧੀ ਉਸ ਦੀਆਂ ਲੰਮੇਰੀਆਂ ਕਹਾਣੀਆਂ ਸਦਕਾ ਹੈ।

'ਬਾਜ਼ਾਰ ਦਾ ਮਾਤਮ' ਲੋਚਨ ਬਖ਼ਸ਼ੀ ਦੀ ਪ੍ਰਤੀਕਾਤਮਕ ਕਹਾਣੀ ਹੈ। ਜ਼ਿੰਦਗੀ ਬਾਜ਼ਾਰ ਦੇ ਅਰਧ-ਮਾਨਵੀ ਮਾਧਿਅਮ ਰਾਹੀਂ ਪੇਸ਼ ਹੋਈ ਹੈ। ਇਸ ਦਾ ਪ੍ਰਮੁਖ ਪਾਤਰ ਹੈ : ਬਾਜ਼ਾਰੀ ਕੀਮਤ।

## ਗੁਰਦਿਆਲ ਸਿੰਘ

| | |
|---|---|
| ਜਨਮ | : 1933 ਈਸਵੀ |
| ਵਿੱਦਿਆ | : ਐਮ. ਏ. (ਪੰਜਾਬੀ)। |
| ਕਿੱਤਾ | : ਅਧਿਆਪਨ। ਹੁਣ ਸੇਵਾ ਨਵਿਰਤ। |
| ਕਹਾਣੀ-ਸੰਗ੍ਰਹਿ | : ਬਕਲਮ ਖ਼ੁਦ, ਸੱਗੀ ਫੁੱਲ, ਓਪਰਾ ਘਰ। |
| ਪਤਾ | : 6/128, ਜੈਤੋ, ਜਿਲ੍ਹਾ, ਫਰੀਦਕੋਟ। |

ਗੁਰਦਿਆਲ ਸਿੰਘ ਮਾਲਵਾ-ਪ੍ਰਦੇਸ਼ ਦਾ ਕਹਾਣੀਕਾਰ ਅਤੇ ਨਾਵਲਕਾਰ ਹੈ। ਇਸ ਦੀ ਵਿਸ਼ੇਸ਼ ਪ੍ਰਸਿੱਧੀ ਇਸ ਦੇ ਨਾਵਲ 'ਮੜ੍ਹੀ ਦਾ ਦੀਵਾ' ਸਦਕਾ ਹੋਈ। ਇਸ ਨੇ ਮਾਲਵਾ ਪ੍ਰਦੇਸ਼ ਦੇ ਭੂਗੋਲਿਕ ਮੁਹਾਂਦਰੇ ਨੂੰ ਭਾਵੁਕ ਪ੍ਰਗਟਾਵਾ ਦਿਤਾ। ਇਸ ਦੀਆਂ ਲਗਭਗ ਸਾਰੀਆਂ ਕਿਰਤਾਂ ਮਾਲਵਾ ਪ੍ਰਦੇਸ਼ ਦੇ ਭੂਮੀਹੀਨ ਜਨ-ਵਰਗ ਨਾਲ ਸੰਬੰਧਿਤ ਹਨ। ਭੂਮੀਹੀਨ ਜਨ-ਸਾਧਾਰਣ ਦੇ ਸਦਾ-ਸੰਗੀ ਦੁਖ ਦਾ ਨਿਸ਼ਕਪਟ ਪ੍ਰਗਟਾਵਾ ਗੁਰਦਿਆਲ ਕਹਾਣੀਆਂ ਦੀ ਆਪਣੀ ਵਿਲੱਖਣਤਾ ਹੈ। ਅਜਿਹੇ ਭੂਮੀ-ਹੀਣਾਂ ਵਾਸਤੇ ਗੁਰਦਿਆਲ ਸਿੰਘ ਨੇ ਨਾਮ ਤਜਵੀਜ਼ ਕੀਤਾ ਹੈ : ਅਣਹੋਏ। ਅਸਤਿਤਵ ਤੋਂ ਵਿਅਕਤਿਤਵ ਵਲ ਦੀ ਅਸਫ਼ਲ ਯਾਤਰਾ ਨੂੰ ਗੁਰਦਿਆਲ ਸਿੰਘ ਨੇ ਪਹਿਲੀ ਵਾਰ ਪੰਜਾਬੀ ਗਲਪ-ਰਚਨਾ ਵਿਚ ਸਥਾਨ ਦਿਤਾ ਹੈ। ਮਾਲਵੀ ਬੋਲੀ ਦੀ ਸੰਘਣੀ ਵਰਤੋਂ ਸਦਕਾ ਉਹ ਪੰਜਾਬ ਦਾ ਕੱਲਮੁਕੱਲਾ ਆਂਚਲਿਕ ਗਲਪਕਾਰ ਅਖਵਾਉਣ ਦਾ ਅਧਿਕਾਰੀ ਹੈ। ਭਾਵੁਕ ਹੋਏ ਬਿਨਾਂ ਭਾਵ ਨੂੰ ਟੁੰਬਣਾ ਗੁਰਦਿਆਲ ਸਿੰਘ ਦੀ ਵਿਸ਼ੇਸ਼ ਪ੍ਰਾਪਤੀ ਹੈ।

'ਕਰੀਰ ਦੀ ਢੀਂਗਰੀ' ਵੀ ਇਕ ਅਣਹੋਏ ਅਸਤਿਤਵ ਦੀ ਕਹਾਣੀ ਹੈ।

## ਅਜੀਤ ਕੌਰ

| | |
|---|---|
| ਜਨਮ | : 1934 ਈਸਵੀ |
| ਵਿੱਦਿਆ | : ਐਮ. ਏ. (ਅਰਥ-ਸ਼ਾਸਤਰ)। |
| ਕਿੱਤਾ | : ਪੱਤਰਕਾਰੀ। |
| ਕਹਾਣੀ-ਸੰਗ੍ਰਹਿ | : ਗੁਲਬਾਨੋ, ਮਹਿਕ ਦੀ ਮੌਤ, ਬੁਤ ਸ਼ਿਕਨ, ਫਾਲਤੂ ਔਰਤ, ਸਾਵੀਆਂ ਚਿੜੀਆਂ, ਮੌਤ ਅਲੀ ਬਾਬੇ ਦੀ, ਨਾ ਮਾਰੋ, ਅਪਣੇ ਆਪਣੇ ਜੰਗਲ। |

ਪਤਾ : 166 ਡੀ. ਡੀ. ਏ. ਸੈਲਫ ਫਾਈਨਾਸਿੰਗ ਸੁਸਾਇਟੀ ਫਲੈਟਸ, ਮਾਊਂਟ ਕੈਲਾਸ਼ (ਈਸਟ), ਨਵੀਂ ਦਿੱਲੀ-110065

ਅਜੀਤ ਕੌਰ ਸ਼ਹਿਰੀ ਇਸਤ੍ਰੀ ਦੇ ਮਾਨਸਿਕ ਕਲੇਸ਼ ਦੀ ਕਹਾਣੀ ਪੇਸ਼ ਕਰਦੀ ਹੈ। ਆਰਥਕ, ਸਮਾਜਕ ਜਾਂ ਸ਼ੁੱਧ ਭਾਵੁਕ ਕਸ਼ਟ ਤਾਂ ਸਮੁੱਚੀ ਲੋਕਾਈ ਭੋਗਦੀ ਹੈ, ਪਰ ਕੁਝ ਦੁਖ ਅਜਿਹੇ ਹਨ, ਜੋ ਇਸਤ੍ਰੀ ਇਸਤ੍ਰੀ ਹੋਣ ਕਾਰਨ ਭੋਗਦੀ ਹੈ। ਆਰਥਕ ਤੌਰ ਤੇ ਆਤਮ ਸੰਪੰਨ, ਮਹਾਂਨਗਰ ਵਿਚ ਰਹਿਣ ਸਦਕਾ ਸਮਾਜਕ ਰੋਕ-ਟੋਕ ਤੋਂ ਲਗਭਗ ਸੁਤੰਤਰ, ਬਲਵਾਨ ਹਉਂ ਸਦਕਾ ਆਪਣੀਆਂ ਭੁੱਖਾਂ, ਆਪਣੀ ਮਰਜ਼ੀ ਅਨੁਸਾਰ ਸੰਤੁਸ਼ਟ ਕਰਨ ਵਿਚ ਸਮਰਥ ਸ਼ਹਿਰੀ ਇਸਤ੍ਰੀ ਲਈ ਕੁਝ ਦੁਖ ਅਜਿਹੇ ਹਨ, ਜਿਨ੍ਹਾਂ ਦਾ ਇਲਾਜ ਨਾ ਆਰਥਕ ਸੰਪੰਨਤਾ ਪਾਸ ਹੈ, ਨਾ ਸਮਾਜਕ ਸੁਤੰਤਰਤਾ ਪਾਸ, ਨਾ ਪ੍ਰਬਲ ਹਉਂ ਪਾਸ। ਅਜੀਤ-ਕਹਾਣੀਆਂ ਨੇ ਇਹਨਾਂ ਦੁਖਾਂ ਨੂੰ ਸਹਿਜ ਪ੍ਰਗਟਾਵਾ ਦਿਤਾ ਹੈ। ਇਹਨਾਂ ਕਹਾਣੀਆਂ ਨੂੰ ਪੜ੍ਹ ਕੇ ਸ਼ਹਿਰੀ ਇਸਤ੍ਰੀ ਪ੍ਰਤੀ ਸਦਾ ਹਮਦਰਦੀ ਭਾਵੇਂ ਨਾ ਉਪਜੇ, ਉਸ ਦੇ ਚਰਿਤ੍ਰ ਅਤੇ ਸਥਿਤੀ ਦੀ ਪਛਾਣ ਅਵੱਸ਼ ਪ੍ਰਾਪਤ ਹੁੰਦੀ ਹੈ।

'ਸੂਲੀ ਤੇ ਲਟਕੇ ਪਲ' ਆਤਮ-ਸੰਪੰਨ, ਸੁਤੰਤਰ ਅਤੇ ਪ੍ਰਬਲ ਹਉਂ ਵਾਲੀ ਸ਼ਹਿਰੀ ਇਸਤ੍ਰੀ ਦੇ ਹੀ ਕਸ਼ਟ ਦੀ ਕਹਾਣੀ ਹੈ।

## ਗੁਲਜ਼ਾਰ ਸਿੰਘ ਸੰਧੂ

ਜਨਮ : 1935 ਈਸਵੀ

ਵਿੱਦਿਆ : ਐਮ. ਏ. (ਅੰਗ੍ਰੇਜ਼ੀ)

ਕਿੱਤਾ : ਪ੍ਰੋਫੈਸਰ, ਪਤਰਕਾਰੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਕਹਾਣੀ-ਸੰਗ੍ਰਹਿ : ਹੁਸਨ ਦੇ ਹਾਣੀ, ਇਕ ਸਾਂਝ ਪੁਰਾਣੀ, ਸੋਨੇ ਦੀ ਇੱਟ, ਅਮਰ ਕਥਾ।

ਪਤਾ : 1538, ਸੈਕਟਰ 36-ਡੀ, ਚੰਡੀਗੜ੍ਹ।

ਗੁਲਜ਼ਾਰ ਸਿੰਘ ਸੰਧੂ ਉਮਰ ਵਿਚ ਨਵੀਂ ਪੀੜ੍ਹੀ ਦੇ ਕਹਾਣੀਕਾਰਾਂ ਨਾਲ ਸੰਬੰਧਿਤ, ਪਰ ਭਾਵ-ਬੋਧ ਅਤੇ ਰਚਨਾ-ਵਿਧੀ ਵਿਚ ਪੁਰਾਣੀ ਸੇਖੋਂ-ਕਹਾਣੀ ਦਾ ਅਨੁਗਾਮੀ ਹੈ। ਉਮਰ ਦਾ ਬਹੁਤਾ ਸਮਾਂ ਸ਼ਹਿਰਾਂ ਵਿਚ ਕੱਟਣ ਦੇ ਬਾਵਜੂਦ ਉਹਦੀ ਭਾਵਾਤਮਕ ਸਾਂਝ ਪੰਜਾਬ ਦੇ ਪੇਂਡੂ ਜੀਵਨ ਨਾਲ ਹੈ। ਪੇਂਡੂ ਜੀਵਨ ਦੀਆਂ ਸਮੱਸਿਆਵਾਂ ਤੋਂ ਵਧੀਕ ਉਹ ਪੇਂਡੂ ਸੰਵੇਦਨਾ ਦਾ ਕਹਾਣੀਕਾਰ ਹੈ। ਪੰਜਾਬ ਦੇ ਪਿੰਡਾਂ ਨੇ ਆਪਣੀਆਂ ਸਮੱਸਿਆਵਾਂ ਲਗਭਗ ਹੱਲ ਕਰ ਲਈਆਂ ਹਨ, ਪੇਂਡੂ ਵਿਅਕਤੀ ਦਾ ਵਿਅਕਤੀ ਦੇ ਰੂਪ ਵਿਚ ਅਧਿਅਨ ਸਾਡੇ ਕਹਾਣੀਕਾਰਾਂ ਨੇ ਅਜੇ ਵਿਢਿਆ ਹੀ ਨਹੀਂ, ਸਾਡੀਆਂ ਪੇਂਡੂ ਕਹਾਣੀਆਂ ਬਹੁਤਾ ਕਰਕੇ ਪੇਂਡੂ ਅਵਚੇਤਨ ਦੇ ਭਾਵ-ਪ੍ਰਬੰਧ ਨਾਲ ਸੰਬੰਧਿਤ ਹਨ।

'ਠੱਗੀ' ਉਹਨਾਂ ਗਿਣੀਆਂ-ਚੁਣੀਆਂ ਕਹਾਣੀਆਂ ਵਿਚੋਂ ਇਕ ਹੈ, ਜਿਨ੍ਹਾਂ ਵਿਚ ਨਵੇਂ ਉੱਸਰ ਰਹੇ ਪੰਜਾਬ ਦੇ ਮੁਹਾਂਦਰੇ ਨੂੰ ਆਪਣਾ ਸੁਰ ਉਚਾਰਣ ਦਾ ਮੌਕਾ ਮਿਲਿਆ ਹੈ। ਨਵਾਂ ਭਾਖੜਾ ਬੰਨ੍ਹ ਪੁਰਾਣੀ ਭਾਵ-ਵਿਧੀ ਨਾਲ ਸੰਬੰਧਿਤ ਹੋ ਕੇ ਪੇਸ਼ ਹੋਇਆ ਹੈ। ਮਾਂਦੀ ਪਈ ਬੁੱਢੜੀ ਬੇਬੇ ਦੀ ਸਾਰੀ ਸਥਿਤੀ ਕਿਸੇ ਘਟਨਾ ਜਾਂ ਸਮੱਸਿਆ ਨਾਲ ਸੰਬੰਧਿਤ

ਨਾ ਹੋ ਕੇ ਨਿਸਚਿਤ ਭਾਵ-ਪ੍ਰਬੰਧ ਨਾਲ ਸੰਬੰਧਤ ਹੈ, ਇਹ ਭਾਵ-ਪ੍ਰਬੰਧ ਵਿਅਕਤੀਕ੍ਰਿਤ ਨਹੀਂ, ਪੰਜਾਬ ਦੇ ਸਮੁਚੇ ਕਿਰਸਾਣੀ ਵਰਗ ਦਾ ਪ੍ਰਤੀਨਿਧ ਹੈ।

## ਦਲੀਪ ਕੌਰ ਟਿਵਾਣਾ

| | |
|---|---|
| ਜਨਮ | : 1935 ਈਸਵੀ |
| ਵਿੱਦਿਆ | : ਐਮ. ਏ. (ਪੰਜਾਬੀ), ਪੀ. ਐਚ. ਡੀ.। |
| ਕਿੱਤਾ | : ਪ੍ਰੋਫੈਸਰ, ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। |
| ਕਹਾਣੀ-ਸੰਗ੍ਰਹਿ | : ਸਾਧਨਾ, ਇਕ ਕੁੜੀ, ਤੇਰਾ ਕਮਰਾ ਮੇਰਾ ਕਮਰਾ, ਤ੍ਰਾਟਾਂ, ਕਿਸੇ ਦੀ ਧੀ, ਵਿਰਾਗੇ ਨੈਣ, ਵੇਦਨਾ, ਯਾਤਰਾ, ਤੂੰ ਭਰੀਂ ਹੁੰਗਾਰਾ। |
| ਪਤਾ | : ਬੀ-13, ਪੰਜਾਬੀ ਯੂਨੀਵਰਸਿਟੀ, ਪਟਿਆਲਾ। |

ਦਲੀਪ ਕੌਰ ਟਿਵਾਣਾ ਨੇ ਢੇਰ ਸਾਰੀਆਂ ਕਹਾਣੀਆਂ ਲਿਖੀਆਂ ਹਨ ਅਤੇ ਦੋ ਨਾਵਲ ਵੀ। ਉਸ ਦੀ ਪ੍ਰਸਿੱਧੀ ਦਾ ਨਿਸਚਿਤ ਆਧਾਰ ਉਸ ਦਾ ਨਾਵਲ 'ਇਹ ਹਮਾਰਾ ਜੀਵਣਾ' ਹੈ। ਪੰਜਾਬ ਦੀਆਂ ਦੂਸਰੀਆਂ ਦੋ ਪ੍ਰਮੁਖ ਇਸਤ੍ਰੀ ਕਹਾਣੀਕਾਰਾਂ (ਅੰਮ੍ਰਿਤਾ ਪ੍ਰੀਤਮ ਅਤੇ ਅਜੀਤ ਕੌਰ) ਵਾਂਗ ਟਿਵਾਣਾ ਦੀਆਂ ਕਹਾਣੀਆਂ ਵੀ ਜੋਬਨਵੰਤ ਇਸਤ੍ਰੀ ਦੇ ਪਿਆਰ-ਅਨੁਭਵ ਨਾਲ ਸੰਬੰਧਿਤ ਹਨ। ਸਥਾਪਿਤ ਪਿਆਰ-ਵਿਧੀ ਤੋਂ ਰਤਾ ਕੁ ਟੁਟ ਕੇ ਲਿਖਣ ਦੀ ਪ੍ਰਵਿਰਤੀ, ਇਹਨਾਂ ਕਹਾਣੀਕਾਰਾਂ ਦਾ ਸਾਂਝਾ ਗੁਣ ਹੈ। ਜਿਥੇ ਅੰਮ੍ਰਿਤਾ ਪ੍ਰੀਤਮ ਅਤੇ ਅਜੀਤ ਦੀਆਂ ਕਹਾਣੀਆਂ ਦਾ ਅੰਤਿਮ ਪ੍ਰਭਾਵ ਬੇਬਾਕੀ ਨਾਲ ਸੰਬੰਧਿਤ ਹੈ, ਉਥੇ ਟਿਵਾਣਾ-ਕਹਾਣੀ ਦਾ ਅੰਤਿਮ ਪ੍ਰਭਾਵ ਸੰਕੋਚ ਨਾਲ ਸੰਬੰਧਿਤ ਹੈ।

'ਮਰਨ-ਰੁੱਤ' ਵੀ ਭਰ-ਜਵਾਨ ਉਮਰ ਦੇ ਪਿਆਰ-ਅਨੁਭਵ ਦੀ ਕਹਾਣੀ ਹੈ। ਪਿਆਰ ਅਤੇ ਕਾਮ ਦੇ ਮਿਲਣ-ਬਿੰਦੂ ਦੀ ਅਣਹੋਂਦ ਸਦਕਾ ਤਨਾਉ ਉਤਪੰਨ ਹੁੰਦਾ ਹੈ, ਪਰ ਇਸ ਅਣਹੋਂਦ ਦੀ ਪਛਾਣ ਰਾਹੀਂ ਤਨਾਉ ਉਪਰ ਕਾਬੂ ਪਾ ਲਿਆ ਜਾਂਦਾ ਹੈ।

## ਬੂਟਾ ਸਿੰਘ

| | |
|---|---|
| ਜਨਮ | : 1919 - 1983 |
| ਵਿੱਦਿਆ | : ਐਮ. ਏ. (ਪੰਜਾਬੀ)। |
| ਜੀਵਨ ਸਮੇਂ ਕਿੱਤਾ | : ਸਰਕਾਰੀ ਨੌਕਰੀ। |
| ਕਹਾਣੀ-ਸੰਗ੍ਰਹਿ | : ਲੋਅ ਚੁਬਾਰੇ ਦੀ, ਸੁਪਨਿਆਂ ਦੀ ਸ਼ਾਮ, ਅੰਗੂਰਾਂ ਦੀ ਵੇਲ। |
| ਪਤਾ | : ਏ-172, ਸੁਭਦਰਾ ਕਾਲੋਨੀ, ਸਰਾਏ ਰੁਹੇਲਾ, ਦਿੱਲੀ। |

ਬੂਟਾ ਸਿੰਘ ਦਾ ਕੇਵਲ ਇਕ ਕਹਾਣੀ-ਸੰਗ੍ਰਹਿ ਪ੍ਰਕਾਸ਼ਿਤ ਹੋਇਆ ਹੈ, ਪਰ ਪਿਛਲੇ ਕਈ ਸਾਲਾਂ ਤੋਂ ਇਸ ਦੀਆਂ ਕਹਾਣੀਆਂ ਨਿਰੰਤਰ ਧਾਰਾ-ਪ੍ਰਵਾਹ ਵਾਂਗ ਪੰਜਾਬੀ ਪੱਤਰਕਾਵਾਂ ਵਿਚ ਛਪਦੀਆਂ ਰਹੀਆਂ ਹਨ। ਪਿਛਲੇ ਕੁਝ ਸਾਲਾਂ ਤੋਂ ਨਾਵਲ ਵੀ ਲਿਖ ਰਹੇ ਹਨ। ਇਸ ਦੀਆਂ ਕਹਾਣੀਆਂ ਵਧੇਰੇ ਕਰਕੇ ਸ਼ਹਿਰੀ ਮਧ-ਵਰਗ ਨਾਲ ਸੰਬੰਧਿਤ ਹਨ। ਕਿਸੇ ਵਿਲੱਖਣ ਜੀਵਨ-ਖੰਡ ਨੂੰ ਆਪਣੀਆਂ ਕਹਾਣੀਆਂ ਦਾ ਵਿਸ਼ਾ ਬਣਾਉਣ ਵਿਚ ਇਸ ਦੀ

ਵਿਸ਼ੇਸ਼ ਰੁਚੀ ਰਹੀ ਹੈ। ਕਿਸੇ ਨਾ ਕਿਸੇ ਰੂਪ ਵਿਚ ਵਰਜਿਤ ਕਾਮੁਕਤਾ ਇਸ ਦੀਆਂ ਕਹਾਣੀਆਂ ਵਿਚ ਪ੍ਰਵੇਸ਼ ਪਾ ਹੀ ਜਾਂਦੀ ਹੈ।

'ਮਾਈ ਸੱਧਰਾਂ' ਇਸ ਦੀਆਂ ਪਹਿਲੀਆਂ ਕਹਾਣੀਆਂ ਵਿਚੋਂ ਹੈ। ਕਹਾਣੀਕਾਰ ਦੀ ਪ੍ਰਸਿੱਧੀ ਦਾ ਪ੍ਰਥਮ ਆਧਾਰ ਇਹੋ ਕਹਾਣੀ ਹੈ। ਆਪ ਰੇਲਵੇ ਸ਼ੰਟਿੰਗ ਲਾਈਨ ਨਾਲ ਸੰਬੰਧਿਤ ਹੋਣ ਕਾਰਣ ਬੂਟਾ ਸਿੰਘ ਨੂੰ ਏਥੋਂ ਦੇ ਜੀਵਨ ਦਾ ਨੇੜੇ ਦਾ ਅਨੁਭਵ ਹੈ, ਜੋ ਇਸ ਕਹਾਣੀ ਵਿਚ ਸਹਿਜੇ ਹੀ ਪ੍ਰਮਾਣਿਕ ਪ੍ਰਗਟਾਵਾ ਪਾ ਗਿਆ ਹੈ।

## ਜਸਵੰਤ ਸਿੰਘ ਵਿਰਦੀ

ਜਨਮ : 1934 ਈਸਵੀ

ਵਿੱਦਿਆ : ਐਮ. ਏ. (ਹਿੰਦੀ)।

ਕਿੱਤਾ : ਅਧਿਆਪਨ। ਹੁਣ ਸੇਵਾ ਨਵਿਰਤ।

ਕਹਾਣੀ-ਸੰਗ੍ਰਹਿ : ਪੀੜ ਪਰਾਈ, ਆਪਣੀ ਆਪਣੀ ਸੀਮਾ, ਗ਼ਮ ਦਾ ਸਾਕ, ਪਾਵਰ ਹਾਊਸ, ਨੁੱਕਰ ਵਾਲੀ ਗਲੀ, ਜ਼ਿੰਦਗੀ, ਨਦੀ ਦਾ ਪਾਣੀ, ਸੀਸ ਭੇਟ, ਸੜਕਾਂ ਦਾ ਦਰਦ, ਖ਼ੂਨ ਦੇ ਹਸਤਾਖਰ, ਬਦਤਮੀਜ਼ ਲੋਕ, ਖੁੱਲ੍ਹੇ ਆਕਾਸ਼ ਵਿਚ, ਸਮੇਂ ਦੀ ਪੈੜ, ਰੱਥ ਦੇ ਪਹੀਏ, ਅੱਧੀ ਸਦੀ ਦਾ ਫਰਕ, ਸੂਲੀ ਲਟਕੇ ਪਲ, ਹਮਵਤਨੀ।

ਪਤਾ : 96, ਗੋਲਡਨ ਐਵੀਨਿਊ, ਗੜ੍ਹਾ, ਜਲੰਧਰ-144022

ਜਸਵੰਤ ਸਿੰਘ ਵਿਰਦੀ ਨਵੇਂ ਪੋਚ ਦਾ ਸਿਰਕੱਢ ਕਹਾਣੀਕਾਰ ਹੈ — ਆਪਣੇ ਅਨੁਭਵ ਪ੍ਰਤੀ ਨਿਰਭਾਵ, ਆਪਣੀ ਪ੍ਰਗਟਾਵਾ-ਵਿਧੀ ਪ੍ਰਤੀ ਸੁਚੇਤ। ਉਸ ਦੀ ਵਿਕਾਸ-ਯਾਤਰਾ ਨਿਰੰਤਰ ਪ੍ਰਯੋਗ ਦੀ ਹਾਮੀ ਭਰਦੀ ਹੈ। ਉਸ ਦੀ ਨਿਸਚਿਤ ਪ੍ਰਸਿੱਧੀ ਦਾ ਆਧਾਰ ਉਸ ਦੀ ਪ੍ਰਤੀਕਾਤਮਕ ਕਹਾਣੀ 'ਤਾਰੇ ਤੋੜਨਾ' ਹੈ। ਸਹਿਜੇ ਸਹਿਜੇ ਉਸਨੇ ਆਪਣੀ ਕਹਾਣੀ ਨੂੰ ਘਟਨਾ ਅਤੇ ਚਰਿਤ੍ਰ ਦੇ ਬੰਧਨ ਤੋਂ ਮੁਕਤ ਕੀਤਾ ਹੈ। ਵਿਰਦੀ-ਕਹਾਣੀ ਵਿਚ ਘਟਨਾ ਜਾਂ ਚਰਿਤ੍ਰ ਸੁਤੰਤਰ ਰੂਪ ਵਿਚ ਪੇਸ਼ ਨਹੀਂ, ਸੰਜੁਗਤ ਜ਼ਿੰਦਗੀ ਨੂੰ ਅਨਾਤਮ ਅਤੇ ਨਿਰਭਾਵ ਦ੍ਰਿਸ਼ਟੀ ਨਾਲ ਪੇਸ਼ ਕੀਤਾ ਗਿਆ ਹੈ ਅਤੇ ਇਹੋ ਵਿਰਦੀ-ਕਹਾਣੀ ਦੀ ਨਿੱਜੀ ਵਿਲੱਖਣਤਾ ਹੈ।

'ਆਪਣੀ ਆਪਣੀ ਸੀਮਾ' ਵਿਚ ਸੰਕ੍ਰਾਂਤੀਕਾਲੀਨ ਜੀਵਨ ਦਾ ਸਹਿਜ ਨਿਰਭਾਵ ਚਿਤ੍ਰਨ ਹੋਇਆ ਹੈ। ਇਹ ਨਾ ਸ਼ੁੱਧ ਇਸਤ੍ਰੀ-ਕਹਾਣੀ ਹੈ, ਨਾ ਪੁਰਖ-ਕਹਾਣੀ ਤੇ ਨਾ ਹੀ ਸਮੱਸਿਆ ਨੂੰ ਨਿਰੋਲ ਇਸਤ੍ਰੀ ਜਾਂ ਨਿਰੋਲ ਪੁਰਖ ਦ੍ਰਿਸ਼ਟੀਕੋਣ ਥਾਣੀ ਵੇਖਿਆ ਗਿਆ ਹੈ। ਦੋਹਾਂ ਦ੍ਰਿਸ਼ਟੀਕੋਣਾਂ ਵਿਚ ਸਮਝੌਤਾ ਕਰਾਉਣ ਦਾ ਵੀ ਕੋਈ ਜਤਨ ਨਹੀਂ। ਇਹ ਖ਼ਾਲਸ ਆਧੁਨਿਕ ਭਾਵ-ਬੋਧ ਹੈ, ਜਿਥੇ ਵਿਅਕਤੀਕ੍ਰਿਤ ਮਾਨਵ ਆਪੋ ਆਪਣੀ ਸੀਮਾ ਵਿਚ ਪੇਸ਼ ਹੋ ਰਹੇ ਹਨ।

## ਮੋਹਨ ਭੰਡਾਰੀ

ਜਨਮ : 1937 ਈਸਵੀ
ਵਿੱਦਿਆ : ਬੀ. ਏ, ਐਲ. ਐਲ. ਬੀ.।
ਕਿੱਤਾ : ਸਰਕਾਰੀ ਨੌਕਰੀ। ਹੁਣ ਸੇਵਾ ਨਵਿਰਤ।
ਕਹਾਣੀ-ਸੰਗ੍ਰਹਿ : ਤਿਲਚੌਲੀ, ਮਨੁੱਖ ਦੀ ਪੈੜ,ਕਾਠ ਦੀ ਲੱਤ, ਪਛਾਣ,ਮੂਨ ਦੀ ਅੱਖ।
ਪਤਾ : 1385-ਏ / ਸੈਕਟਰ 20-ਬੀ, ਚੰਡੀਗੜ੍ਹ।

ਮੋਹਨ ਭੰਡਾਰੀ ਨਵੇਂ ਪੋਚ ਦੇ ਸਿਰਕਢ ਲੇਖਕਾਂ ਵਿਚੋਂ ਇਕ ਹੈ; ਉਸ ਦੀ ਰਚਨਾ ਵਿਧੀ ਨਵੇਂ ਪੁਰਾਣੇ ਦੇ ਵਿਚਕਾਰ ਸੰਕ੍ਰਾਂਤੀ-ਰੇਖ ਉਪਰ ਟਿਕੀ ਪ੍ਰਤੀਤ ਹੁੰਦੀ ਹੈ। ਮਾਲਵਾ-ਪ੍ਰਦੇਸ਼ ਦੇ ਪੇਂਡੂ, ਪਰ ਭੂਮੀਹੀਨ ਜਨ-ਵਰਗ ਇਹਨਾਂ ਦੀਆਂ ਕਹਾਣੀਆਂ ਦਾ ਪ੍ਰਮੁੱਖ ਵਿਸ਼ਾ ਹੈ। ਏਸ ਜਨ-ਵਰਗ ਦੇ ਕਸ਼ਟਦਾਇਕ ਜੀਵਨ ਨੂੰ ਉਹ ਹਮਦਰਦੀ ਅਤੇ ਤਨਜ਼ ਦੇ ਮਿਲਵੇਂ ਅੰਦਾਜ਼ ਵਿਚ ਪੇਸ਼ ਕਰਦਾ ਹੈ। ਚਲੰਤ ਪ੍ਰਵਾਹਮਈ ਬੋਲੀ ਉਸ ਦਾ ਉੱਘਾ ਲੱਛਣ ਹੈ।

'ਮੈਨੂੰ ਟੈਗੋਰ ਬਣਾ ਦੇ, ਮਾਂ' . . . . ! ਵਿਚ ਪੇਂਡੂ ਘੁਮਿਆਰ ਦੀ ਸਾਂਝੀ ਸਾਧਾਰਣ ਸਥਿਤੀ ਅਤੇ ਉਸ ਦੇ ਵਿਅਕਤੀਕ੍ਰਿਤ ਚਰਿਤ੍ਰ ਨੂੰ ਸੁਮਿਲਵੇਂ ਰੂਪ ਵਿਚ ਪੇਸ਼ ਕੀਤਾ ਗਿਆ ਹੈ, ਜਿਸ ਸਦਕਾ ਕਹਾਣੀ ਦਾ ਅੰਤਿਮ ਪ੍ਰਭਾਵ ਪੁਰਾਣੇ ਅਭਿਆਸ ਦੇ ਅਨੁਕੂਲ ਹੁੰਦਾ ਹੋਇਆ ਵੀ ਨਵੀਨ ਭਾਵ-ਬੋਧ ਪ੍ਰਤੀ ਰੁਚਿਤ ਹੈ।